੧ ੴ ਸਤਿਗੁਰ ਪ੍ਰਸਾਦਿ ॥

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥

# ਦੰਪਤੀ ਪਿਆਰ

★

ਭਾਈ ਸਾਹਿਬ
ਭਾਈ ਮੋਹਨ ਸਿੰਘ ਜੀ ਵੈਦ
ਤਰਨ ਤਾਰਨ

# ਅਰੰਭਕਾ

ਭਾਈ ਸਾਹਿਬ ਪੰਜਾਬੀ ਦੇ ਪਹਿਲੇ ਤਿੰਨ 'ਮੋਢੀ ਨਾਵਲਕਾਰਾਂ ਵਿਚੋਂ' ਇਕ ਹਨ ਜਾਂ ਇਉਂ ਕਹਿ ਲਓ ਭਾਈ ਸਾਹਿਬ ਦੇ ਨਾਵਲ ਭਾਈ ਵੀਰ ਸਿੰਘ ਜੀ ਦੇ ਨਾਵਲਾਂ ਦਾ ਅਗਲਾ ਪੜਾਅ ਹਨ, ਜਿਨ੍ਹਾਂ ਵਿਚ ਪਹਿਲੀ ਵਾਰੀ ਜਨ-ਸਾਧਾਰਨ ਲੋਕਾਂ ਦੀਆਂ ਘਰੋਗੀ, ਆਰਥਕ, ਸਮਾਜਕ, ਸਿਖ ਸਭਿਆਚਾਰਕ, ਭਾਈਚਾਰਕ ਤੇ ਵਿਵਹਾਰਕ ਸਮਸਿਆਵਾਂ ਲਈਆਂ ਗਈਆਂ ਹਨ ਤੇ ਪਾਤਰਾਂ ਨੂੰ ਹਰ ਭਾਂਤ ਦੀਆਂ ਬੁਰਾਈਆਂ ਤੇ ਭਾਵੀਆਂ ਨਾਲ ਘੋਲ ਕਰਦਿਆਂ ਵਿਖਾ ਕੇ ਉਨ੍ਹਾਂ ਨੂੰ ਜਿੱਤਦਿਆਂ ਵਿਖਾਇਆ ਹੈ । ਇਉਂ ਭਾਈ ਸਾਹਿਬ ਦੀਆਂ ਨਾਵਲਾਂ ਨੇ ਨਾਨਕ ਸਿੰਘ ਦੀ ਨਾਵਲ-ਕਲਾ ਲਈ ਵਿਸ਼ੇ ਤੇ ਰੂਪ ਦੇ ਪੱਖ ਤੋਂ ਪਿੜ ਬੰਨ੍ਹਿਆ ਹੈ ਤੇ ਨਾਨਕ ਸਿੰਘ ਨੂੰ ਸਮੁੱਚੇ ਸਮਾਜ ਬਾਰੇ ਨਾਵਲ ਲਿਖਣ ਲਈ ਪਰੇਰਿਆ ਹੈ । 'ਦੰਪਤੀ ਪਿਆਰ' ਦੀ ਕਲਾਤਮਕ ਨਾਵਲੀ ਕਹਾਣੀ ਨੇ ਹੀ ਨਾਨਕ ਸਿੰਘ ਨੂੰ 'ਨਾਵਲੀ' ਕਹਾਣੀ ਦੀ ਅਸਲੀ ਨਾਵਲੀ ਸ਼ਿਲਪ ਦੀ ਸੋਧ ਦਿੱਤੀ ਹੈ ।

'ਦੰਪਤੀ ਪਿਆਰ' ਨਾਵਲ ਭਾਈ ਸਾਹਿਬ ਦਾ ਸਭ ਤੋਂ ਵੱਡਾ ਨਾਵਲ ਹੈ । ਇਹ ਨਵੀਂ ਐਡੀਸ਼ਨ ਅਸਲੀ ਨਾਵਲ ਦਾ ਸੰਖਿਅਪਤ ਰੂਪ ਹੈ । ਇਸ ਦੀ ਕਹਾਣੀ ਬਹੁਤ ਸੁਆਦੀ ਹੈ । ਨਾਟਕੀ ਮੌਕਿਆਂ ਨਾਲ ਉਸਰਨ ਵਾਲੀ ਗੁੰਝਲਦਾਰ ਹੈ । ਇਹ ਅਮੀਰ ਦੇ ਸਰੂਪ ਕੌਰ ਦੇ ਰੂਪ ਤੇ ਮੋਹਿਤ ਹੋਣ ਨਾਲ ਅਰੰਭ ਹੁੰਦੀ ਹੈ । ਅਮੀਰ ਅਲੀ ਫਫੇ-ਕੁਟਨੀ ਰਾਹੀਂ ਸਰੂਪ ਕੌਰ ਨੂੰ ਆਪਣੇ ਕਮਰੇ ਵਿਚ ਸੱਦਣ ਵਿਚ ਸਫਲ ਹੋ ਜਾਂਦਾ ਹੈ । ਉਸ ਨੂੰ ਹੱਥ ਪਾਉਣ ਲਗਦਾ ਹੈ ਪਰ ਸਰੂਪ ਕੌਰ ਉਸ ਤੋਂ ਤਲਵਾਰ ਖੋਹ ਕੇ ਉਸ ਨੂੰ ਡਰਾ ਕੇ ਪਧਰਾ ਕਰ ਦਿੰਦੀ ਹੈ ਤੇ ਤਲਵਾਰ ਨਾਲ ਉਹਦੇ ਕੰਨ ਵਿਚ ਮੋਰੀ ਕਰ ਦਿੰਦੀ ਹੈ । ਉਹ ਸਰੂਪ ਕੌਰ ਦਾ ਧਰਮ ਦਾ ਭਰਾ ਬਣ ਜਾਂਦਾ ਹੈ । ਅਮੀਰ ਅਲੀ ਸਰੂਪ ਕੌਰ ਨੂੰ ਪੂਰੀ ਤਰ੍ਹਾਂ ਕਾਬੂ ਕਰਨ ਲਈ ਉਸ ਦੇ ਪਤੀ ਗੁਰਮੁਖ ਸਿੰਘ ਦੀ ਦੁਕਾਨ ਵਿਚ ਸੱਪ ਛੱਡ ਦਿੰਦਾ ਹੈ ਜੋ ਗੁਰਮੁਖ ਸਿੰਘ ਨੂੰ ਲੜ ਜਾਂਦਾ ਹੈ ਪਰ ਉਹ ਬਚ ਜਾਂਦਾ ਹੈ । ਸਾਰਾ ਪਰਵਾਰ ਬੇੜੀ ਤੇ ਯਾਤਰਾ ਕਰਨ ਜਾਂਦਾ ਹੈ । ਬੇੜੀ ਡੁਬ ਜਾਂਦੀ ਹੈ, ਸਾਰੇ ਬਚ ਜਾਂਦੇ ਹਨ ਪਰ ਸਰੂਪ ਕੌਰ ਵਿਛੜ ਜਾਂਦੀ ਹੈ । ਉਸ ਦਾ ਪੁੱਤਰ ਚੁਕਿਆ ਜਾਂਦਾ ਹੈ । ਗੁਰਮੁਖ ਸਿੰਘ ਸਾਧੂ ਬਣ ਕੇ ਸਰੂਪ ਕੌਰ ਨੂੰ ਲਭਦਾ ਹੈ । ਸਰੂਪ ਕੌਰ ਉਤੇ ਕਈ ਹਨੇਰੀਆਂ ਝੁਲਦੀਆਂ ਹਨ ਪਰ ਉਹ ਦਲੇਰੀ ਨਾਲ ਮੁਕਾਬਲਾ ਕਰਦੀ ਹੈ । ਇਉਂ ਇਹ ਨਾਵਲ ਨਾਟਕੀ ਮੌਕਾ-ਮੇਲ, ਸੁਆਂਗ, ਲੁਕੋ ਤੇ ਦੇਵ ਨੇਤੀ ਝਕਾਨੀਆਂ ਨਾਲ ਉਸਰਦਾ ਹੈ । ਜਿਵੇਂ ਅਜ ਕਲ ਦੀਆਂ ਫਿਲਮਾਂ ਵਿਚ ਵਿਪਤਾ ਸਮੇਂ ਨਾਇਕਾ ਕਰੁਣਾਮਈ ਗੀਤ

ਗਾਉਣ ਲੱਗ ਪੈਂਦੀ ਹੈ ਤਿਵੇਂ ਸਰੂਪ ਕੌਰ ਆਪਣੀ ਦੁਖਦਾਈ ਅਵਸਥਾ ਵਿਚ ਗੁਰਬਾਣੀ ਦੇ ਸ਼ਬਦ ਦਾ ਮਿੱਠੀ ਸੁਰ ਵਿਚ ਗਾਇਨ ਕਰਨ ਲੱਗ ਪੈਂਦੀ ਹੈ।

ਜਿਥੇ ਇਸ ਨਾਵਲ ਦੀ ਕਹਾਣੀ ਗੁੰਦਵੀਂ ਹੈ ਉਥੇ ਇਹ ਬਹੁਤ ਨਾਟਕੀ ਵੀ ਹੈ। ਕਹਾਣੀ ਦੀ ਗਤੀ ਬਹੁਤਾ ਕਲਾਤਮਕ ਤੇ ਸੁਕਰਮਤ ਹੈ। ਘਟਨਾ ਨਾਲ ਘਟਨਾ ਟਕਰਾਉਂਦੀ ਹੈ। ਕਾਰਜ ਤੇ ਪ੍ਰਤਿਕਾਰਜ ਟਕਰਾਉਂਦੇ ਹਨ, ਜਿਨ੍ਹਾਂ ਟਕਰਾਵਾਂ ਵਿਚੋਂ ਅਨੋਖੇ ਦਿਲ-ਚੀਰਵੇਂ ਚੰਗਿਆੜੇ ਨਿਕਲਦੇ ਹਨ ਜੋ ਅਨੋਖਾ ਲਟਕਾਉ ਸਿਰਜਦੇ ਹਨ।

ਭਾਈ ਸਾਹਿਬ ਸੁਧਾਰਵਾਦੀ ਤੇ ਆਦਰਸ਼ਵਾਦੀ ਗਲਪਕਾਰ ਹਨ। ਸੱਚ ਤੇ ਆਦਰਸ਼ ਦੀ ਜਿੱਤ ਵਿਚ ਅਟੱਲ ਵਿਸ਼ਵਾਸ ਰਖਦੇ ਹਨ ਇਸ ਲਈ ਉਹ ਸੰਸਕ੍ਰਿਤ ਦੇ ਸੁਖਾਂਤ ਨਾਟਕਾਂ ਵਾਂਗ ਨਾਇਕ ਤੇ ਨਾਇਕਾ ਦੀ ਜਿੱਤ ਵਿਖਾਉਂਦੇ ਹਨ। ਭਾਈ ਸਾਹਿਬ ਨੇ ਨਾਵਲੀ ਕਹਾਣੀ ਵਿਚ ਨਾਇਕ ਤੇ ਨਾਇਕਾ ਨੂੰ ਐਸੀਆਂ ਕਠੋਰ ਭਾਵੀਆਂ ਵਿਚ ਲਤਾੜ ਕੇ ਉਸਾਰਿਆ ਹੈ ਕਿ ਪਾਠਕ ਨਾਇਕ ਤੇ ਨਾਇਕਾ ਨਾਲ ਇਕ-ਮਿਕ ਹੋ ਜਾਂਦਾ ਹੈ ਤੇ ਇਉਂ ਅਨੁਭਵ ਕਰਦਾ ਹੈ ਜਿਵੇਂ ਮੁਖ-ਪਾਤਰ ਨਹੀਂ, ਉਹ ਘਟਨਾਵਾਂ ਵਿਚ ਲਤਾੜਿਆ ਹੋਇਆ ਹੈ ਤੇ ਇਨ੍ਹਾਂ ਤੇ ਵਿਜੈ ਪਾਉਣ ਲਈ ਹੱਥ ਪੈਰ ਮਾਰਦਾ ਹੈ। ਪਾਠਕ ਮੁੱਖ-ਪਾਤਰ ਰਾਹੀਂ ਆਪਣੀ ਜਿੱਤ ਵੇਖਣਾ ਚਾਹੁੰਦਾ ਹੈ ਤੇ ਭਾਈ ਸਾਹਿਬ ਗੁਰਮੁਖ ਸਿੰਘ ਤੇ ਸਰੂਪ ਕੌਰ ਦੀ ਜਿੱਤ ਵਿਖਾ ਦਿੰਦੇ ਹਨ। ਪਾਠਕ ਤ੍ਰਿਪਤ ਵੀ ਹੋ ਜਾਂਦਾ ਹੈ ਭਾਵਨਾਤਮਕ ਢੰਗ ਨਾਲ ਸ਼ੁੱਧ ਵੀ ਹੋ ਜਾਂਦਾ ਹੈ।

ਪਤਿਬ੍ਰਤਾ ਧਰਮ ਦੀ ਜਿੱਤ ਤਾਂ ਬਹੁਤ ਨਾਵਲਾਂ ਵਿਚ ਮਿਲਦੀ ਹੈ ਪਰ ਪਤਨੀਬ੍ਰਤਾ ਧਰਮ ਦਾ ਆਦਰਸ਼ਕ ਰੰਗ ਇਸ ਨਾਵਲ ਵਿਚ ਹੀ ਮਿਲਦਾ ਹੈ। ਇਸ ਨਾਵਲ ਵਿਚਲੇ ਪ੍ਰਭਾਵਸ਼ਾਲੀ ਦ੍ਰਿਸ਼ ਵਰਨਣ, ਪ੍ਰਕਿਰਤਕ ਦ੍ਰਿਸ਼ ਤੇ ਸਥਾਨਕ ਦ੍ਰਿਸ਼ ਨਾਵਲੀ ਦੁਨੀਆਂ ਨੂੰ ਮਾਨਵੀ ਛੋਹ ਬਖ਼ਸ਼ਦੇ ਹਨ। ਬੋਲੀ ਸਰਲ ਤੇ ਕੇਂਦਰੀ ਪੰਜਾਬੀ ਹੈ। ਪਾਤਰਾਂ ਦੀ ਬੋਲ-ਚਾਲ ਦੀ ਬੋਲੀ ਨਾਟਕੀ ਤੇ ਪਾਤਰਾਂ ਦੀ ਰਹਿਣੀ-ਬਹਿਣੀ ਜਾਤ ਪਾਤ ਤੇ ਸੁਭਾਅ ਦੇ ਅਨਕੂਲ ਹੈ।

ਇਹ ਨਾਵਲ ਪੰਜਾਬੀ ਨਾਵਲ ਸਾਹਿਤ ਵਿਚ ਇਕ ਵਿਲੱਖਣ ਸਥਾਨ ਰੱਖਦਾ ਹੈ। ਭਾਵੇਂ ਇਹ ਹਿੰਦੀ ਨਾਵਲ ਤੇ ਆਧਾਰਤ ਹੈ ਪਰ ਇਹ ਨਿਰੋਲ ਮੌਲਕ ਪੰਜਾਬੀ ਨਾਵਲ ਹੈ। ਪੰਜਾਬੀ ਰਹਿਣੀ-ਬਹਿਣੀ ਤੇ ਚੱਜ ਆਚਾਰ ਦਾ ਕੋਸ਼ ਹੈ। ਭਾਈ ਮੋਹਨ ਸਿੰਘ ਵੈਦ ਸਾਹਿਤ ਕੇਂਦਰ ਭਾਈ ਸਾਹਿਬ ਦੀ ਪਹਿਲੀ ਜਨਮ ਸ਼ਤਾਬਦੀ ਤੇ ਇਸ ਨੂੰ ਰਲੀਜ਼ ਕਰਨ ਦੀ ਖ਼ੁਸ਼ੀ ਲੈ ਰਿਹਾ ਹੈ। ਕੇਂਦਰ ਸ: ਨਿਰੰਜਨ ਸਿੰਘ ਐਮ. ਏ. (ਪੰਜਾਬੀ ਅੰਗਰੇਜ਼ੀ) ਦਾ ਵੀ ਧੰਨਵਾਦੀ ਹੈ, ਜਿਨ੍ਹਾਂ ਨੇ ਇਸ ਨੂੰ ਸੰਖੇਪ ਕੀਤਾ ਹੈ।

**ਗੁਰਦਿਆਲ ਸਿੰਘ ਫੁੱਲ**

**ਜਨਰਲ ਸਕੱਤਰ ਭਾਈ ਮੋਹਨ ਸਿੰਘ ਵੈਦ ਸਾਹਿਤ ਕੇਂਦਰ**

# ੧

ਹੁਨਾਲ ਦੇ ਦਿਨ ਹਨ, ਸਵੇਰ ਦਾ ਵੇਲਾ ਹੈ, ਚੜ੍ਹਦੇ ਵੱਲੋਂ ਸੂਰਜ ਮਹਾਰਾਜ ਸੰਸਾਰ ਵਿਚ ਬਿਰਾਜਮਾਨ ਹੋਣ ਲਈ ਬਾਹਰ ਆ ਰਹੇ ਹਨ। ਪੰਛੀ ਆਪਣੇ ਆਪਣੇ ਆਲ੍ਹਣੇ ਵਿਚੋਂ ਉੱਡ ਕੇ ਚੋਗੇ ਦੀ ਭਾਲ ਵਿਚ ਏਧਰ ਓਧਰ ਜਾਣ ਦੀਆਂ ਤਿਆਰੀਆਂ ਕਰ ਰਹੇ ਹਨ। ਜਿਹੜੇ ਲੋਕ ਸਾਰੀ ਰਾਤ ਗਰਮੀ ਨਾਲ ਤੜਫਦੇ ਰਹੇ ਸਨ, ਉਨ੍ਹਾਂ ਨੂੰ ਅਰਾਮ ਦੇਣ ਲਈ ਹੁਣ ਸੁੰਦਰ ਠੰਢੀ ਪੌਣ ਹੌਲੀ ਹੌਲੀ ਰੁਮਕ ਰਹੀ ਹੈ। ਕਿਰਸਾਨ ਲੋਕ ਠੰਢਾ ਵੇਲਾ ਦੇਖ ਕੇ ਹੁਦਾਲੀਆਂ ਕਰਕੇ ਖੇਤਾਂ ਨੂੰ ਜਾ ਰਹੇ ਹਨ। ਰਾਹੀ ਲੋਕ ਠੰਢੇ ਠੰਢੇ ਸਮੇਂ ਵਿਚ ਆਪਣਾ ਰਾਹ ਮੁਕਾਉਣ ਦੇ ਆਹਰ ਵਿਚ ਲੱਗੇ ਹੋਏ ਹਨ। ਅਜੇਹੇ ਸਮੇਂ ਜਦ ਸਭ ਜਾਗ ਪਏ ਹਨ ਤਾਂ ਇਕ ਪਿੰਡ ਦਾ ਥਾਣੇਦਾਰ ਲੱਤਾਂ ਪਸਾਰੀ ਚਿੱਟੀ ਚਾਦਰ ਲਈ ਘੂਕ ਸੁੱਤਾ ਪਿਆ ਹੈ, ਉਸ ਦਾ ਨੌਕਰ ਉਸ ਦੇ ਜਾਗਣ ਦੀ ਉਡੀਕ ਕਰ ਰਿਹਾ ਹੈ ਕਿ ਕਦੋਂ ਆਵਾਜ਼ ਪੈਂਦੀ ਹੈ। ਕਿਸੇ ਕਿਸੇ ਵੇਲੇ ਥਾਣੇਦਾਰ ਪਾਸਾ ਮਰੋੜਦਾ ਹੋਇਆ ਕਹਿੰਦਾ ਹੈ—"ਓਹੋ! ਕੇਹੀ ਸਖ਼ਤ ਗਰਮੀ ਹੈ?' ਪਰੰਤੂ ਨੌਕਰ ਉਸ ਨੂੰ ਜਗਾਉਣ ਦਾ ਜ਼ੋਰਾ ਨਹੀਂ ਕਰਦੇ। ਇੰਨੇ ਨੂੰ ਇਕ ਫਰਿਆਦੀ ਦੀ ਆਵਾਜ਼ ਆਉਂਦੀ ਹੈ। ਥਾਣੇਦਾਰ ਦੀ ਨੀਂਦ ਹਰਾਮ ਹੁੰਦੀ ਹੈ ਅਤੇ ਉਹ ਕੜਕਦਾ ਹੈ :—

"ਕਿਉਂ ਉਏ ਸਾਲਿਆ! ਤੇਰੀ ਕੀ ਫਰਿਆਦ ਹੈ? ਉਰੇ ਆ ਤੈਨੂੰ ਫਰਿਆਦ ਦਾ ਸੁਆਦ ਚਖਾਵਾਂ। ਸਾਰੀ ਰਾਤ ਲੋਂ ਨੇ ਆਰਾਮ ਨਹੀਂ ਕਰਨ ਦਿਤਾ। ਸਵੇਰੇ ਕੁਝ ਆਰਾਮ ਦਾ ਵੇਲਾ ਹੱਥ ਲੱਗਾ ਸੀ ਏਸ ਸਾਲੇ ਨੇ ਆਣ ਦੁਹਾਈ ਪਾਈ ਹੈ। ਉਰੇ ਆ ਤੈਨੂੰ ਪਹਿਲਾਂ ਫਰਿਆਦ ਦਾ ਸੁਆਦ ਦਿਆਂ ਅਤੇ ਫੇਰ ਤੇਰੀ ਗੱਲ ਸੁਣਾਂ। ਆ ਸਾਲਿਆ!"

ਫਰਿਆਦੀ—'ਹਜ਼ੂਰ! ਮੈਂ ਤਾਂ ਨੌਕਰ ਹਾਂ। ਲਾਲਾ ਸ਼ਾਦੀ ਰਾਮ ਦੇ

ਘਰ ਚੋਰੀ ਹੋ ਗਈ ਹੈ, ਇਸ ਲਈ ਉਨ੍ਹਾਂ ਮੈਨੂੰ ਰੀਪੋਰਟ ਕਰਨ ਲਈ ਭੇਜਿਆ ਹੈ।'

ਏਨਾਂ ਸੁਣਦਿਆਂ ਹੀ ਥਾਣੇਦਾਰ ਸਾਹਿਬ ਨੇ ਲਾਲਾ ਸ਼ਾਦੀ ਰਾਮ ਨੂੰ ਦਸ ਵੀਹ ਗਾਲ੍ਹਾਂ ਕੱਢੀਆਂ ਅਤੇ ਉਸ ਦੇ ਨੌਕਰ ਨੂੰ ਦੋ ਤਿੰਨ ਚਪੇੜਾਂ ਜੜ ਦਿੱਤੀਆਂ। ਫੇਰ ਰੀਪੋਟ ਲਿਖੀ ਅਤੇ ਲਾਲਾ ਸ਼ਾਦੀ ਰਾਮ ਦੇ ਘਰ ਜਾਣ ਲਈ ਦੋ ਸਿਪਾਹੀਆਂ ਨੂੰ ਨਾਲ ਲੈ ਕੇ ਥਾਣਿਓਂ ਬਾਹਰ ਨਿਕਲੇ। ਘਰ ਪਹੁੰਚ ਕੇ ਸੰਨ੍ਹ ਵਾਲੀ ਥਾਂ ਨੂੰ ਚੰਗੀ ਤਰ੍ਹਾਂ ਦੇਖਿਆ ਭਾਲਿਆ ਅਤੇ ਘਰ ਦੇ ਮਨੁੱਖਾਂ ਪਾਸੋਂ ਸਵਾਲ ਪੁੱਛਣੇ ਸ਼ੁਰੂ ਕੀਤੇ। ਲਾਲਾ ਸ਼ਾਦੀ ਰਾਮ, ਉਨ੍ਹਾਂ ਦੇ ਬਾਲ ਬੱਚੇ, ਇਸਤ੍ਰੀਆਂ ਅਤੇ ਨੌਕਰਾਂ ਪਾਸੋਂ ਅਜੇਹੇ ਵਿੰਗੇ ਅਤੇ ਪੇਚਦਾਰ ਸਵਾਲ ਪੁੱਛੇ ਕਿ ਉਨ੍ਹਾਂ ਨੂੰ ਚਕਰਾ ਦਿੱਤਾ। ਫੇਰ ਆਂਢ ਗੁਆਂਢ ਦੇ ਸੌ ਪੰਜਾਹ ਆਦਮੀ ਇਕੱਠੇ ਕਰਕੇ ਉਨ੍ਹਾਂ ਦੇ ਬਿਆਨ ਲਏ। ਇਸ ਸਮੇਂ ਲਾਲਾ ਸ਼ਾਦੀ ਰਾਮ ਨੇ ਪੂੜੀ ਕੜਾਹ ਅਤੇ ਅਚਾਰ ਚਟਣੀ ਲਿਆ ਹਾਜ਼ਰ ਕੀਤਾ। ਕੁਝ ਥਾਣੇਦਾਰ ਸਾਹਿਬ ਆਪ ਖਾ ਗਏ ਕੁਝ ਸਿਪਾਹੀ ਅਤੇ ਬਾਕੀ ਕੁੱਤਿਆਂ ਨੂੰ ਪਾਇਆ ਗਿਆ। ਤਫ਼ਤੀਸ਼ ਕਰਦਿਆਂ ਕਰਦਿਆਂ ਥਾਣੇਦਾਰ ਸਾਹਿਬ ਨੇ ਪੂਰੀ ਕੜਾਹ ਦੀ ਉਪਮਾਂ ਵੀ ਕੀਤੀ। ਬਿਆਨ ਲੈਣ ਲਾਲਾ ਸ਼ਾਦੀ ਰਾਮ ਦੇ ਗਵਾਂਢੀਆਂ ਵਿਚੋਂ ਜਿਨ੍ਹਾਂ ਨੂੰ ਮਾਲਦਾਰ ਡਿੱਠਾ, ਉਨ੍ਹਾਂ ਨੂੰ ਥਾਣੇਦਾਰ ਸਾਹਿਬ ਨੇ ਘੁਰਕੀਆਂ ਕੱਸ ਕੇ ਅਪਰਾਧੀ ਬਨਾਉਣ ਦਾ ਹੀਲਾ ਕੀਤਾ ਅਤੇ ਆਪਣੇ ਹੱਥ ਰੰਗੇ। ਕਈ ਨਿਰਅਪਰਾਧ ਵਿਚਾਰੇ ਫਸਣ ਤੋਂ ਡਰਦੇ ਹੋਏ ਆਪਣੇ ਧਨ ਪਦਾਰਥ ਨੂੰ ਹਵਾ ਲਵਾਉਣ ਲੱਗੇ। ਇਸ ਤਰ੍ਹਾਂ ਜਾਂਚ ਪੜਤਾਲ ਵਿੱਚ ਹੀ ਥਾਣੇਦਾਰ ਦੀਆਂ ਮੁੱਠਾਂ ਖ਼ੂਬ ਗਰਮ ਹੋ ਗਈਆਂ। ਅਚਾਨਕ ਉਨ੍ਹਾਂ ਨੂੰ ਇਕ ਗੱਲ ਯਾਦ ਆ ਪਈ। ਖੋਜ-ਖੁਰੇ ਦਾ ਕੰਮ ਸਿਪਾਹੀਆਂ ਨੂੰ ਸੌਂਪ ਕੇ ਥਾਣੇਦਾਰ ਇਕ ਨਾਲ ਦੇ ਘਰ ਵਿਚ ਜਾ ਵੜਿਆ। ਉਸ ਘਰ ਦੀ ਮਾਲਕਣ ਕੋਠੇ ਉੱਪਰ ਖੜੀ ਕੇਸ ਸੁਕਾ ਰਹੀ ਸੀ। ਉਸ ਦੀ ਖ਼ੂਬਸੂਰਤੀ ਦਾ ਜੋਬਨ ਸਿਰ ਦੇ ਵਾਲਾਂ ਨਾਲ ਅਜੇਹਾ ਲੁਕਿਆ ਹੋਇਆ ਸੀ ਜਿਸ ਤਰ੍ਹਾਂ ਕਾਲੇ ਕਾਲੇ ਬੱਦਲਾਂ ਨਾਲ ਚੰਦ੍ਰਮਾਂ ਲੁਕਣ-ਮੀਟੀ ਖੇਡ ਰਿਹਾ ਹੋਵੇ।

ਥਾਣੇਦਾਰ ਉਸ ਇਸਤ੍ਰੀ ਦੀ ਸੁੰਦਰਤਾ ਦੀ ਤਾਰੀਫ਼ ਬਹੁਤ ਸੁਣ

ਚੁਕਾ ਸੀ ਪਰ ਕਦੇ ਦਰਸ਼ਨਾਂ ਦਾ ਮੌਕਾ ਨਹੀਂ ਸੀ ਬਣਿਆ। ਅੱਜ ਮੌਕਾ ਤਾੜ ਕੇ ਉਸ ਹਵੇਲੀ ਵਿਚ ਚਲਾ ਗਿਆ। ਉਸ ਇਸਤ੍ਰੀ ਨੂੰ ਕੁਝ ਖ਼ਬਰ ਨਹੀਂ ਸੀ। ਉਹ ਆਪਣੇ ਧਿਆਨ ਵਿਚ ਖੜੀ ਹੋਈ ਕੇਸ ਸੁਕਾ ਰਹੀ ਸੀ। ਥਾਣੇਦਾਰ ਜਿਸ ਦੀ ਉਪਮਾ ਸੁਣ ਸੁਣ ਕੇ ਥੱਕ ਲੱਥਾ ਸੀ ਅਤੇ ਜਿਸ ਦੀ ਪ੍ਰਾਪਤੀ ਲਈ ਆਪਣੇ ਮਨ ਵਿਚ ਬਹੁਤ ਉਧੇੜ-ਬੁਣ ਕਰਦਾ ਰਿਹਾ। ਤੇ ਅੱਜ ਉਸ ਨੂੰ ਬਿਨਾਂ ਰੁਕਾਵਟ ਦੇ ਦੇਖ ਲਿਆ। ਦੇਖਦਿਆਂ ਹੀ ਉਸ ਦਾ ਦਿਲ ਟਿਕਾਣੇ ਨਾ ਰਿਹਾ। ਉਸ ਦਾ ਜੀ ਕੀਤਾ ਕਿ ਉਹ ਉਪਰ ਜਾਵੇ ਪਰ ਉਸ ਦਾ ਆਪਾ ਇੰਨਾਂ ਕੰਬਿਆ ਕਿ ਘਬਰਾ ਕੇ ਉਸ ਸੁੰਦਰੀ ਵੱਲ ਵੇਖਦਾ ਰਿਹਾ ਅਤੇ ਉਪਰ ਜਾਣ ਦਾ ਹੌਸਲਾ ਨਾ ਕਰ ਸਕਿਆ। ਉਥੇ ਖੜਾ ਖੜਾ ਕਾਮ-ਅਗਨੀ ਨਾਲ ਭਖ਼ਦਾ ਰਿਹਾ।

ਥਾਣੇਦਾਰ ਵੇਖਦਿਆਂ ਹੀ ਘਬਰਾ ਗਿਆ। ਟਿਕਟਿਕੀ ਲਾਈ ਉਧਰ ਵੇਖਦਾ ਰਿਹਾ ਤੇ ਉਸ ਨੂੰ ਕਾਬੂ ਕਰਨ ਦਾ ਢੰਗ ਲਭਦਾ ਰਿਹਾ। ਪਰ ਉਹ ਵਿਚਾਰੀ ਆਪਣੇ ਵਾਲ ਸੁਕਾਣ ਦੇ ਖ਼ਿਆਲ ਵਿਚ ਮਗਨ ਆਪਣੇ ਵਾਲਾਂ ਦੀਆਂ ਉਲਝੀਆਂ ਹੋਈਆਂ ਲਿਟਾਂ ਦੇ ਵਾਲ ਇਕ ਇਕ ਕਰਕੇ ਵੱਖਰੇ ਕਰਨ ਦੇ ਆਹਰ ਵਿਚ ਲੱਗੀ ਹੋਈ ਸੀ। ਇਸੇ ਲਈ ਉਸ ਨੂੰ ਇਸ ਸ਼ੈਤਾਨ ਦੇ ਸਾਮ੍ਹਣੇ ਆ ਕੇ ਖੜੇ ਹੋ ਜਾਣ ਦੀ ਕੁਝ ਭੀ ਖ਼ਬਰ ਨਹੀਂ ਸੀ। ਜਿਸ ਵੇਲੇ ਦਸ ਕੁ ਮਿੰਟ ਉਸ ਥਾਣੇਦਾਰ ਨੂੰ ਦੇਖਦੇ ਦੇਖਦੇ ਬੀਤ ਗਏ ਤਾਂ ਅਚਾਨਕ ਉਸ ਇਸਤ੍ਰੀ ਦੀ ਨਜ਼ਰ ਹੇਠਾਂ ਹਵੇਲੀ ਵੱਲ ਗਈ। ਬਸ ਦੇਖਦੇ ਹੀ ਉਹ ਇਸ ਤਰ੍ਹਾਂ ਓਹਲੇ ਹੋ ਗਈ ਜਿਸ ਤਰ੍ਹਾਂ ਬਿਜਲੀ ਚਮਕ ਕੇ ਬੱਦਲਾਂ ਵਿਚ ਛਿਪ ਜਾਂਦੀ ਹੈ। ਪਰੰਤੂ ਥਾਣੇਦਾਰ ਆਪਣਾ ਦਿਲ ਦੇ ਬੈਠਾ ਅਤੇ ਬੇ-ਦਿਲਾ ਹੋ ਕੇ ਵਾਪਸ ਸ਼ਾਦੀ ਲਾਲ ਦੇ ਘਰ ਚਲਾ ਗਿਆ।

ਜਿਸ ਵੇਲੇ ਥਾਣੇਦਾਰ ਸ਼ਾਦੀ ਰਾਮ ਦੇ ਘਰ ਪਹੁੰਚਿਆ ਤਾਂ ਉਸ ਦਾ ਚਿਹਰਾ ਬਿਲਕੁਲ ਮੁਰਝਾਇਆ ਹੋਇਆ ਸੀ। ਉਸ ਦੀ ਆਕੜ ਜਾਂਦੀ ਰਹੀ। ਚਾਲ ਥਿੜਕੀ ਹੋਈ ਸੀ। ਉਸ ਦੇ ਅਸਲੀ ਦੁੱਖ ਨੂੰ ਨਾ ਜਾਣ ਕੇ ਲੋਕਾਂ ਨੇ ਸਮਝਿਆ ਕਿ ਥਾਣੇਦਾਰ ਨੂੰ ਗਰਮੀ ਹੋ ਗਈ ਹੈ, ਇਸ ਲਈ ਕੋਈ ਪੱਖਾ ਝੱਲਣ ਲੱਗਾ, ਕੋਈ ਬਰਫ਼ ਲਿਆਉਣ ਲਈ ਦੌੜਿਆ, ਅਤੇ ਕੋਈ ਕਿਉੜੇ ਅਤੇ

ਗੁਲਾਬ ਦੀ ਬੋਤਲ ਚੁੱਕ ਲਿਆਇਆ। ਝਟ ਪਟ ਠੰਢੇ ਠਾਰ ਖ਼ੁਸ਼ਬੂਦਾਰ ਸ਼ਰਬਤ ਦੇ ਗਿਲਾਸ ਥਾਣੇਦਾਰ ਦੇ ਅੱਗੇ ਆਣ ਹਾਜ਼ਰ ਹੋਏ ਤੇ ਉਹ ਇਕ ਇਕ ਕਰਕੇ ਚਾਰ ਗਿਲਾਸ ਪੀ ਗਿਆ, ਪਰ ਉਲਟੀ ਗੱਲ ਹੋਈ। ਠੰਢੇ ਠਾਰ ਸ਼ਰਬਤ ਅਤੇ ਪੱਖੇ ਦੀ ਪੌਣ ਨੇ ਥਾਣੇਦਾਰ ਦੀ ਬਿਹਾ ਅਗਨੀ ਨੂੰ ਹੋਰ ਭੀ ਭੜਕਾ ਦਿੱਤਾ। ਉਹ ਬੇਹੋਸ਼ ਜਿਹਾ ਹੋ ਕੇ ਇਕ ਮੰਜੀ ਉੱਤੇ ਡਿਗ ਪਿਆ। ਉਸ ਦੀ ਅਜਿਹੀ ਅਵਸਥਾ ਦੇਖ ਕੇ ਇਕ ਪਾਲਕੀ ਮੰਗਾਈ ਗਈ, ਉਸ ਵਿਚ ਚੁੱਕ ਕੇ ਪਾਇਆ ਗਿਆ। ਉਸ ਨੂੰ ਕਹਾਰ ਚੁੱਕ ਕੇ ਥਾਣੇ ਲੈ ਆਏ। ਡਾਕਟਰ ਆਏ, ਹਕੀਮ ਆਏ, ਵੈਦ ਆਏ ਸਭਨਾਂ ਨੇ ਆ ਕੇ ਨਬਜ਼ਾਂ ਵੇਖੀਆਂ ਅਤੇ ਆਪਣੀ ਆਪਣੀ ਦਵਾਈ ਦਿੱਤੀ। ਪਰ 'ਮਰਜ਼ ਬੜ੍ਹਤਾ ਗਿਆ ਜਿਉਂ ਜਿਉਂ ਦਵਾ ਕੀ' ਮਿਸਾਲ ਅਨੁਸਾਰ ਥਾਣੇਦਾਰ ਸਾਹਿਬ ਦਾ ਰੋਗ ਉਲਟਾ ਵਧਦਾ ਹੀ ਗਿਆ। ਕਿਸੇ ਨੇ ਕਿਹਾ ਨਜ਼ਰ ਲੱਗ ਗਈ ਹੈ, ਕੋਈ ਆਖਣ ਲੱਗਾ ਕਿਸੇ ਨੇ ਜਾਦੂ ਕੀਤਾ ਹੈ, ਕਿਸੇ ਨੇ ਕਿਹਾ ਗਰਮੀ ਲੱਗ ਗਈ ਹੈ। ਇਸ ਤਰ੍ਹਾਂ ਜਿੰਨੇ ਮੂੰਹ ਓਨੀਆਂ ਗੱਲਾਂ ਹੋਣ ਲੱਗੀਆਂ ਛੇਕੜ ਇਕ ਸਿਆਣੇ ਵੈਦ ਨੇ ਕਿਹਾ ਕਿ ਇਨ੍ਹਾਂ ਨੂੰ ਹੋਰ ਕੁਝ ਨਹੀਂ 'ਕਾਮ ਜ੍ਵਰ' ਹੈ। 'ਕਾਮ ਜ੍ਵਰ' ਦਾ ਨਿਸਚਾ ਹੁੰਦਿਆਂ ਹੀ ਇਲਾਜ ਸ਼ੁਰੂ ਕੀਤਾ ਗਿਆ। ਬਿਸਤਰੇ ਉਤੇ ਕੇਲੇ ਦੇ ਪੱਤਰ ਵਿਛਾ ਕੇ ਉਨ੍ਹਾਂ ਦੇ ਉੱਪਰ ਥਾਣੇਦਾਰ ਨੂੰ ਲਿਟਾਇਆ ਗਿਆ, ਇਸ ਇਲਾਜ ਨਾਲ ਏਨਾ ਕੁ ਲਾਭ ਹੋਇਆ ਕਿ ਥਾਣੇਦਾਰ ਦੀ ਬੇਹੋਸ਼ੀ ਜਾਂਦੀ ਰਹੀ ਅਤੇ ਉਨ੍ਹਾਂ ਨੇ "ਹਾਇ ਪਿਆਰੀ, ਹਾਇ ਮਹਿਬੂਬਾ!" ਦੀ ਹਾਲ-ਦੁਹਾਈ ਪਾਉਣੀ ਅਰੰਭ ਦਿੱਤੀ। ਐਨੇ ਨੂੰ ਇਕ ਹੋਰ ਥਾਣੇਦਾਰ, ਮੀਰ ਮੁਹੰਮਦ, ਕਿਸੇ ਕੰਮ ਲਈ ਆਇਆ, ਉਸ ਨੇ ਥਾਣੇਦਾਰ ਦੀ ਅਜੇਹੀ ਦਸ਼ਾ ਦੇਖ ਕੇ ਪੁਛਿਆ :—

"ਕਿਉਂ ਜੀ, ਖ਼ਾਨ ਸਾਹਿਬ! ਕਿਹੜੀ ਪਿਆਰੀ ਹੈ? ਅਤੇ ਕਿਹੜੀ ਮਹਿਬੂਬਾ ਹੈ? ਕੀ ਤੁਹਾਨੂੰ ਸਰਸਾਮ ਤਾਂ ਨਹੀਂ ਹੋ ਗਿਆ?"

"ਆਹੋ ਆਹੋ, ਤੂਹੇਂ ਪਿਆਰੀ ਹੈਂ ਨਾ? ਤੂਹੇਂ ਮੇਰੀ ਮਹਿਬੂਬਾ ਜਾਨ ਹੈਂ। ਆ ਜਾਹ ਪਿਆਰੀ! ਮੈਂ ਤੇਰੇ ਬਗ਼ੈਰ ਮਰਿਆ ਜਾਂਦਾ ਹਾਂ, ਆ ਬੇ-ਰਹਿਮ ਮੇਰੇ ਉੱਤੇ ਰਹਿਮ ਕਰ, ਮਾਰਨਾ ਹਈ ਤਾਂ ਆਪਣੇ ਹੱਥ ਨਾਲ ਮਾਰ। ਇਸ ਤਰ੍ਹਾਂ ਗਲ ਘੁੱਟ ਕੇ ਕਿਉਂ ਮਾਰਦੀ ਹੈਂ?"

## ਦੰਪਤੀ ਪਿਆਰ

"ਥਾਣੇਦਾਰ ਸਾਹਿਬ ! ਕੁਝ ਹੋਸ਼ ਕਰੋ, ਅਜੇਹੇ ਪਾਗਲ ਨਾ ਬਣੋ, ਮੈਂ ਤੁਹਾਡਾ ਦੋਸਤ ਮੀਰ ਮੁਹੰਮਦ ਹਾਂ।"

"ਨਹੀਂ, ਨਹੀਂ, ਤੂੰਹੋਂ ਮੇਰੀ ਜਾਨ ਹੈਂ, ਮੈਨੂੰ ਧੋਖਾ ਦੇ ਕੇ ਮੇਰੀ ਜਾਨ ਲੈਣ ਆਈ ਹੈਂ ?"

ਇਹ ਆਖ ਕੇ ਥਾਣੇਦਾਰ ਨੇ ਆਪਣੇ ਦੋਸਤ ਦਾ ਹੱਥ ਫੜਨਾ ਚਾਹਿਆ ਪਰ ਉਹ ਪਿਛੇ ਹਟ ਗਿਆ। ਥਾਣੇਦਾਰ ਜ਼ੋਰ ਨਾਲ ਕੂਕ ਉਠਿਆ—'ਫੜੋ ਓਏ ਫੜੋ ਦੌੜੀ ਜਾਂਦੀ ਹੈ, ਦੌੜੀ ! ਮੇਰੀ ਜਾਨ ਲਈ ਜਾਂਦੀ ਹੈ ਮੇਰੀ ਜਾਨ !" ਉਸ ਦੇ ਇਸ ਤਰ੍ਹਾਂ ਬਕਦਿਆਂ ਹੀ ਮੀਆਂ ਮੀਰ ਮੁਹੰਮਦ ਖਿੜ ਖਿੜ ਹੱਸ ਪਿਆ। ਉਸ ਨੇ ਕਿਹਾ :—

"ਥਾਣੇਦਾਰ ਸਾਹਿਬ ! ਕੁਝ ਹੋਸ਼ ਟਿਕਾਣੇ ਕਰੋ, ਉਸ ਦਾ ਨਾਮ ਤਾਂ ਦੱਸੋ ਕਿ ਤੁਹਾਡੀ ਕਿਹੜੀ ਪਿਆਰੀ ਹੈ ਜਿਸ ਨਾਲ ਤੁਹਾਡਾ ਦਿਲ ਲੱਗ ਪਿਆ ਹੈ। ਜੇਕਰ ਉਸ ਦਾ ਨਾਮ ਧਾਮ ਦੱਸੋਗੇ ਤਾਂ ਉਸ ਦੇ ਮਿਲਾ ਦੇਣ ਦੀ ਕੋਸ਼ਿਸ਼ ਕੀਤੀ ਜਾਵੇਗੀ।"

"ਬੱਸ ਮਿਲਾ ਦੇਣ ਦੀ ਕੋਸ਼ਸ਼ ਦਾ ਨਾਉਂ ਸੁਣਦਿਆਂ ਹੀ ਥਾਣੇਦਾਰ ਨੂੰ ਏਨਾ ਅਰਾਮ ਆ ਗਿਆ ਜਿੰਨਾ ਹਜ਼ਾਰ ਦਵਾਈਆਂ ਨਾਲ ਭੀ ਨਹੀਂ ਸੀ ਆਇਆ। ਇਸ ਆਸ ਨੇ ਥਾਣੇਦਾਰ ਨੂੰ ਕੁਝ ਹੋਸ਼ ਵਿਚ ਲਿਆਂਦਾ ਅਤੇ ਉਸ ਨੇ ਅੱਖਾਂ ਖੋਲ੍ਹੀਆਂ ਤਾਂ ਸਾਮ੍ਹਣੇ ਮੀਆਂ ਮੀਰ ਮੁਹੰਮਦ ਹੁਰੀਂ ਬੈਠੇ ਹਨ। ਇਹ ਦੇਖ ਨੇ ਉਸ ਨੇ ਕਿਹਾ :—

"ਭਰਾ ਮੀਰ ਮੁਹੰਮਦਾ ! ਮੈਨੂੰ ਜੇਕਰ ਤੂੰ ਜਿਵਾਲਣਾ ਚਾਹੁੰਦਾ ਹੈਂ ਤਾਂ ਉਸ ਪਿਆਰੀ ਨਾਲ ਮਿਲਾ। ਮੈਂ ਮਰਿਆ ਜਾਂਦਾ ਹਾਂ, ਮੈਨੂੰ ਉਸ ਨੇ ਮਾਰ ਸੁਟਿਆ ਹੈ ਮਾਰ, ਓਏ ਸੱਪਨੀ ! ਤੇਰੇ ਵਿਛੋੜੇ ਵਿੱਚ ਤੜਫ ਤੜਫ ਕੇ ਮਰਨਾ ਮੈਨੂੰ ਚੰਗਾ ਨਹੀਂ ਲਗਦਾ, ਲੈ ਮੇਰੀ ਤਲਵਾਰ ਲੈ ਕੇ ਮੈਨੂੰ ਆਪਣੇ ਹੱਥੀਂ ਮਾਰ ਸੁੱਟ।"

ਬੱਸ ਏਨਾਂ ਕਹਿੰਦਿਆਂ ਹੀ ਥਾਣੇਦਾਰ ਸਾਹਿਬ ਨੂੰ ਫੇਰ ਬੇਹੋਸ਼ੀ ਆ ਗਈ,

ਉਸ ਬੇਹੋਸ਼ੀ ਨੂੰ ਦੂਰ ਕਰਨ ਲਈ ਮੀਆਂ ਮੀਰ ਮੁਹੰਮਦ ਨੇ ਗੁਲਾਬ ਦੇ ਛੱਟੇ ਮਾਰ ਕੇ ਉਸ ਨੂੰ ਹੋਸ਼ ਵਿਚ ਲਿਆਂਦਾ ਅਤੇ ਕਿਹਾ :-

"ਘਾਬਰਦੇ ਕਿਉਂ ਹੋ ? ਉਸ ਦਾ ਨਾਮ ਕਿਉਂ ਨਹੀਂ ਲੈਂਦੇ, ਉਹ ਕੇਹੜੀ ਔਰਤ ਹੈ ? ਤੁਸੀਂ ਨਾਮ ਦੱਸੋ, ਫੇਰ ਭਾਵੇਂ ਉਹ ਰਾਜੇ ਇੰਦ੍ਰ ਦੀ ਪਰੀ ਭੀ ਕਿਉਂ ਨਾ ਹੋਵੇ ਤਾਂ ਭੀ ਮੈਂ ਉਸ ਨੂੰ ਫੜ ਲਿਆਉਣ ਦੀ ਤਾਕਤ ਰੱਖਦਾ ਹਾਂ। ਤੁਸੀਂ ਇੰਨੇ ਬਹਾਦਰ ਹੋ ਕੇ ਇਕ ਔਰਤ ਪਿਛੇ ਇਸ ਤਰ੍ਹਾਂ ਤੜਫ ਰਹੇ ਹੋ ? ਅਫ਼ਸੋਸ ਹੈ ਕਿ ਇਕ ਪੁਲਿਸ ਅਫਸਰ ਹੋ ਕੇ ਏਨੀ ਬੁਜ਼ਦਿਲੀ ! ਭਲਾ ਤੁਸਾਂ ਉਸ ਦੇ ਵਾਸਤੇ ਕੁਝ ਕੋਸ਼ਸ਼ ਕੀਤੀ ਹੈ ?

"ਕੋਸ਼ਸ਼, ਮੈਂ ਕੀ ਕੋਸ਼ਸ਼ ਕਰਦਾ ? ਮੈਂ ਤਾਂ ਉਸ ਨੂੰ ਦੇਖਦਾ ਹੀ ਮਰ ਚੁੱਕਾ ਹਾਂ, ਜੇਕਰ ਤੂੰ ਮੈਨੂੰ ਨਹੀਂ ਮਿਲਾਵੇਂਗਾ ਤਾਂ ਮੈਂ ਏਸੇ ਤਰ੍ਹਾਂ ਤੜਫ ਤੜਫ ਮਰ ਜਾਵਾਂਗਾ। ਹਾਇ ਹਾਇ ! ਉਹ ਡੈਣ ਇਕ ਨਜ਼ਰ ਨਾਲ ਹੀ ਮੇਰਾ ਕਲੇਜਾ ਕੱਢ ਕੇ ਲੈ ਗਈ ! ਹਾਇ ਓਏ ! ਆ ਮਹਬੂਬਾ ਆ। ਔਹ ਦੇਖ ਮੇਰੇ ਸਾਮ੍ਹਣੇ ਖੜੀ ਹੈ। ਆ ਜਾ ! ਆਉਂਦੀ ਕਿਉਂ ਨਹੀਂ ? ਬੱਸ ਇਕ ਵਾਰੀ ਮੈਨੂੰ ਆਪਣੇ ਗਲ ਨਾਲ ਲਾ ਲੈ ਤੇ ਆਪਣੇ ਪਰਾਂ ਦਾ ਗ਼ੁਲਾਮ ਬਣਾ ਕੇ ਰਹਿਣ ਦੇਹ, ਮੈਨੂੰ ਹੋਰ ਕੁਝ ਨਹੀਂ ਚਾਹੀਦਾ !"

ਥਾਣੇਦਾਰ ਮੀਰ ਮੁਹੰਮਦ ਅਮੀਰ ਅਲੀ ਦੀ ਅਜੇਹੀ ਬਕਵਾਸ ਸੁਣ ਕੇ ਆਪਣੇ ਮਨ ਵਿਚ ਕਹਿਣ ਲੱਗਾ ਇਸ ਦੀ ਅਕਲ ਟਿਕਾਣੇ ਨਹੀਂ, ਇਹ ਹਾਇ ਹਾਇ ਕਰਨ ਦੇ ਸਿਵਾ ਉਸ ਦਾ ਨਾਮ ਪਤਾ ਨਹੀਂ ਦੱਸੇਗਾ ਅਤੇ ਇਸੇ ਤਰ੍ਹਾਂ ਬਕਵਾਸ ਕਰਦਾ ਇਕ ਦਿਨ ਮਰ ਜਾਵੇਗਾ। ਇਸ ਲਈ ਇਸ ਗੱਲ ਦੀ ਖ਼ੁਫ਼ੀਆ ਤੌਰ ਤੇ ਉਸ ਨੇ ਖੋਜ ਕੀਤੀ ਅਤੇ ਉਸ ਨੂੰ ਪਤਾ ਭੀ ਲੱਗ ਗਿਆ, ਕਿਉਂਕਿ ਅਮੀਰ ਅਲੀ ਤੋਂ ਪਹਿਲਾਂ ਕੋਈ ਦਿਨ ਮੀਰ ਮੁਹੰਮਦ ਭੀ ਉੱਥੇ ਥਾਣੇਦਾਰ ਹੋ ਕੇ ਰਹਿ ਚੁੱਕਾ ਸੀ। ਉਹ ਜਾਣਦਾ ਸੀ ਕਿ ਉਹ ਇਸਤ੍ਰੀ ਆਪਣੇ ਧਰਮ ਦੀ ਪੱਕੀ ਹੈ, ਉਸ ਦਾ ਹੱਥ ਆਉਣਾ ਔਖਾ ਹੀ ਨਹੀਂ, ਸਗੋਂ ਅਸੰਭਵ ਹੈ। ਪਰ ਆਪਣੇ ਦੋਸਤ ਦੀ ਅਕਲ ਟਿਕਾਣੇ ਕਰਨ ਲਈ ਉਸ

ਨੇ ਇਕ ਪ੍ਰਪੰਚ ਰਚਿਆ । ਦੂਜੇ ਦਿਨ ਰਾਤ ਦੇ ਨੌਂ ਵਜੇ ਇਕ ਔਰਤ ਨੂੰ ਨਾਲ ਲੈ ਕੇ ਉਹ ਉਸ ਦੇ ਪਾਸ ਆਇਆ ਅਤੇ ਉਸ ਨੂੰ ਹੋਸ਼ ਵਿਚ ਲਿਆ ਕੇ ਕਹਿਣ ਲੱਗਾ :—

'ਲਓ ਮੇਹਰਬਾਨ ਆਪਣੀ ਪਿਆਰੀ ! ਵੇਖੋ ਇਹ ਔਰਤ ਉਸ ਤੁਹਾਡੀ ਮਹਿਬੂਬ ਜਾਨ ਦਾ ਸੁਨੇਹਾ ਲੈ ਕੇ ਆਈ ਹੈ । ਇਹ ਦਸਦੀ ਹੈ ਉਹ ਵੀ ਤੁਹਾਡੀ ਯਾਦ ਵਿਚ ਮਰ ਰਹੀ ਹੈ ।

''ਉਸ ਦੀ ਭੀ ਅਜਿਹੀ ਦਸ਼ਾ ਹੈ ? (ਥਾਣੇਦਾਰ ਨੇ ਉੱਠ ਕੇ ਕਿਹਾ) ਕੀ ਉਹ ਮੈਨੂੰ ਚਾਹੁੰਦੀ ਹੈ ? ਜੇਕਰ ਚਾਹੁੰਦੀ ਹੈ ਤਾਂ ਮੈਂ ਜੀਵਾਂਗਾ, ਉਸ ਪਿਆਰੀ ਨੂੰ ਮਿਲਣ ਵਾਸਤੇ ਜ਼ਰੂਰ ਜੀਵਾਂਗਾ । ਹੱਛਾ, ਬੁੱਢੀਏ ! ਆਖ ਛੇਤੀ, ਆਖ ਛੇਤੀ ।

''ਮੀਆਂ ਜੀ ! ਤੁਸੀਂ ਗੁਰਮੁਖ ਸਿੰਘ ਦੀ ਔਰਤ ਵਾਸਤੇ ਕਹਿੰਦੇ ਹੋ ਨਾ ? ਉਸ ਦੀ ਦਸ਼ਾ ਤੁਹਾਡੇ ਨਾਲੋਂ ਭੀ ਬਹੁਤ ਖ਼ਰਾਬ ਹੈ । ਜਦ ਤੋਂ ਤੁਹਾਨੂੰ ਉਸ ਨੇ ਦੇਖਿਆ ਹੈ ਬੱਸ ਉਸੇ ਵੇਲੇ ਤੋਂ ਉਹ ਬੇਹੋਸ਼ ਪਈ ਹੋਈ ਹੈ, ਮੈਂ ਹੀ ਉਸ ਨੂੰ ਤੁਹਾਡੀ ਖ਼ਬਰ ਦੇ ਕੇ ਹੋਸ਼ ਵਿਚ ਲਿਆਂਦਾ ਹੈ । ਉਸ ਨੇ ਭੀ ਦੱਸ ਦਿੱਤਾ ਹੈ ਕਿ ਮੈਂ ਥਾਣੇਦਾਰ ਸਾਹਿਬ ਉੱਪਰ ਵਿਕ ਚੁਕੀ ਹਾਂ ।''

''ਬੱਸ ਠੀਕ ਹੈ ! ਜੇਕਰ ਉਹ ਮੇਰੇ ਉੱਪਰ ਮਰਦੀ ਹੈ ਤਾਂ ਮੇਰਾ ਕੰਮ ਬਣ ਗਿਆ । ਬੱਸ ਬੁੱਢੀਏ ਤੂੰ ਉਸ ਦੇ ਮਿਲਾਪ ਦਾ ਜਤਨ ਕਰ, ਮੈਂ ਤੈਨੂੰ ਨਿਹਾਲ ਕਰ ਦਿਆਂਗਾ । ਮੈਂ ਤੇਰੇ ਲੜਕੇ ਨੂੰ ਨੌਕਰ ਰੱਖਣ ਦੇ ਸਿਵਾ ਤੈਨੂੰ ੫੦੦) ਰੁਪਿਆ ਇਨਾਮ ਦਿਆਂਗਾ ।''

''ਮੀਆਂ ਜੀ ! ਮੁੰਡੇ ਨੂੰ ਨੌਕਰੀ ਦੇ ਦੇਣੀ ਤਾਂ ਤੁਹਾਡੀ ਮੇਹਰਬਾਨੀ ਹੈ, ਪਰ ਪੰਜ ਸੌ ਨਾਲ ਕੰਮ ਨਹੀਂ ਹੁੰਦਾ । ਉਸ ਦਾ ਖ਼ਾਵੰਦ ਡਾਢਾ ਹੈ ਉਹ ਆਪਣੇ ਘਰ ਵਿਚ ਇਕ ਚਿੜੀ ਨਹੀਂ ਫਟਕਣ ਦੇਂਦਾ, ਮੈਨੂੰ ਰੁਪਏ ਪੈਸੇ ਦੀ ਕੋਈ ਲੋੜ ਨਹੀਂ ਸੀ, ਸਿਰਫ ਤੁਹਾਡੇ ਏਸ ਭਰਾ ਦੇ ਕਹੇ ਲੱਗ ਕੇ ਅਤੇ ਤੁਹਾਡੀ ਇਸ ਦਸ਼ਾ ਉੱਪਰ ਤਰਸ ਖਾ ਕੇ ਮੈਂ ਉਸ ਦੇ ਘਰ ਗਈ ਸਾਂ । ਜਾਣ

ਵਿਚ ਮੈਨੂੰ ਜੋ ਕੁਝ ਮੁਸੀਬਤਾਂ ਪੇਸ਼ ਆਈਆਂ ਉਨ੍ਹਾਂ ਨੂੰ ਖੁਦਾ ਹੀ ਜਾਣਦਾ ਹੈ। ਬੱਸ ਜਾਨ ਤਲੀ ਉੱਪਰ ਰੱਖ ਕੇ ਖੇਡਣ ਦਾ ਕੰਮ ਹੈ।"

ਖ਼ੈਰ! ਮੀਰ ਮੁਹੰਮਦ ਦੇ ਸਮਝਾਣ ਬੁਝਾਣ ਨਾਲ ਗੱਲ ੮੦੦) ਰੁਪਏ ਉੱਪਰ ਠਹਿਰ ਗਈ। ਅੱਠ ਸੌ ਦੇ ਅੱਧੇ ੪੦੦) ਲੈ ਕੇ ਬੁੱਢੀ ਹਸਦੀ ਹਸਦੀ ਆਪਣੇ ਘਰ ਗਈ। ਓਧਰ ਮੀਰ ਮੁਹੰਮਦ ਭੀ ਆਪਣੇ ਦੋਸਤ ਨੂੰ ਹੌਸਲਾ ਦੇ ਕੇ ਆਪਣੇ ਰਾਹ ਪਿਆ, ਅਤੇ ਸਿੱਧਾ ਉਸ ਬੁੱਢੀ ਦੇ ਘਰ ਗਿਆ, ਓਥੋਂ ੨੦੦) ਆਪਣੇ ਹਿੱਸੇ ਦਾ ਲੈ ਕੇ ਉਹ ਤਾਂ ਆਪਣੇ ਥਾਣੇ ਨੂੰ ਚਲਿਆ ਗਿਆ ਏਧਰ ਥਾਣੇਦਾਰ ਅਮੀਰ ਅਲੀ ਨੂੰ ਇਕ ਇਕ ਘੜੀ ਇਕ ਇਕ ਵਰ੍ਹੇ ਦੇ ਸਮਾਨ ਬੀਤਣ ਲੱਗੀ।

੦

# ੨

ਇਕ ਬੁੱਢੀ ਨੇ ਸੰਧਜਾ ਵੇਲੇ ਭਾਈ ਗੁਰਮੁਖ ਸਿੰਘ ਦਾ ਕੁੰਡਾ ਜਾ ਖੜਕਾਇਆ। ਠਕ ਠਕ ਦੀ ਆਵਾਜ਼ ਸੁਣ ਕੇ ਇਕ ਨੌਜਵਾਨ ਇਸਤ੍ਰੀ ਨੇ ਆ ਕੇ ਕੁੰਡਾ ਖੋਲ੍ਹਿਆ, ਹਨੇਰੇ ਵਿਚ ਉਸ ਬੁੱਢੀ ਦੀ ਡਰਾਉਣੀ ਸੂਰਤ ਵੇਖ ਕੇ ਸਰੂਪ ਕੌਰ ਡਰ ਗਈ ਅਤੇ ਹਾਇ ਹਾਇ ਆਖ ਕੇ ਅੰਦਰ ਦੌੜ ਗਈ। ਉਸ ਦੀ ਹਾਇ ਹਾਇ ਦੀ ਆਵਾਜ਼ ਸੁਣ ਕੇ ਸੱਸ ਜੋ ਬ੍ਰਿਧ ਬੀਮਾਰ ਹੋਣ ਕਰਕੇ ਮੰਜੀ ਉੱਪਰ ਲੇਟੀ ਹੋਈ ਸੀ, ਝੱਟ ਉੱਠ ਖੜੀ ਹੋਈ ਅਤੇ ਸੋਟੀ ਦਾ ਸਹਾਰਾ ਲੈਂਦੀ ਬਾਹਰ ਆਈ। ਉਸ ਦੇ ਆਉਂਦਿਆਂ ਹੀ ਉਸ ਨਵੀਂ ਆਈ ਬੁੱਢੀ ਨੇ ਕਿਹਾ :—

"ਬੇਬੇ ਜੀ, ਬੇਬੇ ਜੀ, ਭਲਾ ਮੈਂ ਕੋਈ ਡੈਣ ਤਾਂ ਨਹੀਂ ਸਾਂ। ਨਹੀਂ ਪਤਾ ਮੈਨੂੰ ਦੇਖ ਕੇ ਤੁਹਾਡੀ ਨੂੰਹ ਕਿਉਂ ਡਰ ਗਈ ਹੈ। ਬੇ-ਸ਼ੱਕ ਬੁਢਾਪੇ ਨੇ ਮੇਰਾ ਚੇਹਰਾ ਕਾਲਾ ਕਰ ਦਿਤਾ ਹੈ ਅਤੇ ਮੈਂ ਕਦੀ ਜਵਾਨ ਸਾਂ ਤਾਂ ਮੈਨੂੰ ਵੇਖ ਵੇਖ ਲੋਕ ਪਏ ਤਰਸਦੇ ਸਨ! ਪਰ ਵੇਲੇ ਦੀ ਬਹਾਰ ਜੋ ਹੋਈ! ਅੱਜ ਮੈਨੂੰ ਦੇਖ ਕੇ ਲੋਕੀਂ ਡਰਦੇ ਹਨ। ਪਰ ਮੈਂ ਕੋਈ ਡੈਣ ਨਹੀਂ, ਭੂਤ ਨਹੀਂ, ਪ੍ਰੇਤ ਨਹੀਂ, ਮੈਂ ਘਸੀਟੇ ਦੀ ਮਾਂ ਕੰਮੋਂ ਹਾਂ। ਤੁਹਾਡੇ ਗੁਆਂਢ ਵਿਚ ਹੀ ਪਿਛਲੇ ਪਾਸੇ ਰਹਿੰਦੀ ਹਾਂ। ਬੇਬੇ ਜੀ! ਤੁਸੀਂ ਆਪਣੀ ਨੂੰਹ ਦਾ ਡਰ ਦੂਰ ਕਰੋ। ਉਹ ਵਿਚਾਰੀ ਬਹੁਤ ਡਰ ਗਈ ਜੇ।"

ਸੱਸ—"ਧੀਏ ਸਰੂਪਾਂ, ਪੁਤ੍ਰ! ਤੂੰ ਇਸ ਕੋਲੋਂ ਡਰ ਕਿਉਂ ਗਈ? ਤੂੰ ਇਸ ਨੂੰ ਨਹੀਂ ਜਾਣਦੀ? ਇਹ ਤਾਂ ਘਸੀਟੇ ਦੀ ਮਾਂ ਹੈ ਜੇਹੜਾ ਕਈ ਵਰ੍ਹੇ ਥਾਣੇ ਨੌਕਰੀ ਕਰ ਚੁਕਾ ਹੈ। ਹਲਾ ਬੇਬੇ ਤੂੰ ਕਿਵੇਂ ਆਈ? ਤੇਰਾ ਪੁਤ ਰਾਜ਼ੀ ਹੈ ਨਾ? ਵਿਚਾਰਾ ਭਲਾਮਾਣਸ ਹੈ।"

"ਬੇਬੇ ਜੀ! ਤੁਹਾਡੀ ਦਇਆ ਨਾਲ ਉਹ ਤਕੜਾ ਹੈ। ਅੱਜ ਉਸ ਦਾ ਮਾਲਿਕ ਆਪਣੇ ਪਿੰਡ ਜਾਣ ਵਾਲਾ ਹੈ ਅਤੇ ਮੇਰਾ ਪੁੱਤ੍ਰ ਵੀ ਉਸ ਦੇ ਨਾਲ

ਜਾਵੇਗਾ। ਦੇਰ ਬਹੁਤ ਹੋ ਗਈ ਹੈ ਅਤੇ ਉਹ ਤੁਰ ਜਾਣ ਲਈ ਬੈਠੇ ਹਨ। ਮੇਰਾ ਪੁਤ ਭੁੱਖਾ ਨਾ ਜਾਵੇ, ਇਸ ਲਈ ਮੈਂ ਤੁਹਾਡੇ ਪਾਸੋਂ ਅੱਜ ਥੋੜੀ ਜੇਹੀ ਭਾਜੀ ਮੰਗਣ ਆਈ ਹਾਂ। ਰੋਟੀਆਂ ਤਾਂ ਸਵੇਰ ਦੀਆਂ ਪੱਕੀਆਂ ਪਈਆਂ ਹਨ ਪਰ ਨਾਲ ਨੂੰ ਕੁਝ ਨਹੀਂ ਸੀ, ਇਸ ਲਈ ਜੇਕਰ ਮੈਂ ਬਨਾਉਣ ਬੈਠੀ ਤਾਂ ਦੇਰ ਹੋ ਜਾਵੇਗੀ! ਮੁੰਡਾ ਭੁੱਖਾ ਨਾ ਚਲਿਆ ਜਾਵੇ, ਸੋ ਤੁਹਾਡਾ ਘਰ ਵੇਖ ਕੇ ਚਲੀ ਆਈ ਹਾਂ। ਮੁੰਡੇ ਦਾ ਘਰੋਂ ਭੁੱਖੇ ਜਾਣਾ ਠੀਕ ਨਹੀਂ, ਫੇਰ ਪਤਾ ਨਹੀਂ ਉਸ ਨੂੰ ਕਿਥੇ ਜਾ ਕੇ ਰੋਟੀ ਨਸੀਬ ਹੋਵੇਗੀ। ਖੁਦਾ ਦਾ ਦਿੱਤਾ ਇਕੋ ਇਕ ਪੁੱਤ ਹੈ!" ਇਹ ਆਖਦੀ ਹੋਈ ਰੋ ਪਈ।

ਬੁੱਢੀ ਦੀਆਂ ਗੱਲਾਂ ਸੁਣ ਕੇ ਸਰੂਪ ਕੌਰ ਦੀ ਸੱਸ ਨੂੰ ਬਹੁਤ ਦਇਆ ਆਈ। ਉਸ ਨੇ ਧੀਰਜ ਦੇਂਦਿਆਂ ਹੋਇਆਂ ਕਿਹਾ—ਭੈਣ! ਰੋ ਨਹੀਂ, ਸੰਝ ਦਾ ਵੇਲਾ ਹੈ, ਵਾਹਿਗੁਰੂ ਤੇਰਾ ਭਲਾ ਕਰੇਗਾ। ਤੂੰ ਭਾਜੀ ਲੈ ਜਾ ਅਤੇ ਪੁੱਤ ਨੂੰ ਰੋਟੀ ਖੁਵਾਲ। ਭੈਣਾ! ਇਹ ਆਖ ਕੇ ਉਸ ਨੇ ਨੂੰਹ ਨੂੰ ਭਾਜੀ ਦੇਣ ਲਈ ਕਿਹਾ ਅਤੇ ਆਪ ਫੇਰ ਮੰਜੀ ਉੱਪਰ ਜਾ ਬੈਠੀ।

ਏਨੇ ਵਿੱਚ ਸਰੂਪ ਕੌਰ ਨੇ ਇਕ ਕੁੱਜੇ ਵਿਚ ਰੋਤਾ ਅਤੇ ਇਕ ਡੂਨੇ ਵਿਚ ਗੋਭੀ ਦੀ ਭਾਜੀ ਪਾ ਕੇ ਉਸ ਬੁੱਢੀ ਨੂੰ ਲਿਆ ਦਿੱਤੀ। ਬੁੱਢੀ ਲੈਂਦੀ ਅਤੇ ਸਰੂਪ ਕੌਰ ਦੇ ਮੂੰਹ ਵੱਲ ਵੇਖਦੀ ਹੋਈ ਬੋਲੀ, ਬੀਬੀ! ਖੁਦਾ ਦਾ ਦਿੱਤਾ ਹੋਇਆ ਤੁਹਾਡੇ ਘਰ ਵਿੱਚ ਸਭ ਕੁਝ ਹੈ ਪਰ ਮੈਨੂੰ ਸੱਚ ਸੱਚ ਦੱਸ ਤੂੰ ਪੀਲੀ ਕਿਉਂ ਹੁੰਦੀ ਜਾਂਦੀ ਹੈਂ? ਤੇਰੀ ਜਵਾਨ ਉਮਰ ਹੈ, ਤੇਰਾ ਮਾਲਕ ਵੀ ਭਲਾਮਾਣਸ ਹੈ। ਘਰ ਹੈ, ਬਾਰ ਹੈ, ਪੈਸਾ ਹੈ, ਗੁਲਾਬ ਦੇ ਫੁੱਲ ਵਰਗਾ ਇਕ ਲਾਲ ਹੈ ਫੇਰ ਤੈਨੂੰ ਕੀ ਦੁੱਖ ਹੈ? ਧੀਏ! ਜੇਕਰ ਏਨਾ ਸੁਖ ਮੈਨੂੰ ਹੁੰਦਾ ਤਾਂ ਮੈਂ ਤਾਂ ਫੁੱਲ ਕੇ ਭੜੋਲਾ ਹੋ ਜਾਂਦੀ, ਤੂੰ ਸੁੱਕਦੀ ਕਿਉਂ ਜਾਂਦੀ ਹੈਂ? ਤੈਨੂੰ ਕੋਈ ਬੀਮਾਰੀ ਤਾਂ ਨਹੀਂ? ਹੈਂ ਧੀਏ! ਆਖਦੀ ਕਿਉਂ ਨਹੀਂ? ਤੇਰਾ ਚੇਹਰਾ ਉਦਾਸ ਹੈ! ਕੀ ਗੱਲ ਹੈ? ਤੈਨੂੰ ਕਿਸ ਗੱਲ ਦੀ ਚਿੰਤਾ ਹੈ?

"ਨਹੀਂ ਜੀ ਮੈਨੂੰ ਕੁਝ ਭੀ ਨਹੀਂ। ਸਭ ਸੁਖ ਹੈ, ਅਜੇਹਾ ਸੁਖ ਪ੍ਰਮੇਸ਼ਰ ਸਭ ਨੂੰ ਦੇਵੇ।"

"ਬੀਬੀ, ਭਾਵੇਂ ਤੂੰ ਆਪਣੇ ਮਨ ਦੀ ਲੁਕਾਉਂਦੀ ਹੈਂ, ਪਰ ਤੈਨੂੰ ਕੋਈ

ਫਿਕਰ ਨਾ ਹੁੰਦਾ ਤਾਂ ਤੇਰਾ ਇਹ ਗੋਰਾ ਗੋਰਾ ਮੂੰਹ ਪੀਲਾ ਕਿਉਂ ਹੋ ਜਾਂਦਾ ਅਤੇ ਸੇਉ ਵਰਗੀਆਂ ਤੇਰੀਆਂ ਗੱਲ੍ਹਾਂ ਕਿਉਂ ਢਿੱਲੀਆਂ ਹੋ ਜਾਂਦੀਆਂ? ਲੁਕਾਉਂਦੀ ਕਿਉਂ ਹੈਂ? ਜੇਕਰ ਤੈਨੂੰ ਮਾਂ ਜੀ ਦੇ ਸਾਮ੍ਹਣੇ ਕਹਿੰਦਿਆਂ ਹੋਇਆਂ ਸ਼ਰਮ ਆਉਂਦੀ ਹੋਵੇ ਤਾਂ ਮੈਨੂੰ ਇਕੱਲਿਆਂ ਹੋ ਕੇ ਦੱਸ? ਧੀਏ! ਏਹਨਾਂ ਗੱਲਾਂ ਦੇ ਸਮਝਣ ਵਿਚ ਤਾਂ ਮੇਰੇ ਵਾਲ ਚਿੱਟੇ ਹੋ ਗਏ ਹਨ। ਲਾਲਾ ਸ਼ਾਦੀ ਰਾਮ, ਲਾਲਾ ਦੇਵੀ ਦਾਸ, ਮੀਆਂ ਖ਼ੁਦਾ ਹੁਸੈਨ ਦੀਆਂ ਘਰ ਵਾਲੀਆਂ ਤਾਂ ਮੇਰੇ ਅੱਗੇ ਪਿੱਛੇ ਪਈਆਂ ਫਿਰਦੀਆਂ ਹਨ। ਖ਼ੁਦਾ ਦੇ ਫਜ਼ਲ ਨਾਲ ਉਨ੍ਹਾਂ ਨੂੰ ਮੇਰੇ ਉਤੇ ਅਜੇਹੀ ਸ਼ਰਧਾ ਹੈ ਕਿ ਓਹ ਕੋਈ ਕੰਮ ਬਗੈਰ ਮੈਥੋਂ ਪੁੱਛੇ ਦੇ ਨਹੀਂ ਕਰਦੀਆਂ, ਓਸ ਪੀਰ ਦਸਤਗੀਰ ਦੀ ਇਸ ਬੰਦੀ ਉੱਤੇ ਅਜੇਹੀ ਮਿਹਰ ਦੀ ਨਜ਼ਰ ਹੈ ਕਿ ਜਿਸ ਕੰਮ ਵਿਚ ਮੈਂ ਹੱਥ ਪਾਉਂਦੀ ਹਾਂ ਫਤਹਿ ਕਰਕੇ ਛੱਡਦੀ ਹਾਂ। ਮੈਨੂੰ ਕੋਈ ਲਾਲਚ ਨਹੀਂ। ਜੇਕਰ ਮੈਨੂੰ ਕੋਈ ਲਾਲਚ ਹੁੰਦਾ ਤਾਂ ਅੱਜ ਮੇਰੀ ਝੌਂਪੜੀ ਦਾ ਸ਼ੀਸ਼ ਮਹੱਲ ਬਣ ਜਾਂਦਾ। ਮੈਂ ਤਾਂ ਸਿਰਫ਼ ਮੁਹੱਬਤ ਦੀ ਭੁੱਖੀ ਹਾਂ! ਤੁਹਾਡੇ ਲੋਕ ਵੀ ਤਾਂ ਏਹੋ ਹੀ ਆਖਦੇ ਹਨ, ਭਈ "ਗੋਬਿੰਦ ਭਾਉ ਭਗਤ ਦਾ ਭੁੱਖਾ।"

ਸਰੂਪ ਕੌਰ ਉਸ ਬੁੱਢੀ ਦੇ ਝਾਂਸੇ ਵਿੱਚ ਆ ਗਈ ਅਤੇ ਹੌਲੀ ਜੇਹੀ ਉਸ ਨੇ ਕਿਹਾ 'ਬੇਬੇ! ਹੋਰ ਤਾਂ ਕੋਈ ਗੱਲ ਨਹੀਂ, ਰਤਾ ਨਿੱਕਾ ਬੀਮਾਰ ਹੈ, ਉਸੇ ਦੀ ਚਿੰਤਾ ਹੈ।"

'ਬਸ ਬਸ ਦੇਖਿਆ ਈ ਨਾ? ਮੈਂ ਤਾਂ ਅੱਖਾਂ ਮੀਟ ਕੇ ਦਸ ਦੇਂਦੀ ਹਾਂ ਕਿ ਫਲਾਣੇ ਨੂੰ ਫਲਾਣੀ ਬੀਮਾਰੀ ਹੈ। ਕੋਈ ਡਰ ਨਹੀਂ। ਉਸ ਨੂੰ ਇਕ ਚੁਟਕੀ ਨਾਲ ਅਰਾਮ ਆ ਜਾਵੇਗਾਂ। ਉਹ ਮੇਰੇ ਵਾਸਤੇ ਪੀਰ ਨਹੀਂ ਕੋਈ ਖ਼ੁਦਾ ਹੈ ਖ਼ੁਦਾ। ਘਾਬਰ ਨਹੀਂ। ਤੇਰੇ ਨਿੱਕੇ ਨੂੰ ਉਸ ਦੀ ਇਕ ਚੁਟਕੀ ਨਾਲ ਸਿਹਤ ਨੌਂ-ਬਰ-ਨੌਂ ਹੋ ਜਾਵੇਗੀ।"

"ਬੇਬੇ ਤੁਹਾਡਾ ਕਹਿਣਾ ਠੀਕ ਹੈ, ਪਰ ਅਸੀਂ ਸਿੱਖ ਲੋਕ ਹਾਂ। ਸਾਡਾ ਪੀਰ ਅਥਵਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੈ। ਅਸੀਂ ਮੁਸਲਮਾਨ ਫਕੀਰਾਂ ਦੇ ਅੱਗੇ ਨਹੀਂ ਨਿਉਂਦੇ।"

"ਸੱਚ ਹੈ ਧੀਏ, ਸੱਚ ਹੈ। ਮੈਂ ਤੁਹਾਡੇ ਹੀ ਘਰਾਣਿਆਂ ਵਿਚ ਪਲ ਕੇ

ਏਡੀ ਵੱਡੀ ਹੋਈ ਹਾਂ। ਮੈਥੋਂ ਕੋਈ ਗੁੱਝੀ ਗੱਲ ਹੈ ? ਪਰ ਉਹ ਪੀਰ ਮੁਸਲਮਾਨ ਨਹੀਂ ਸਨ। ਮੇਰੀ ਤਾਂ ਜੀਭ ਉੱਤੇ 'ਪੀਰ' ਅਜੇਹਾ ਚੜ੍ਹਿਆ ਹੋਇਆ ਹੈ ਕਿ ਮੈਂ ਹਿੰਦੂ ਫਕੀਰਾਂ ਨੂੰ ਭੀ ਪੀਰ ਆਖਦੀ ਹਾਂ। ਧੀਏ, ਉਹ ਇਕ ਵੱਡੇ ਪਹੁੰਚੇ ਹੋਏ ਫਕੀਰ ਸਨ, ਉਨ੍ਹਾਂ ਨੂੰ ਗੁਜ਼ਰਿਆਂ ਅੱਜ ੩੦੦ ਵਰ੍ਹਾ ਹੋ ਗਿਆ ਹੈ। ਉਹਨਾਂ ਦੀ ਦਰਗਾਹ ਨੂੰ ਹਿੰਦੂ ਸਿੱਖ, ਅਤੇ ਮੁਸਲਮਾਨ ਸਾਰੇ ਲੋਕ ਪੂਜਦੇ ਹਨ। ਜੇਠ ਵਿਚ ਵਡਾ ਭਾਰੀ ਮੇਲਾ ਲਗਦਾ ਹੈ।''

''ਜੇਕਰ ਹਿੰਦੂ ਹਨ ਤਾਂ ਠੀਕ ਹੈ, ਪਰ ਮੈਂ ਉਨ੍ਹਾਂ ਕੋਲੋਂ ਪੁੱਛੇ ਸਿਵਾ ਅਜੇਹੀ ਜਗ੍ਹਾ ਬਿਲਕੁਲ ਨਹੀਂ ਜਾ ਸਕਦੀ, ਕਿਉਂਕਿ ਸਾਡੇ ਵਿਚ ਔਰਤਾਂ ਆਪਣੇ ਪਤੀ ਨੂੰ ਹੀ ਪ੍ਰਮੇਸ਼ਰ ਕਰਕੇ ਜਾਣਦੀਆਂ ਹਨ। ਉਹ ਅਜੇਹੀ ਜਗ੍ਹਾ ਜਾਣ ਵਿੱਚ ਖ਼ੁਸ਼ ਨਹੀਂ ਹੁੰਦੇ।''

''ਖ਼ੁਸ਼ ਨਹੀਂ ਹੁੰਦੇ ਤਾਂ ਨਾ ਸਹੀ। ਜਾਣ ਦੇਹ, ਫੇਰ ਮੈਨੂੰ ਕੀ ਮਤਲਬ ਹੈ ? ਮੈਂ ਭੀ ਏਵੇਂ ਆਪਣਾ ਮੂੰਹ ਵਹਾ ਕੇ ਆਪਣਾ ਆਪ ਗਵਾਉਂਦੀ ਹਾਂ। ਪਰ ਯਾਦ ਰੱਖ, ਤੂੰ ਪਿੱਛੋਂ ਪਛਤਾਵੇਂਗੀ ਅਤੇ ਹੱਥ ਮਲਦੀ ਰਹਿ ਜਾਵੇਂਗੀ, ਤੇਰੇ ਨਿੱਕੇ ਨੂੰ ਡੈਣ ਲੱਗੀ ਹੋਈ ਹੈ, ਡੈਣ ! ਜੇਕਰ ਨਹੀਂ ਮੰਨਦੀ ਤਾਂ ਆਪਣੀ ਗੁਆਂਢਣ ਦੂਲੇ ਦੀ ਮਾਂ ਨੂੰ ਪੁੱਛ ਵੇਖ ਉਹ ਬਹੁਤ ਬੁੱਢੀ ਹੈ।''

ਇਹ ਆਖਦੀ ਹੋਈ ਉਹ ਬੁੜ ਬੁੜ ਕਰਦੀ ਜਾਣ ਲੱਗੀ। ਵਿਚਾਰੀ ਕੋਮਲ ਚਿਤ ਸਰੂਪ ਕੌਰ ਡੈਣ ਦਾ ਨਾਮ ਸੁਣਦਿਆਂ ਹੀ ਕੰਬਣ ਲੱਗੀ। ਉਸ ਦਾ ਪੁੱਤਰ-ਪਿਆਰ ਉਸ ਉਪਰ ਭਾਰੂ ਹੋ ਗਿਆ। ਉਸ ਦੇ ਮੂੰਹੋਂ ਆਪਣੇ ਬਾਲ ਨੂੰ ਡੈਣ ਲੱਗੀ ਹੋਈ ਸੁਣ ਕੇ, ਉਹ ਅਜੇਹੀ ਡਰੀ ਕਿ ਡਰਦੇ ਮਾਰੇ ਉਸ ਦੇ ਮੂੰਹੋਂ ਇਕ ਚੀਕ ਨਿਕਲ ਗਈ ਅਤੇ ਉਹ ਰੋਣ ਲੱਗੀ। ਉਸ ਦੀ ਸੱਸ ਨੇ ਚੀਕ ਅਤੇ ਰੋਣ ਦੀ ਆਵਾਜ਼ ਸੁਣ ਕੇ ਪੁਛਿਆ :-

''ਨੀ ਸਰੂਪੋ ! ਤੈਨੂੰ ਫੇਰ ਕੀ ਹੋਇਆ ? ਤੂੰ ਪਾਗ਼ਲ ਤਾਂ ਨਹੀਂ ਹੋ ਗਈ ? ਉਸ ਬੁੱਢੀ ਪਾਸੋਂ ਏਨੀ ਕਿਉਂ ਡਰਦੀ ਹੈਂ ?'

ਸਰੂਪ ਕੌਰ-''ਨਹੀਂ ਮਾਂ ਜੀ, ਮੈਂ ਉਸ ਕੋਲੋਂ ਨਹੀਂ ਡਰਦੀ, ਪਰ ਉਹ ਆਖਦੀ ਹੈ ਕਿ ਨਿੱਕੇ ਨੂੰ ਡੈਣ ਚੰਮੜੀ ਹੋਈ ਹੈ।''

## ਦੰਪਤੀ ਪਿਆਰ

ਡੈਣ ਦਾ ਨਾਮ ਸੁਣਦਿਆਂ ਹੀ ਸੱਸ ਦੇ ਭੀ ਹੋਸ਼ ਟਿਕਾਣੇ ਨਾ ਰਹੇ। ਉਸ ਨੇ ਕਿਹਾ—"ਕੀ ਕਹਿੰਦੀ ਹੈ, ਡੈਣ ਲੱਗੀ ਹੈ ਡੈਣ ? ਤਦੇ ਤਾਂ ਮੇਰਾ ਲਾਲ ਸੁਕਦਾ ਜਾਂਦਾ ਹੈ। ਹੈ ! ਹੈ !! ਨੀ ਮੈਂ ਕੀ ਕਰਾਂ ? ਨੀ ਘਸੀਟੇ ਦੀ ਮਾਂ ! ਨੀ ਭੈਣ ਘਸੀਟੇ ਦੀ ਮਾਂ !! ਨੀ ਰਤਾ ਗੱਲ ਤਾਂ ਦੱਸ ?"

"ਮਾਂ ਜੀ ਉਹ ਤਾਂ ਰੁੱਠੀ ਜਾਂਦੀ ਹੈ ਰੁੱਠੀ ।"

"ਨੀ ਤੂੰ ਬੁੱਢੀ ਹੋ ਗਈ, ਪਰ ਤੇਰੀ ਆਕੜ ਨਾ ਗਈ। ਭਲਾ ਨੂੰਹ ਨੇ ਤੇਰਾ ਕੀ ਵਿਗਾੜਿਆ ਹੈ ਜੋ ਤੂੰ ਰੁੱਠੀ ਜਾਂਦੀ ਹੈਂ ? ਨਾ ਭੈਣਾਂ ਰੁੱਠ ਕੇ ਨਾ ਜਾਵੀਂ। ਮੈਂ ਤਾਂ ਵਿਚਾਰੀ ਪਹਿਲਾਂ ਤੋਂ ਹੀ ਪੈਰ ਫੂਕ ਫੂਕ ਧਰਤੀ ਉਪਰ ਧਰਦੀ ਹਾਂ, ਫੇਰ ਤੂੰ ਅਜਿਹਾ ਮਾਣ ਕਿਉਂ ਕਰਦੀ ਹੈਂ। ਮੇਰੇ ਬੱਚੇ ਨੂੰ ਅਸੀਸ ਦੇ ਕੇ ਜਾਵੀਂ। ਪਤਾ ਨਹੀਂ ਤੂੰ ਆਪਣੇ ਪੀਰ ਨੂੰ ਆਖ ਕੇ ਕੀ ਕਰਾ ਦੇਵੇਂ ?"

ਸੱਸ ਦੀ ਅਵਾਜ਼ ਸੁਣ ਕੇ ਬੁੱਢੀ ਮੁਸਕਰਾਈ। ਉਸ ਨੇ ਸਮਝ ਲਿਆ ਕਿ ਹੁਣ ਨਹੁੰ ਫਸ ਗਿਆ ਹੈ। ਉਸ ਨੇ ਆਪਣੇ ਮਨ ਦਾ ਭਾਵ ਲੁਕਾ ਕੇ ਕਿਹਾ— "ਨਹੀਂ ਬੇਬੇ ਮੈਂ ਰੁੱਠਣਾ ਕਾਹਦੇ ਵਾਸਤੇ ਹੈ। ਪਰ ਮੈਨੂੰ ਹੁਣ ਦੇਰ ਹੁੰਦੀ ਹੈ, ਮੇਰਾ ਪੁਤ ਵਿਚਾਰਾ ਮੈਨੂੰ ਬੈਠਾ ਉਡੀਕਦਾ ਹੋਣਾ ਹੈ। ਖ਼ੁਦਾ ਤੁਹਾਡੇ ਪੁੱਤ ਪੋਤਰੇ ਸਹੀ ਸਲਾਮਤ ਰੱਖੇ। ਪਰ ਬੇਬੇ ਜੀ ! ਮੈਂ ਫੇਰ ਭੀ ਤੁਹਾਨੂੰ ਆਖੀ ਜਾਂਦੀ ਹਾਂ ਕਿ ਤੁਹਾਡੇ ਨਿੱਕੇ ਨੂੰ ਇਕ ਵਾਰੀ ਡੈਣ ਦੀ ਡਲ੍ਹਕ ਹੈ, ਜੇਕਰ ਤੁਸੀਂ ਹੁਣੇ ਉਸ ਦਾ ਉਪਾਉ ਨਹੀਂ ਕਰੋਗੇ ਤਾਂ ਪਿੱਛੋਂ ਪਛਤਾਓਗੇ। ਜੇ ਮੇਰੀ ਗੱਲ ਉੱਤੇ ਇਤਬਾਰ ਨਹੀਂ ਤਾਂ ਤੁਸੀਂ ਆਪ ਇਲਾਜ ਕਰੋ।

"ਹੱਛਾ ਦੱਸ ਤੂੰ ਕੀ ਆਖਦੀ ਹੈਂ ? ਮੈਂ ਨੂੰਹ ਨੂੰ ਆਪੇ ਸਮਝਾ ਦਿਆਂਗੀ। ਦੱਸ ਕੀ ਇਲਾਜ ਕਰਾਂ ?"

"ਭੈਣਾਂ ! ਇਲਾਜ ਕੋਈ ਔਖਾ ਨਹੀਂ। ਸਿਰਫ ਤੁਹਾਡੀ ਨੂੰਹ ਨੂੰ ਇਤਬਾਰ ਹੋਣਾ ਚਾਹੀਦਾ ਹੈ, ਮੈਂ ਕਹਿੰਦੀ ਹਾਂ ਕਿ ਉਹ ਮੇਰੇ ਨਾਲ ਬਾਬੇ ਆਸੇ ਊਰੇ ਦੀ ਸਮਾਧ ਉੱਪਰ ਚਲੇ ਅਤੇ ਉਥੋਂ ਚੁੱਟਕੀ ਲਿਆ ਕੇ ਆਪਣੇ ਲਾਲ ਨੂੰ ਖੁਵਾਵੇ। ਦੇਖਾਂ ਇਕ ਦਿਨ ਵਿਚ ਰਾਜ਼ੀ ਹੁੰਦਾ ਹੈ ਕਿ ਨਹੀਂ, ਜੇਕਰ ਅਰਾਮ ਨਾ ਆਵੇ ਤਾਂ ਮੇਰਾ ਨੱਕ ਵੱਢ ਲੈਣਾ।" ਕਿਉਂ ਬੇਬੇ ਤੂੰ ਆਸੇ ਊਰੇ ਦੀ ਸਮਾਧ ਭੁੱਲ ਗਈ ਹੈਂ ? ਮੈਂ ਉਥੇ ਜਾਣ ਵਾਸਤੇ ਆਖਦੀ ਹਾਂ ਕਿਉਂ ਕੋਈ

ਬੁਰਾ ਕੰਮ ਤਾਂ ਨਹੀਂ ਆਖਦੀ?"

ਬਾਬੇ ਆਸੇ ਊਰੇ ਦਾ ਨਾਮ ਸੁਣਦਿਆਂ ਹੀ ਸਰੂਪ ਕੌਰ ਦੀ ਸੱਸ ਮਹੇਸ਼ ਕੌਰ ਨੂੰ ਬਹੁਤ ਨਿਸਚਾ ਹੋ ਆਇਆ। ਵਿਚਾਰੀ ਮਹੇਸ਼ ਕੌਰ ਸੱਚ ਮੁੱਚ ਹੀ ਭੋਲਾ ਮਹੇਸ਼ ਸੀਗੀ। ਉਸ ਨੇ ਆਪਣੀ ਨੂੰਹ ਨੂੰ ਉਸ ਦੇ ਨਾਲ ਭੇਜਣ ਲਈ ਮੰਨ ਲਿਆ। ਭੋਲੀ ਸੱਸ ਉਸ ਕੁੱਟਣੀ ਦਾ ਪ੍ਰਪੰਚ ਸਮਝ ਨ ਸਕੀ। ਦੋਹਾਂ ਸੱਸ ਨੂੰਹਾਂ ਨੂੰ ਉਸ ਫੱਫੇ ਕੁੱਟਣ ਦੇ ਮੰਦ ਕਰਮਾਂ ਦੀ ਕੁਝ ਭੀ ਖ਼ਬਰ ਨਹੀਂ ਸੀ, ਕਿਉਂਕਿ ਉਹ ਇਕ ਵਿਦੇਸ਼ ਵਿਚ ਬੈਠੀਆਂ ਹੋਈਆਂ ਹੋਣ ਕਰਕੇ ਕਿਸੇ ਦੇ ਘਰ ਆਉਂਦੀਆਂ ਜਾਂਦੀਆਂ ਨਹੀਂ ਸਨ ਅਤੇ ਨਾ ਹੀ ਉਨ੍ਹਾਂ ਦੀ ਬਹੁਤੀ ਕਿਸੇ ਨਾਲ ਜਾਣ-ਪਛਾਣ ਸੀ। ਸਰੂਪ ਕੌਰ ਬੁੱਢੀ ਦੇ ਨਾਲ ਜਾਣਾ ਨਹੀਂ ਸੀ ਚਾਹੁੰਦੀ ਉਸ ਨੂੰ ਇਸ ਵਿਚ ਕੋਈ ਭਾਵੀ ਲੁਕੀ ਜਾਪਦੀ ਸੀ। ਸੱਸ ਦੇ ਕਹਿਣ ਉਤੇ ਉਹ ਜਾਣ ਲਈ ਤਿਆਰ ਸੀ, ਪਰ ਫੇਰ ਵੀ ਉਹ ਝਿਜਕਦੀ ਸੀ ਪਰ ਉਸ ਬੁੱਢੀ ਨੇ ਇਉਂ ਗੱਲਾਂ ਕਰਕੇ ਸਰੂਪ ਕੌਰ ਨੂੰ ਆਪਣੇ ਨਾਲ ਜਾਣ ਲਈ ਤਿਆਰ ਕਰ ਹੀ ਲਿਆ। ਪਰ ਸਰੂਪ ਕੌਰ ਕਹਿਣ ਲੱਗੀ :—

ਬੀਬੀ—"ਮਾਂ ਜੀ ਦਾ ਹੁਕਮ ਮੋੜਿਆ ਤਾਂ ਨਹੀਂ ਜਾਂਦਾ, ਪਰ ਹੁਣ ਰਾਤ ਪੈ ਗਈ ਹੈ, ਮੈਨੂੰ ਬਾਹਰ ਜਾਂਦਿਆਂ ਡਰ ਲਗਦਾ ਹੈ। ਦੂਜੇ ਉਨ੍ਹਾਂ ਕੋਲੋਂ ਪੁਛੇ ਬਿਨਾਂ ਮੈਂ ਬਾਹਰ ਜਾਣਾ ਚੰਗਾ ਨਹੀਂ ਸਮਝਦੀ। ਵਾਹਿਗੁਰੂ ਆਪ ਹੀ ਨਿੱਕੇ ਦੀ ਰਖਿਆ ਕਰੇਗਾ।

"ਬੀਬੀ, ਤੂੰ ਤਾਂ ਸਿੱਖਣੀ ਹੈਂ। ਸਿੱਖਾਂ ਦੀਆਂ ਧੀਆਂ ਤਾਂ ਅਜੇਹੀਆਂ ਡਰਪੋਕ ਨਹੀਂ ਹੁੰਦੀਆਂ ਜਿਹੀ ਤੂੰ ਹੈਂ। ਇਹ ਤੇਰੇ ਘਰ ਦੇ ਕੋਲ ਤਾਂ ਬਾਬੇ ਦਾ ਅਸਥਾਨ ਹੈ। ਸੋ ਉਥੋਂ ਤੱਕ ਜਾਂਦਿਆਂ ਤੈਨੂੰ ਕੇਹੜੇ ਚੋਰ ਪੈਣ ਲੱਗੇ ਹਨ? ਜੇਕਰ ਤੈਨੂੰ ਆਪਣੇ ਗਹਿਣੇ ਗੱਟੇ ਦਾ ਕੁਝ ਫਿਕਰ ਹੋਵੇ ਤਾਂ ਸਭ ਕੁਝ ਘਰ ਉਤਾਰ ਕੇ ਰੱਖ ਦੇਹ, ਫੇਰ ਆ ਕੇ ਪਾ ਲਵੀਂ, ਜੇਕਰ ਤੈਨੂੰ ਕਿਸੇ ਲੁੱਚੇ ਬਦਮਾਸ਼ ਦਾ ਡਰ ਹੋਵੇ ਤਾਂ ਮੈਂ ਤੇਰੇ ਨਾਲ ਹਾਂ ਕਿਸੇ ਦੀ ਕੀ ਮਜਾਲ ਹੈ ਜੋ ਤੇਰੇ ਵੱਲ ਇਕ ਉਂਗਲ ਭੀ ਕਰ ਜਾਵੇ? ਉਸ ਨੂੰ ਮੈਂ ਕੱਚਿਆਂ ਨਾ ਖਾ ਜਾਵਾਂ? ਰਹੀ ਭਾਈ ਹੁਰਾਂ ਦੀ ਗੱਲ, ਸੋ ਜੇਕਰ ਉਨ੍ਹਾਂ ਪਾਸੋਂ ਇਸ ਮਾਮੂਲੀ ਜਿਹੀ ਗੱਲ ਬਾਬਤ ਨਾ ਪੁੱਛਿਆ ਤਾਂ ਨਾ ਸਹੀ, ਕੀ ਹੋ ਗਿਆ? ਸਿਰਫ ਪੰਜਾਂ

ਮਿੰਟਾਂ ਦਾ ਕੰਮ ਹੈ। ਭਾਈ ਹੁਰੀਂ ਤਾਂ ਅਜੇ ਦਸ ਵਜੇ ਆਉਣਗੇ। ਤੂੰ ਏਨੀ ਦੇਰ ਵਿੱਚ ਵੀਹ ਵਾਰੀ ਆ ਜਾ ਸਕਦੀ ਹੈਂ। ਉਨ੍ਹਾਂ ਨੂੰ ਇਸ ਗੱਲ ਦੀ ਖ਼ਬਰ ਵੀ ਨਹੀਂ ਲੱਗਣੀ।"

ਬੀਬੀ– 'ਖ਼ਬਰ ਭਾਵੇਂ ਹੋਵੇ ਨਾ ਹੋਵੇ, ਪਰ ਮੇਰਾ ਮਨ ਬਿਨਾਂ ਉਨ੍ਹਾਂ ਥੋਂ ਪੁੱਛ ਜਾਣ ਨੂੰ ਨਹੀਂ ਕਰਦਾ।"

ਬੁੱਢੀ–ਜਦ ਤੈਨੂੰ ਸੱਸ ਜਾਣ ਦਾ ਹੁਕਮ ਦੇਂਦੀ ਹੈ, ਫੇਰ ਉਨ੍ਹਾਂ ਕੋਲੋਂ ਨਾ ਪੁੱਛਿਆ ਤਾਂ ਕੀ ਹੋ ਗਿਆ? ਉਹ ਉਨ੍ਹਾਂ ਦੀ ਮਾਂ ਹੈ ਕਿ ਨਹੀਂ?

ਸੱਸ–' ਆਹੋ ਧੀਏ, ਮੈਂ ਜੋ ਤੈਨੂੰ ਪਈ ਆਖਦੀ ਹਾਂ ਭਈ ਅਸਥਾਨ ਉੱਪਰ ਹੋ ਆਓ, ਉਥੇ ਤੱਕ ਜਾਣ ਵਿੱਚ ਕੀ ਡਰ ਹੈ? ਹੁਣੇ ਤਾਂ ਤੂੰ ਮੁੜ ਆਵੇਂਗੀ। ਮੈਂ ਜੇਕਰ ਇਹ ਗੱਲ ਪੁਤ ਨੂੰ ਆਖਾਂ ਤਾਂ ਕੀ ਉਹ ਨਹੀਂ ਮੰਨੇਗਾ? ਜਦ ਤੇਰੇ ਨਾਲ ਘਸੀਟੇ ਦੀ ਮਾਂ ਹੈ, ਫੇਰ ਤੈਨੂੰ ਕੀ ਡਰ ਹੈ?'

ਪਰੰਤੂ ਉਸ ਨੂੰ ਝਟਪਟ ਤੁਰਨ ਲਈ ਤਿਆਰ ਕਰਨ ਵਾਸਤੇ ਫਫੇਕੁੱਟਣ ਬੁੱਢੀ ਫਿਰ ਬੋਲੀ :–

"ਹਾਇ ਹਾਇ ਨੀ! ਮੈਨੂੰ ਤਾਂ ਗੱਲਾਂ ਵਿਚ ਚੇਤੇ ਹੀ ਨਾ ਰਿਹਾ। ਵਿਚਾਰਾ ਘਸੀਟਾ ਭੁੱਖਾ ਭਾਣਾ ਚਲਿਆ ਗਿਆ ਹੋਵੇਗਾ। ਤੂੰ ਕਪੜਾ ਕਰ ਬੀਬੀ ਅਤੇ ਮੈਂ ਰਤਾ ਘਰ ਵੇਖੀ ਆਵਾਂ। ਕਿਧਰੇ ਉਹ ਬੂਹਾ ਖੁੱਲ੍ਹਾ ਨਾ ਛੱਡ ਗਿਆ ਹੋਵੇ। ਉਹ ਚੰਦਰਾ ਵੱਡਾ ਮੂੰਹ ਤਾਣਾ ਹੈ।'

ਇਹ ਆਖਦੀ ਹੋਈ ਬੁੱਢੀ ਆਪਣੇ ਘਰ ਗਈ ਅਤੇ ਝੱਟ ਮੀਰ ਮੁਹੰਮਦ ਨੂੰ ਜਾ ਖ਼ਬਰ ਦਿਤੀ। ਉਸ ਨੇ ਝੱਟ ਪੱਟ ਜਾ ਕੇ ਤਿਆਰੀ ਕੀਤੀ ਅਤੇ ਰਾਹ ਉਡੀਕਣ ਲੱਗਾ।

ਕੋਈ ਦਸਾਂ ਮਿੰਟਾਂ ਵਿਚ ਉਹ ਬੁੱਢੀ ਮੁੜ ਕੇ ਆ ਗਈ। ਰਾਤ ਪੈ ਚੱਲੀ ਸੀ, ਦੀਵੇ ਬਲ ਚੁਕੇ ਸਨ। ਸਰੂਪ ਕੌਰ ਦਾ ਮਨ ਜਾਣ ਨੂੰ ਨਾ ਕਰੇ, ਪਰ ਸੱਸ ਦੇ ਕਹਿਣ ਕਰ ਕੇ ਉਹ ਤਿਆਰ ਹੋਈ। ਬੁੱਢੀ ਆਪਣੀ ਡੰਗੋਰੀ ਟੇਕਦੀ ਟੇਕਦੀ ਅੱਗੇ ਹੋ ਤੁਰੀ। ਸਰੂਪ ਕੌਰ ਦਾ ਦਿਲ ਘਰੋਂ ਬਾਹਰ ਨਿਕਲਣ ਸਾਰ ਹੀ ਧੜਕਣ ਲੱਗ ਪਿਆ ਸੀ, ਅਤੇ ਉਹ ਜਾਣਾ ਚੰਗਾ ਨਹੀਂ ਸਮਝਦੀ ਸੀ, ਪਰ ਵਿਚਾਰੀ ਸੱਸ ਦੀ ਆਗਿਆ ਨਾ ਮੋੜ ਸਕੀ। ਜਦ ਗਲੀ ਮਹੱਲੇ ਲੰਘ ਕੇ

ਪਿੰਡ ਦੇ ਬਾਹਰ ਜਾ ਰਹੀ ਅਤੇ ਦੋ ਤਿੰਨ ਖੇਤ ਲੰਘ ਚੁਕੀ ਤਾਂ ਉਸ ਨੇ ਉਸ ਬੁੱਢੀ ਨੂੰ ਕਿਹਾ, ਬੇਬੇ ! ਤੂੰ ਤਾਂ ਉਸ ਫ਼ਕੀਰ ਦਾ ਅਸਥਾਨ ਇਥੇ ਨੇੜੇ ਕਿਧਰੇ ਦਸਦੀ ਸੀ, ਫੇਰ ਮੈਨੂੰ ਇਸ ਹਨੇਰੀ ਰਾਤ ਵਿਚ ਕਿਥੇ ਲਈ ਜਾਂਦੀ ਹੈਂ ?"

"ਬੀਬੀ ! ਤੂੰ ਤਾਂ ਵੱਡੀ ਡਰਾਕਲ ਹੈਂ ! ਹਾਇ ਹਾਇ ਨੀ, ਅਗੇ ਕੋਈ ਭੂਤ ਪ੍ਰੇਤ ਤਾ ਨਹੀਂ ਬੈਠਾ ਹੋਇਆ ਜੋ ਤੈਨੂੰ ਸਮੁੱਚਾ ਨਿਗਲ ਜਾਵੇਗਾ । ਕੁਝ ਜਿਗਰਾ ਕਰ ਧੀਏ, ਅਹੁ ਵੇਖਾਂ ਸਾਮ੍ਹਣੇ ਅਸਥਾਨ ਪਿਆ ਦਿਸਦਾ ।'

ਜਦ ਕਰੀਬਨ ਇਕ ਮੀਲ ਪਿੰਡੋਂ ਦੂਰ ਜਾ ਰਹੀ ਤਾਂ ਇਕ ਦੀਵਾ ਸਾਮ੍ਹਣੇ ਜਗਦਾ ਹੋਇਆ ਨਜ਼ਰ ਆਇਆ । ਸਰੂਪ ਕੌਰ ਉਸ ਬੁੱਢੀ ਦਾ ਕੁਕਰਮ ਕੁਝ ਕੁਝ ਸਮਝ ਗਈ, ਪਰ ਉਸ ਨੇ ਕੁਝ ਕਿਹਾ ਨਹੀਂ । ਜਦ ਮਕਾਨ ਦੇ ਨੇੜੇ ਪੁੱਜੀ ਤਾਂ ਉਸ ਬੁੱਢੀ ਨੇ ਖੰਘੂਰਾ ਮਾਰਿਆ, ਸਰੂਪ ਕੌਰ ਸਮਝ ਗਈ ਕਿ ਜ਼ਰੂਰ ਦਾਲ ਵਿਚ ਕੁਝ ਕਾਲਾ ਕਾਲਾ ਹੈ, ਇਸ ਲਈ ਉਹ ਉਥੇ ਹੀ ਠਠੰਬਰ ਗਈ । ਉਸ ਨੂੰ ਠਠੰਬਰਦੀ ਵੇਖ ਬੁੱਢੀ ਨੇ ਕਿਹਾ :—

"ਕਿਉਂ ਹੁਣ ਕਿਉਂ ਖੜੋ ਗਈਓਂ ? ਕੀ ਅਜੇ ਵੀ ਤੈਨੂੰ ਡਰ ਲੱਗਦਾ ਹੈ ? ਹੁਣ ਤਾਂ ਅਸਥਾਨ ਉਪਰ ਪਹੁੰਚ ਗਈ ਹੈਂ । ਜਾਂਦਿਆਂ ਹੀ ਤੇਰੀ ਮਨ ਦੀ ਮੁਰਾਦ ਪੂਰੀ ਹੋ ਜਾਵੇਗੀ । ਡਰ ਨਹੀਂ ਅੰਦਰ ਚੱਲ ।"

"ਬੇਬੇ ! ਤੇਰੇ ਇਸ ਖੰਘੂਰੇ ਵਿੱਚ ਕੁਝ ਭੇਤ ਹੈ, ਸੱਚ ਸੱਚ ਦੱਸ ਤੇਰਾ ਕੀ ਮਤਲਬ ਹੈ ? ਤੂੰ ਮੈਨੂੰ ਇਥੇ ਕਿਉਂ ਲਿਆਈ ਹੈਂ ?"

"ਬੀਬੀ ! ਤੂੰ ਤਾਂ ਕੋਈ ਵੱਡੀ ਵਹਿਮਣ ਹੈਂ । ਭਲਾ ਖੰਘੂਰੇ ਵਿਚ ਵੀ ਕੁਝ ਭੇਤ ਹੁੰਦਾ ਹੈ ? ਹੱਛਾ ਚੱਲ ਹੁਣ ਅੰਦਰ ਚੱਲ ।" ਇਹ ਆਖਦੀ ਹੋਈ ਉਸ ਕੁੱਟਣੀ ਨੇ ਸਰੂਪ ਕੌਰ ਦਾ ਹੱਥ ਫੜਿਆ ਅਤੇ ਅੰਦਰ ਲੈ ਗਈ । ਅੰਦਰ ਜਾ ਕੇ ਸਰੂਪ ਕੌਰ ਕੀ ਦੇਖਦੀ ਹੈ ਕਿ ਇਕ ਵੱਡਾ ਭਾਰੀ ਮਕਾਨ ਹੈ, ਜਿਸ ਵਿਚ ਕਈ ਤਰ੍ਹਾਂ ਦੀ ਸਜਾਵਟ ਕੀਤੀ ਹੋਈ ਹੈ । ਹੇਠਾਂ ਦਰੀ ਵਿਛੀ ਹੈ । ਇਕ ਪਾਸੇ ਇਕ ਪਲੰਘ ਡੱਠਾ ਹੋਇਆ ਹੈ ਅਤੇ ਉਸ ਦੇ ਉਪਰ ਦੁੱਧ ਵਰਗੀ ਚਿੱਟੀ ਚੱਦਰ ਵਿਛੀ ਹੋਈ ਹੈ, ਉਸ ਦੇ ਉਪਰ ਮੋਤੀਏ ਦੇ ਬਹੁਤ ਸਾਰੇ ਹਾਰ ਅਤੇ ਕੇਵਲ ਫੁੱਲ ਪਏ ਹੋਏ ਹਨ । ਪਾਸ ਇਕ ਮੇਜ਼ ਉਤੇ ਡਬਲ ਬੱਤੀ

ਵਾਲਾ ਲੈਂਪ ਬਲ ਰਿਹਾ ਹੈ, ਉਸ ਦੇ ਪਾਸ ਦੋ ਤਿੰਨ ਬੋਤਲਾਂ ਅਤੇ ਕੱਚ ਦੇ ਗਲਾਸ ਪਏ ਹੋਏ ਹਨ। ਸਰੂਪ ਕੌਰ ਦੀ ਨਜ਼ਰ ਇਕ ਮਿੰਟ ਵਿਚ ਸਾਰੀ ਗੱਲ ਸਮਝ ਗਈ। ਉਸ ਨੇ ਸਮਝ ਲਿਆ ਕਿ ਇਹ ਸਾਰੀ ਕਾਰਵਾਈ ਮੇਰਾ ਸਤ ਭੰਗ ਕਰਨ ਲਈ ਰਚੀ ਗਈ ਹੈ। ਇਸ ਤਰ੍ਹਾਂ ਆਪਣੇ ਆਪ ਨੂੰ ਇਕ ਬਲਾ ਦੇ ਮੂੰਹ ਵਿਚ ਫਸੀ ਹੋਈ ਦੇਖ ਕੇ ਸਰੂਪ ਕੌਰ ਵਿਚ ਜਿੰਨੀ ਸ਼ਕਤੀ ਸੀ ਸਾਰੀ ਇਕੱਤ੍ਰ ਕਰਕੇ ਜ਼ੋਰ ਦੀ ਇਕ ਚੀਕ ਮਾਰੀ। ਚੀਕ ਮਾਰ ਕੇ ਪਿੱਛੇ ਨੂੰ ਮੁੜਨ ਲੱਗੀ ਤਾਂ ਦਰਵਾਜ਼ਾ ਬੰਦ ਹੈ। ਬੁੱਢੀ ਜਾ ਚੁਕੀ ਸੀ। ਇੰਨੇ ਨੂੰ ਇਕ ਆਦਮੀ ਨੇ ਪਿਛੋਂ ਆ ਕੇ ਸਰੂਪ ਕੌਰ ਦੇ ਮੋਢਿਆਂ ਉਤੇ ਹੌਲੇ ਜੇਹੇ ਦੋਵੇਂ ਹੱਥ ਰੱਖੇ। ਹੱਥਾਂ ਦੇ ਲਗਦਿਆਂ ਹੀ ਸਰੂਪ ਕੌਰ ਡਰ ਗਈ। ਉਸ ਮਨੁੱਖ ਦੇ ਦੋਵੇਂ ਹੱਥ ਮੋਢੇ ਉੱਪਰੋਂ ਛੁਟ ਗਏ। ਸਰੂਪ ਨੇ ਮੁੜ ਕੇ ਵੇਖਿਆ ਤਾਂ ਇਕ ਮਨੁੱਖ ਜਿਸ ਦੇ ਸਿਰ ਉੱਤੇ ਪਿਸ਼ੌਰੀ ਕੁੱਲਾ, ਗਲ ਵਿਚ ਢਿੱਲੀਆਂ ਬਾਹਵਾਂ ਵਾਲਾ ਕੁੜਤਾ, ਤੇੜ ਸਲਵਾਰ, ਪੈਰਾਂ ਵਿਚ ਤਿੱਲੇਦਾਰ ਪਸ਼ੌਰੀ ਜੁੱਤੀ, ਮੋਟੀਆਂ ਮੋਟੀਆਂ ਅੱਖਾਂ, ਕਾਲੇ ਵਾਲ, ਮੁੜੀਆਂ ਮੁੱਛਾਂ ਹਨ, ਉਸ ਦੇ ਸਨਮੁਖ ਖੜਾ ਹੈ। ਸਰੂਪ ਕੌਰ ਬਹੁਤ ਘਬਰਾਈ, ਪਰ ਥੋੜ੍ਹੀ ਦੇਰ ਤਕ "ਕੀ ਕਰਾਂ ਅਤੇ ਕੀ ਨਾ ਕਰਾਂ?" ਦੇ ਵਿਚਾਰ ਵਿਚ ਪਈ ਹੋਈ ਅਡੋਲ ਖੜੀ ਰਹੀ। ਉਹ ਆਦਮੀ ਵੀ ਉਸ ਦੇ ਸਾਹਮਣੇ ਜਿਉਂ ਦਾ ਤਿਉਂ ਪੱਥਰ ਦੀ ਮੂਰਤ ਵਾਂਗ ਖੜਾ ਰਿਹਾ। ਜਦ ਕੁਝ ਮਿੰਟ ਖੜੇ ਖੜੇ ਦੋਹਾਂ ਨੂੰ ਗੁਜ਼ਰ ਗਏ ਅਤੇ ਕਿਸੇ ਨੇ ਕੁਝ ਇਕ ਦੂਜੇ ਨੂੰ ਨਾ ਕਿਹਾ, ਤਾਂ ਉਸ ਮਨੁੱਖ ਨੇ ਬਾਹਾਂ ਪਸਾਰ ਕੇ ਉਸ ਨੂੰ ਫੜਨਾ ਚਾਹਿਆ, ਪਰ ਉਹ ਝੱਟ ਪਿੱਛੇ ਹਟ ਕੇ ਕੰਧ ਨਾਲ ਖੜੀ ਹੋ ਗਈ। ਉਸ ਦੀ ਬੇਰੁਖ਼ੀ ਨੂੰ ਦੇਖ ਕੇ ਉਹ ਤਰਲੇ ਕਰਨ ਲੱਗਾ :—

"ਪਿਆਰੀ! ਹੁਣ ਮੈਨੂੰ ਬਹੁਤਾ ਨਾ ਮਾਰ, ਮੈਂ ਮੋਯਾ ਪਿਆ ਹਾਂ। ਜਿਸ ਦਿਨ ਤੋਂ ਤੈਨੂੰ ਮੈਂ ਕੋਠੇ ਉੱਪਰ ਵਾਲ ਸੁਕਾਂਦਿਆਂ ਡਿੱਠਾ ਹੈ, ਉਸ ਦਿਨ ਤੋਂ ਮੇਰੀ ਬੁਰੀ ਹਾਲਤ ਹੈ; ਹੁਣ ਤਰਸ ਕਰ। ਜੇਕਰ ਤੂੰ ਜ਼ਰਾ ਭੀ ਮੇਰੇ ਨਾਲ ਹੱਸ ਕੇ ਨਹੀਂ ਬੋਲੇਂਗੀ, ਤਾਂ ਮੈਂ ਹੁਣੇ ਜਾਨ ਦੇ ਦਿਆਂਗਾ।

ਸਰੂਪ ਕੌਰ—'ਬੱਸ ਬੱਸ, ਬਹੁਤਾ ਨਾ ਬਕ! ਤੂੰ ਕੌਣ ਹੈਂ ਅਤੇ ਮੈਨੂੰ ਇੱਥੇ ਕਿਉਂ ਸੱਦਿਆ ਈ? ਰੱਬ ਨੇ ਜਿਸ ਦੀ ਮੈਨੂੰ ਪਿਆਰੀ ਬਣਾਇਣਾ

ਸੀ ਉਹ ਇਕ ਵਾਰੀ ਬਣਾ ਚੁਕਾ ਹੈ, ਸਿਵਾਇ ਉਸ ਦੇ ਕਿਸੇ ਦਾ ਕੋਈ ਹੱਕ ਨਹੀਂ ਜੋ ਮੇਰਾ ਕੱਪੜਾ ਭੀ ਛੋਹ ਸਕੇ। ਜੇਕਰ ਤੂੰ ਬਹੁਤਾ ਹੱਥ ਪੈਰ ਪਸਾਰੇਂਗਾ, ਤਾਂ ਮੈਂ ਆਪਣੀ ਜਾਨ ਉੱਪਰ ਖੇਡ ਜਾਵਾਂਗੀ ਇਸ ਲਈ ਮੈਂ ਹੱਥ ਜੋੜ ਕੇ ਤੈਨੂੰ ਆਖਦੀ ਹਾਂ ਕਿ ਗੁਰੂ ਦੇ ਵਾਸਤੇ ਮੈਨੂੰ ਛੱਡ ਦੇਹ।"

ਮਨੁੱਖ–ਖ਼ੁਦਾ ਦੇ ਵਾਸਤੇ ਤਰਸ ਕਰੋ, ਮੈਂ ਤੇਰਾ ਗ਼ੁਲਾਮ ਹਾਂ। ਮੈਂ ਤੇਰੇ ਵਾਸਤੇ ਖਾਣਾ ਪੀਣਾ ਹਰਾਮ ਕਰ ਦਿੱਤਾ ਹੈ, ਤੂੰ ਹੁਣ ਮਿਹਰ ਦੀ ਨਜ਼ਰ ਕਰ। ਅਤੇ ਮੇਰੀ ਝੋਲੀ ਵਿਚ ਆਪਣੇ ਪਿਆਰ ਦੀ ਖ਼ੈਰ ਪਾ, ਮੈਂ ਤੇਰੇ ਪੈਰ ਚੁੰਮਦਾ ਹਾਂ"।

"ਪਾਪੀਆ! ਕਦਮ ਉਸ ਵਾਹਿਗੁਰੂ ਦੇ ਚੁੰਮ ਜੋ ਤੇਰੇ ਉੱਤੇ ਰਹਿਮ ਕਰੇ ਅਤੇ ਤੈਨੂੰ ਇਸ ਕੁਕਰਮ ਤੋਂ ਬਚਾਵੇ। ਓ ਸ਼ੈਤਾਨ! ਮੈਨੂੰ ਬਹੁਤ ਨਾ ਸਤਾ ਨਹੀਂ ਤਾਂ ਤੇਰਾ ਭਲਾ ਨਹੀਂ ਹੋਵੇਗਾ। ਮੈਂ ਤੇਰੀ ਗੱਲ ਹਰਗਿਜ਼ ਨਹੀਂ ਮੰਨਾਂਗੀ, ਤੂੰ ਮੈਨੂੰ ਜਾਣ ਦੇਹ, ਰੱਬ ਦੇ ਵਾਸਤੇ ਜਾਣ ਦੇਹ।"

"ਮੈਂ ਤੇਰੇ ਨਾਲ ਜ਼ਬਰਦਸਤੀ ਨਹੀਂ ਕਰਨਾ ਚਾਹੁੰਦਾ, ਕਿਉਂਕਿ ਜ਼ਬਰਦਸਤੀ ਵਿਚ ਮੁਹੱਬਤ ਨਹੀਂ ਹੁੰਦੀ, ਅਤੇ ਮੁਹੱਬਤ ਬਿਨਾਂ ਅਨੰਦ ਨਹੀਂ ਆਉਂਦਾ। ਅੱਛਾ ਇਕ ਪਿਆਲਾ ਅਣਭਿੱਟ ਪਾਣੀ ਪੀ ਲੈ, ਫੇਰ ਤੂੰ ਸਮਝ ਜਾਵੇਂਗੀ ਜੋ ਮੇਰੇ ਨਾਲ ਮੁਹੱਬਤ ਕਰਨ ਵਿਚ ਕੇਹੀ ਖ਼ੁਸ਼ੀ ਹੈ. ਫੇਰ ਤਾਂ ਤੂੰ ਖ਼ੁਦ ਦਰਖ਼ਾਸਤ ਕਰੇਂਗੀ ਅਤੇ ਮੇਰੀ ਅਹਿਸਾਨਮੰਦ ਹੋਵੇਂਗੀ। ਹੁਣੇ ਜਲਦੀ ਹੀ ਕੀ ਹੈ? ਸਾਰੀ ਰਾਤ ਆਪਣੀ ਪਈ ਹੈ।" ਇਹ ਆਖ ਕੇ ਉਹ ਮੇਜ਼ ਦੇ ਪਾਸ ਗਿਆ ਅਤੇ ਇਕ ਗਲਾਸ ਸ਼ਰਾਬ ਦਾ ਭਰ ਕੇ ਲਿਆਇਆ, ਉਸ ਦੇ ਮੂੰਹ ਦੇ ਸਾਹਮਣੇ ਕਰਕੇ ਕਹਿਣ ਲੱਗਾ :–

"ਜ਼ਰਾ ਇਸ ਜਾਮੇ ਮੁਹੱਬਤ ਕੋ ਨੋਸ਼ ਫਰਮਾਵੋ! ਵਾਹਵਾ! ਕੈਸਾ ਸੁਨੈਹਰੀ ਆਬ ਹੈ ਜੋ ਤੁਹਾਡੇ ਮਨ ਤਨ ਸਭ ਨੂੰ ਸੁਨੈਹਰੀ ਰੰਗਤ ਨਾਲ ਇਕ ਲਹਿਜੇ ਵਿਚ ਰੰਗ ਦੇਵੇਗਾ। ਮੈਂ ਭੀ ਤੁਹਾਡੀ ਜੂਠ ਦਾ ਉਮੈਦਵਾਰ ਹਾਂ, ਉਮੈਦ ਹੈ ਆਪ ਜ਼ਰੂਰ ਮੇਹਰਬਾਨੀ ਕਰੋਗੀ। ਜੇਕਰ ਤੂੰ ਮੇਰੀ ਗੱਲ ਮੰਨ ਲਵੇਂਗੀ ਤਾਂ ਮੈਂ ਕਸਮ ਖ਼ੁਦਾ ਦੀ ਖਾ ਕੇ ਆਖਦਾ ਹਾਂ ਕਿ ਮੈਂ ਤੈਨੂੰ ਨੂਰ ਜਹਾਂ ਬੇਗਮ ਬਣਾ ਦਿਆਂਗਾ। ਤੂੰ ਜਾਣਦੀ ਹੈਂ ਮੈਂ ਕੌਣ ਹਾਂ?"

ਇਹ ਆਖ ਕੇ ਜਦ ਉਸ ਮਨੁੱਖ ਨੇ ਸ਼ਰਾਬ ਦਾ ਪਿਆਲਾ ਸਰੂਪ ਕੌਰ ਦੇ ਮੂੰਹ ਨਾਲ ਲਾਉਣਾ ਚਾਹਿਆ ਤਾਂ ਉਸ ਨੇ ਅਜੇਹਾ ਹੱਥ ਮਾਰਿਆ ਕਿ ਸਾਰੀ ਸ਼ਰਾਬ ਉੱਛਲ ਕੇ ਉਸ ਦੇ ਮੂੰਹ ਉੱਤੇ ਪਈ, ਉਹ 'ਯਾ ਖੁਦਾ, ਯਾ ਅੱਲਾ' ਆਖਦੇ ਹੋਏ ਉਸ ਨੇ ਰੁਮਾਲ ਨਾਲ ਮੂੰਹ ਪੂੰਝਿਆ ਅਤੇ ਕੜਕ ਕੇ ਆਖਣ ਲੱਗਾ :–

'ਓ ਜ਼ਾਲਮ ! ਜ਼ੁਲਮ ਨ ਕਰ, ਕੁਝ ਰਹਿਮ ਕਰ । ਜੇਕਰ ਤੂੰ ਸਿੱਧੀ ਤਰ੍ਹਾਂ ਮੇਰਾ ਕਿਹਾ ਨਹੀਂ ਮੰਨੇਂਗੀ ਤਾਂ ਮੈਂ ਜ਼ਬਰਦਸਤੀ ਤੈਨੂੰ ਚੁੱਕ ਕੇ ਪਲੰਘ ਉਤੇ ਲੈ ਜਾਵਾਂਗਾ । ਦੱਸ ਫੇਰ ਤੂੰ ਕੀ ਕਰੇਂਗੀ ?"

"ਮੈਂ ਹੋਰ ਕੀ ਕਰਾਂਗੀ ? ਮਰ ਜਾਵਾਂਗੀ। ਪਰ ਤੈਂ ਰਾਕਸ਼ ਨੂੰ ਆਪਣੀ ਇੱਜ਼ਤ ਨਹੀਂ ਦਿਆਂਗੀ। ਓ ਮਰਦੂਦ ! ਤੂੰ ਮੈਨੂੰ ਨਾ ਛੇੜ, ਨਹੀਂ ਤਾਂ ਤੈਨੂੰ ਆਖਰ ਪਛਤਾਉਣਾ ਪਵੇਗਾ।"

"ਪਛਤਾਉਣਾ ਪਵੇਗਾ ਮੈਨੂੰ ? ਪਰ ਅਜੇ ਵੀ ਵੇਲਾ ਈ ਮੇਰਾ ਕਿਹਾ ਮੰਨ ਲੈ । ਜ਼ਬਰਦਸਤੀ ਨਾ ਕਰਨ ਦੇਹ। ਮੈਂ ਤੈਨੂੰ ਹੋਰ ਥੋੜ੍ਹੀ ਦੇਰ ਤਕ ਮੁਹਲਤ ਦੇਂਦਾ ਹਾਂ। ਤੂੰ ਆਪਣਾ ਨਫਾ ਨੁਕਸਾਨ ਸੋਚ ਲੈ।"

ਇਹ ਆਖ ਕੇ ਮੀਆਂ ਸਾਹਿਬ ਟੇਢੀ ਨਜ਼ਰ ਨਾਲ ਵੇਖਦੇ ਹੋਏ ਏਧਰ ਓਧਰ ਟਹਿਲਣ ਲਗੇ । ਓਧਰ ਵਿਚਾਰੀ ਸਰੂਪ ਕੌਰ ਉਸ ਰਾਖਸ਼ ਦੇ ਪੰਜੇ ਵਿਚ ਆਪਣੇ ਆਪ ਨੂੰ ਫਸੀ ਦੇਖ ਰੋ ਪਈ ਅਤੇ ਵਾਹਿਗੁਰੂ ! ਅੱਗੇ ਬੇਨਤੀ ਕਰਨ ਲੱਗੀ :–

"ਹੇ ਵਾਹਿਗੁਰੂ ! ਹੇ ਸੁਆਮੀ ! ਹੇ ਕ੍ਰਿਪਾਲੂ ! ਹੇ ਦਿਆਲੂ ! ਦਇਆ ਕਰੋ ! ਇਸ ਪਾਪੀ ਨੂੰ ਸੁਮੱਤ ਬਖ਼ਸ਼ੋ ! ਹੇ ਜਗਦਾਧਾਰ ! ਜਿਸ ਤਰ੍ਹਾਂ ਆਪ ਨੇ ਦਰੋਪਤੀ ਦੀ ਲੱਜਾ ਰੱਖੀ ਹੈ ਉਸੇ ਤਰ੍ਹਾਂ ਮੈਂ ਦਾਸੀ ਦੀ ਭੀ ਪੱਤ ਰੱਖੋ। ਮੈਂ ਨਿਮਾਣੀ ਇਸ ਵਿਪਦਾ ਵਿਚ ਫਸੀ ਹੋਈ ਆਪ ਦੇ ਦੁਆਰੇ ਬੇਨਤੀ ਕਰਦੀ ਹਾਂ। ਇਸ ਵੇਲੇ ਸਿਵਾ ਤੁਹਾਡੇ ਮੇਰਾ ਹੋਰ ਕੋਈ ਰੱਖਯਕ ਨਹੀਂ। ਹੇ ਪ੍ਰਭੂ ! ਜੇਕਰ ਮੇਰਾ ਕੋਈ ਅਪ੍ਰਾਧ ਹੈ ਤਾਂ ਮੈਨੂੰ ਇਸ ਪਾਪੀ ਦੇ ਪੰਜੇ ਵਿਚੋਂ ਛੁਡਾ ਕੇ ਆਪਣੀ ਦਰਗਾਹ ਵਿਚ ਸੱਦ ਕੇ ਅਪਰਾਧ ਦੀ ਸਜ਼ਾ ਦੇਵੋ। ਹੇ ਦੀਨਾ ਨਾਥ ! ਹੇ ਦੀਨ ਦਿਆਲ ! ਹੇ ਘਟ ਘਟ ਦੇ ਅੰਤਰਯਾਮੀ ! ਆਪ ਸਰਬ

ਸ਼ਕਤੀਮਾਨ ਹੋ । ਮੇਰੇ ਪਾਸ ਇਸ ਵੇਲੇ ਅਰਦਾਸ ਦੇ ਸਿਵਾ ਹੋਰ ਕੋਈ ਸ਼ਸਤਰ ਨਹੀਂ, ਜਿਸ ਨਾਲ ਮੈਂ ਆਪਣੇ ਸੱਤ ਦੀ ਰਖਿਆ ਕਰ ਸਕਾਂ । ਹੇ ਸੁਖ ਨਿਧਾਨ ! ਅਨਾਥਾਂ ਦੇ ਨਾਥ ! ਮੇਰੀ ਰਖਿਆ ਕਰੋ ! ਪੰਜ ਮਿੰਟ ਪੂਰੇ ਹੋਇਆ ਚਾਹੁੰਦੇ ਹਨ । ਇਹ ਪਾਪੀ ਮੈਨੂੰ ਪਤਿਤ ਕਰਨਾ ਚਾਹੁੰਦਾ ਹੈ, ਕਿਰਪਾ ਕਰਕੇ ਆਪਣਾ ਬਲ ਦਿਉ ਜੋ ਮੈਂ ਇਸ ਦੁਸ਼ਟ ਕੋਲੋਂ ਆਪਣੀ ਰਖਿਆ ਕਰ ਸਕਾਂ ।"

ਇਸ ਤਰ੍ਹਾਂ ਜਦ ਸਰੂਪ ਕੌਰ ਵਾਹਿਗੁਰੂ ਅਗੇ ਬੇਨਤੀ ਕਰ ਰਹੀ ਸੀ ਤਾਂ ਉਸ ਦੇ ਚਿਤ ਵਿਚ ਇਕ ਗੱਲ ਉਪਜੀ ਜਿਸ ਨਾਲ ਉਸ ਨੂੰ ਸ਼ਾਂਤੀ ਮਿਲੀ ਅਤੇ ਉਹ ਚੁੱਪ ਹੋ ਗਈ । ਇਹ ਦੇਖ ਕੇ ਉਹ ਮਨੁੱਖ ਭੀ ਪਾਸ ਆਇਆ ਅਤੇ ਕਹਿਣ ਲੱਗਾ :—

"ਦੱਸ ਰੰਡੀਏ, ਹੁਣ ਕੀ ਆਖਦੀ ਹੈਂ ? ਅਜੇ ਵੀ ਵੇਲਾ ਹਈ, ਮੇਰਾ ਕਿਹਾ ਮੰਨ ਲੈ, ਕਿਉਂ ਖ਼ਾਹਮਖ਼ਾਹ ਆਪਣੀ ਜਾਨ ਗੁਵਾਉਣੀ ਹੈਂ ? (ਮੁੱਛਾਂ ਉਤੇ ਹੱਥ ਫੇਰ ਕੇ) ਤੂੰ ਜਾਣਦੀ ਨਹੀਂ ਮੈਂ ਕੌਣ ਹਾਂ ? ਮੈਂ ਚਾਹਵਾਂ ਤਾਂ ਤੇਰੇ ਉਸ ਭੜੂਏ ਖਸਮ ਨੂੰ ਹੁਣੇ ਅਗਲੀ ਦੁਨੀਆਂ ਵਿਚ ਭੇਜ ਦਿਆਂ ।"

ਇਸ ਤੇ ਸਰੂਪ ਕੌਰ ਮਨ ਵਿਚ ਹੀ ਮੁਸਕ੍ਰਾਈ । ਆਪਣੇ ਮਨ ਵਿਚ ਕਿਹਾ ਬੱਚੂ ਤੂੰ ਉਸ ਨੂੰ ਅਗਲੀ ਦੁਨੀਆਂ ਵਿਚ ਭੇਜਦਾ ਹੈ ਕਿ ਦੇਖ ਮੈਂ ਤੈਨੂੰ ਦੋਜ਼ਖ਼ ਵਿਚ ਭੇਜਦੀ ਹਾਂ । ਵਾਹਿਗੁਰੂ ਮੇਰਾ ਸਹਾਇਕ ਹੋਇਆ ਹੈ ਅਤੇ ਉਸ ਨੇ ਮੈਨੂੰ ਬਚਾ ਲਿਆ ਹੈ । ਪਰ ਉਪਰੋਂ ਹੱਥ ਜੋੜ ਕੇ ਕਹਿਣ ਲੱਗੀ:—ਭਲਿਆ ਲੋਕਾ ! ਰੱਬ ਦੇ ਵਾਸਤੇ ਮੈਨੂੰ ਕੁਝ ਨਾ ਆਖ ! ਮੈਂ ਤੇਰੇ ਅੱਗੇ ਹੱਥ ਜੋੜਦੀ ਹਾਂ, ਬੇਨਤੀ ਕਰਦੀ ਹਾਂ, ਕੁਝ ਰੱਬ ਦਾ ਭਉ ਕਰ ਨਹੀਂ ਤਾਂ ਇਸ ਦਾ ਨਤੀਜਾ ਤੇਰੇ ਲਈ ਚੰਗਾ ਨਹੀਂ ਹੋਵੇਗਾ ।"

"ਓ ਕੰਬਖ਼ਤ ! ਮੈਨੂੰ ਨਤੀਜਾ ਸ਼ਤੀਜਾ ਆਖ ਕੇ ਕਿਉਂ ਪਈ ਡਰਾਉਂਦੀ ਹੈਂ, ਮੈਂ ਤੇਰੇ ਇਨ੍ਹਾਂ ਢਕੌਂਸਲਿਆਂ ਨਾਲ ਡਰਨ ਵਾਲਾ ਨਹੀਂ ਹਾਂ, ਮੈਂ ਇਨਸਾਨ ਹਾਂ, ਮੈਂ ਇਨਸਾਨ ਦਾ ਪੁੱਤਰ ਹਾਂ, ਜਿਸ ਨੇ ਵੱਡੇ ਭਾਰੀ ਹੈਵਾਨ ਹਾਥੀ ਨੂੰ ਭੀ ਕਾਬੂ ਕਰ ਰਖਿਆ ਹੈ । ਚੱਲ ਉੱਠ ਛੇਤੀ ਕਰ, ਨਹੀਂ ਤਾਂ ਮੈਂ ਘਸੀਟ ਕੇ ਭੀ ਤੈਨੂੰ ਲੈ ਜਾਵਾਂਗਾ ।" ਦੋ ਤਿੰਨ ਮਿੰਟ ਤੱਕ ਜਦ ਸਰੂਪ ਕੌਰ ਨਾ ਉੱਠੀ, ਤਾਂ ਉਸ ਨੇ ਜ਼ੋਰ ਨਾਲ ਹੱਥ ਫੜ ਕੇ ਘਸੀਟਿਆ, ਘਸੀਟਦਾ ਘਸੀਟਦਾ

ਪਲੰਘ ਦੇ ਪਾਸ ਉਸ ਨੂੰ ਲੈ ਗਿਆ। ਫੇਰ ਉਸ ਨੂੰ ਚੁਕ ਕੇ ਪਲੰਘ ਉਤੇ ਸੁੱਟਣ ਲੱਗਾ ਹੀ ਸੀ ਕਿ ਸਰੂਪ ਕੌਰ ਝਟ ਖੜੀ ਹੋ ਗਈ। ਦੋ ਤਿੰਨ ਕਦਮ ਪਿਛੇ ਹਟ ਗਈ। ਉਸ ਨੇ ਸਰੂਪ ਕੌਰ ਨੂੰ ਪਿਛੇ ਹਟਦਾ ਵੇਖ ਕੇ ਉਸ ਦੇ ਦੁਪੱਟੇ ਦਾ ਪੱਲਾ ਪਕੜ ਲਿਆ ਅਤੇ ਜ਼ੋਰ ਨਾਲ ਖਿੱਚਿਆ। ਖਿੱਚਣ ਵਿਚ ਪੱਲਾ ਸਾਰਾ ਲਥਾ ਤਾਂ ਨਹੀਂ, ਪਰ ਫਟ ਗਿਆ। ਇਸ ਤੋਂ ਸਰੂਪ ਕੌਰ ਨੂੰ ਅਜੇਹਾ ਕ੍ਰੋਧ ਚੜ੍ਹਿਆ ਕਿ ਉਸ ਨੇ ਚੰਡੀ ਦੇਵੀ ਦਾ ਰੂਪ ਧਾਰਨ ਕਰ ਲਿਆ। ਜਿਸ ਤਰ੍ਹਾਂ ਚੰਡਕਾ ਨੇ ਮਹਿਖਾਸੁਰ ਆਦਿ ਰਾਖ਼ਸ਼ਾਂ ਨਾਲ ਯੁੱਧ ਕਰਕੇ ਉਨ੍ਹਾਂ ਨੂੰ ਮਾਰਿਆ ਸੀ ਉਸੇ ਤਰ੍ਹਾਂ ਇਸ ਪਾਪੀ ਦੀ ਗਤੀ ਕਰਨ ਲਈ ਸਰੂਪ ਕੌਰ ਤਿਆਰ ਹੋ ਗਈ। ਉਸ ਨੇ ਉੱਛਲ ਕੇ ਇਸ ਥਾਣੇਦਾਰ ਦੀ ਛਾਤੀ ਵਿਚ ਲੱਤ ਮਾਰੀ ਕਿ ਮੀਏਂ ਹੁਰੀਂ ਪਿੱਠ ਦੇ ਭਾਰ ਪਟਾਹ ਕਰਕੇ ਡਿੱਗੇ। ਬੱਸ ਡਿੱਗਣ ਦੀ ਦੇਰ ਸੀ ਕਿ ਸਰੂਪ ਕੌਰ ਨੇ ਲੱਤਾਂ ਅਤੇ ਮੁੱਕੀਆਂ ਮਾਰ ਮਾਰ ਕੇ ਉਸ ਸ਼ਰਾਬੀ ਦੀ ਖ਼ੂਬ ਖ਼ਬਰ ਲਈ। ਇਸ ਤਰ੍ਹਾਂ ਉਸ ਨੂੰ ਅਧਮੋਇਆ ਕਰਕੇ ਹੀ ਉਹ ਨਾ ਰੱਜੀ, ਉਸ ਦੀ ਨਜ਼ਰ ਕ੍ਰੋਧ ਨਾਲ ਲਟਕਦੀ ਹੋਈ ਤਲਵਾਰ ਉੱਤੇ ਪਹਿਲਾਂ ਹੀ ਪੈ ਚੁੱਕੀ ਸੀ, ਇਸ ਲਈ ਉਸ ਨੇ ਝੱਟ ਕੁੱਦ ਕੇ ਉਹ ਲਾਹ ਲਈ ਅਤੇ ਮਿਆਨ ਵਿਚੋਂ ਕਢ ਕੇ ਉਸ ਦੀ ਛਾਤੀ ਉੱਪਰ ਜਾ ਚੜ੍ਹੀ। ਥਾਣੇਦਾਰ ਜੋ ਕਾਮ ਅਤੇ ਸ਼ਰਾਬ ਨਾਲ ਅਧਮੋਇਆ ਪਿਆ ਸੀ, ਉਸ ਨੇ ਆਪਣੀ ਛਾਤੀ ਉੱਪਰ ਚੜ੍ਹੀ ਹੋਈ ਸਰੂਪ ਕੌਰ ਨੂੰ ਡੇਗਣ ਦਾ ਬਹੁਤ ਯਤਨ ਕੀਤਾ, ਪਰ ਕਾਮਯਾਬ ਨਾ ਹੋਇਆ। ਉਸ ਦੀ ਸਾਰੀ ਤਾਕਤ ਅਤੇ ਸ਼ਕਤੀ ਜਾਂਦੀ ਰਹੀ। ਉਸ ਨੇ ਆਪਣਾ ਸਾਰਾ ਬਲ ਇਕੱਠਾ ਕਰ ਕੇ ਅਜੇਹਾ ਜ਼ੋਰ ਦਾ ਧੱਕਾ ਮਾਰਿਆ ਕਿ ਸਰੂਪ ਕੌਰ ਉੱਛਲ ਜਾਵੇ, ਪਰ ਇਸ ਵਿਚ ਭੀ ਉਸ ਨੂੰ ਸਫ਼ਲਤਾ ਪ੍ਰਾਪਤ ਨਾ ਹੋਈ। ਫੇਰ ਉਸ ਨੇ ਤਲਵਾਰ ਖੋਹਣੀ ਚਾਹੀ, ਉਹ ਭੀ ਹੱਥ ਨਾ ਆਈ। ਸਰੂਪ ਕੌਰ ਨੇ ਸਮਝ ਲਿਆ ਕਿ ਹੁਣ ਜੇਕਰ ਰਤਾ ਭੀ ਮੈਂ ਦੇਰ ਕੀਤੀ ਤਾਂ ਇਹ ਮੇਰੇ ਪਾਸੋਂ ਤਲਵਾਰ ਖੋਹ ਲਵੇਗਾ। ਇਸ ਲਈ ਉਸ ਨੇ ਝਟ ਉਸ ਦੀ ਗਰਦਨ ਉੱਪਰ ਨੰਗੀ ਤਲਵਾਰ ਰੱਖ ਕੇ ਕਿਹਾ :–

"ਕਿਉਂ ਵੇ ਪਾਪੀਆ, ਬਦਮਾਸ਼ਾ, ਨੀਚਾ! ਤੂੰ ਸੁਭਵੰਤੀਆਂ ਦਾ

ਸਤ ਭੰਗ ਕਰਨਾ ਚਾਹੁੰਦਾ ਹੈਂ ? ਤੂੰ ਨਹੀਂ ਜਾਣਦਾ ਕਿ ਸਤਵੰਤੀਆਂ ਆਪਣੇ ਸਤ ਨੂੰ ਪ੍ਰਾਣਾਂ ਨਾਲੋਂ ਭੀ ਵਧ ਕਰਕੇ ਰੱਖਦੀਆਂ ਹਨ ? ਓਏ ਹਰਾਮੀ ! ਤੂੰ ਵਿਸ਼ਟਾ-ਖੋਰ ਹੋ ਕੇ ਮਿਠਾਈ ਖਾਣ ਦੀ ਇੱਛਾ ਕਰਦਾ ਹੈਂ ? ਲੈ ਪਾਪੀਆ, ਜਿਸ ਗਊ ਨੂੰ ਤੂੰ ਮਾਰਨਾ ਚਾਹੁੰਦਾ ਸੀ ਉਹਾ ਗਊ ਤੇਰਾ ਸਿਰ ਵੱਢਦੀ ਹੈ, ਦੱਸ ਕੀ ਆਖਦਾ ਹੈਂ ? ਹੁਣ ਤੇਰੀ ਮੌਤ ਵਿਚ ਦੇਰ ਨਹੀਂ। ਕੋਈ ਖ਼ੁਦਾ ਪਰਮੇਸ਼ਰ ਹਈ ਤਾਂ ਉਸਨੂੰ ਯਾਦ ਕਰ ਲੈ। ਆਪਣੀ ਅਜੇਹੀ ਨਾਜ਼ਕ ਦਸ਼ਾ ਦੇਖ ਕੇ ਥਾਣੇਦਾਰ ਨੂੰ ਬਹੁਤ ਸਦਮਾ ਪਹੁੰਚਾ, ਉਹ ਇਕ ਵਾਰੀ ਫੇਰ ਸਰੂਪ ਕੌਰ ਨੂੰ ਡੇਗਣ ਦਾ ਜਤਨ ਕਰਨਾ ਚਾਹੁੰਦਾ ਸੀ, ਪਰ ਉਸ ਦੀਆਂ ਬਲਦੀਆਂ ਹੋਈਆਂ ਅੱਖਾਂ ਵੇਖ ਕੇ ਅਜੇਹਾ ਡਰਿਆ ਕਿ ਉਸ ਦੇ ਸਰੀਰ ਵਿਚ ਹਿਲਣ ਜੋਗੀ ਤਾਕਤ ਨਾ ਰਹੀ। ਉਸ ਨੇ ਸਮਝ ਲਿਆ ਕਿ ਹੁਣ ਮੌਤ ਆਈ, ਇਹ ਮੈਨੂੰ ਹੁਣ ਨਹੀਂ ਛੱਡਣ ਲੱਗੀ, ਡਰਦੇ ਮਾਰੇ ਉਸ ਦਾ ਸਰੀਰ ਮੁੜ੍ਹਕੋ-ਮੁੜ੍ਹਕੀ ਹੋ ਗਿਆ। ਆਵਾਜ਼ ਬੈਠ ਗਈ ਅਤੇ ਉਸ ਨੇ ਬਹੁਤ ਨੀਵੀਂ ਆਵਾਜ਼ ਵਿਚ ਵਾਸਤੇ ਪਾਏ।

"ਮਾਈ ਮੈਨੂੰ ਬਖ਼ਸ਼ ਲੈ ! ਮੈਂ ਨਹੀਂ ਜਾਣਦਾ ਕਿ ਸਿਖਣੀਆਂ ਐਸੀਆਂ ਜ਼ੋਰਾਵਰ ਰੁਹੇਲੀਆਂ ਹੁੰਦੀਆਂ ਹਨ। ਹੇ ਮਾਤਾ ! ਮੇਰੇ ਉੱਪਰ ਹੁਣ ਦਇਆ ਕਰ, ਮੈਂ ਆਪਣੇ ਕੀਤੇ ਦਾ ਫਲ ਪਾ ਲਿਆ ਹੈ। ਮੈਂ ਜ਼ਰੂਰ ਮਰਨ ਦੇ ਯੋਗ ਹਾਂ। ਮੈਂ ਕੰਮ ਹੀ ਅਜਿਹਾ ਕੀਤਾ ਹੈ ਕਿ ਜਿਸ ਦੀ ਸਜ਼ਾ ਮੌਤ ਹੈ, ਪਰ ਅੰਮਾਂ ! ਮੈਂ ਹੁਣ ਤੇਰਾ ਪੁਤ ਹਾਂ ਅਤੇ ਤੂੰ ਮੇਰੀ ਮਾਂ ਹੈਂ। ਮੈਂ ਤੇਥੋਂ ਝੋਲੀ ਅੱਡ ਕੇ ਭਿਖਿਆ ਮੰਗਦਾ ਹਾਂ। ਤੂੰ ਔਰਤ ਨਹੀਂ ਖ਼ੁਦਾ ਦੀ ਕੁਦਰਤ ਹੈਂ। ਮੇਰੇ ਜੇਹੇ ਨਾਲਾਇਕਾਂ ਨੂੰ ਮੌਤ ਦੇਣ ਵਾਸਤੇ ਤੈਂ ਔਰਤ ਦੀ ਸ਼ਕਲ ਅਖ਼ਤਿਆਰ ਕੀਤੀ ਹੈ। ਮਾਤਾ ! ਮੇਰੀ ਜਾਨ ਬਖ਼ਸ਼। ਮੈਂ ਅੱਜ ਤੋਂ ਕਿਸੇ ਔਰਤ ਨੂੰ ਨਹੀਂ ਛੇੜਾਂਗਾ। ਮੈਂ ਆਪਣਾ ਕਿੱਸਾ ਸੁਣਾ ਕੇ ਲੋਕਾਂ ਨੂੰ ਦੋਜ਼ਖ਼ ਜਾਣੋਂ ਰੋਕਾਂਗਾ। ਮਾਤਾ ! ਮੈਂ ਤੇਰੀ ਗਊ ਹਾਂ, ਮੇਰੀ ਹੁਣ ਰੱਖਯਾ ਕਰ। ਮੈਂ ਤੇਰੇ ਅੱਗੇ ਮੱਥਾ ਟੇਕਦਾ ਹਾਂ। ਮੇਰੀ ਮਾਤਾ ! ਰਹਿਮ ਕਰ।"

"ਪਾਪੀਆ ! ਬਦਮਾਸ਼ਾ ! ਹੁਣ ਤੂੰ ਆਪਣੀ ਜਾਨ ਬਚਾਉਣ ਲਈ ਚਾਲਾਂ ਖੇਡਦਾ ਹੈਂ ? ਬੱਚੂ ਕੁਝ ਜ਼ੋਰ ਹਈ ਤਾਂ ਅਜ਼ਮਾ ਲੈ। ਅਜੇ ਵੇਲਾ ਹਈ, ਅਜੇ

ਵਕਤ ਹਈ। ਕੁਝ ਕਰਨਾ ਹਈ ਤਾਂ ਕਰ ਲੈ। ਸਾਡੇ ਸਤਿਗੁਰੂ ਨੇ–ਸਾਡੇ ਗੁਰੂ ਗੋਬਿੰਦ ਸਿੰਘ ਨੇ–ਸੱਚ ਆਖਿਆ ਕਿ ਪਾਪੀ ਆਦਮੀ ਦਾ ਇਤਬਾਰ ਨਹੀਂ ਕਰਨਾ। ਜੋ ਕਰੇਗਾ ਸੋ ਦੁੱਖ ਭਰੇਗਾ ਬੱਚੂ, ਮੈਂ ਹੁਣ ਤੈਨੂੰ ਤਲਵਾਰ ਦੀ ਧਾਰ ਦਾ ਮਜ਼ਾ ਚਖਾਵਾਂਗੀ। ਜਿਸ ਤੋਂ ਸੰਸਾਰ ਦੇ ਲੋਕਾਂ ਸੰਸਾਰੀਆਂ ਨੂੰ ਮਲੂਮ ਹੋ ਜਾਵੇ ਕਿ ਇਕ ਸਤਵੰਤੀ ਇਸਤ੍ਰੀ ਨੂੰ ਛੇੜਨ ਦਾ ਕੀ ਫਲ ਹੁੰਦਾ ਹੈ। ਕਰ ਲੈ ਯਾਦ ਸਾਈਂ ਨੂੰ।"

ਇਹ ਸੁਣ ਕੇ ਥਾਣੇਦਾਰ ਰੋਣ ਲੱਗਾ। ਕੁਝ ਕਹਿਣ ਦੀ ਹਿੰਮਤ ਉਸ ਵਿਚ ਨਾ ਰਹੀ। ਹੁਣ ਉਹ ਬਿਲਕੁਲ ਨਿਢਾਲ ਅਤੇ ਨਿਮਾਣਾ ਹੋ ਗਿਆ। ਉਸ ਦੀ ਅਜੇਹੀ ਦਸ਼ਾ ਦੇਖ ਕੇ ਸਰੂਪ ਕੌਰ ਦੇ ਦਿਲ ਵਿਚ ਕੁਝ ਕੁਝ ਤਰਸ ਆਇਆ।

"ਵੇ ਪਾਪੀ, ਹੁਣ ਤੂੰ ਆਪਣੇ ਬਚਾਉ ਦੀ ਖ਼ਾਤਰ ਹਾਲ–ਦੁਹਾਈ ਪਾਉਂਦਾ ਅਤੇ ਰੋਂਦਾ ਹੈ? ਦੁਸ਼ਟਾ! ਉਸ ਵੇਲੇ ਤੇਰੀ ਅਕਲ ਕਿੱਥੇ ਸੀ, ਜਿਸ ਵੇਲੇ ਮੈਨੂੰ ਤੂੰ ਆਪਣੇ ਜਾਲ ਵਿਚ ਫਸਾ ਮੰਗਾਇਆ ਸੀ? ਰਾਹਜ਼ਨ! ਭਾਵੇਂ ਤੂੰ ਤਰਸ ਯੋਗ ਨਹੀਂ ਹੈਂ, ਤੇਰੀ ਕਰਤੂਤ ਹੀ ਅਜੇਹੀ ਹੈ ਕਿ ਤੈਨੂੰ ਮੈਂ ਜਹੰਨਮ ਵਿਚ ਜ਼ਰੂਰ ਭੇਜਾਂ, ਪਰ ਮੈਂ ਜਦ ਆਪਣੀਆਂ ਭੈਣਾਂ ਵਲ ਦੇਖਦੀ ਹਾਂ ਤੇ ਮੈਨੂੰ ਮਲੂਮ ਹੁੰਦਾ ਹੈ ਕਿ ਉਨ੍ਹਾਂ ਭੀ ਤੇਰੇ ਜੇਹੇ ਪਾਪੀਆਂ ਨੂੰ ਛੱਡ ਦਿੱਤਾ ਹੈ। ਬੀਬੀ ਸੁੰਦਰੀ ਨੇ ਭੀ ਤੇਰੇ ਵਰਗੇ ਇੱਕ ਪਾਪੀ ਨੂੰ ਇਸ ਤਰ੍ਹਾਂ ਕ਼ਾਬੂ ਕਰਕੇ ਫੇਰ ਛੱਡ ਦਿਤਾ ਸੀ। ਮੈਂ ਇਕ ਸ਼ੇਰਨੀ ਹਾਂ। ਸ਼ੇਰਾਂ ਦਾ ਧਰਮ ਹੈ ਕਿ ਉਹ ਗਿਦੜਾਂ ਉਪਰ ਵਾਰ ਨਹੀਂ ਕਰਦੇ। ਉਨ੍ਹਾਂ ਨੂੰ ਉਹ ਆਪਣੇ ਜੂਠਖੋਰੇ ਸਮਝਦੇ ਹਨ। ਜਾਹ ਮੈਂ ਭੀ ਤੈਨੂੰ ਮਾਫ਼ ਕਰਦੀ ਹਾਂ ਪਰ ਯਾਦ ਰੱਖੀਂ ਅਜ ਤੋਂ ਫੇਰ ਕਿਸੇ ਸਿੱਖ ਇਸਤ੍ਰੀ ਨੂੰ ਛੇੜ ਕੇ ਨਾਂ ਦੁਖਾਈਂ, ਨਹੀਂ ਤਾਂ ਕੋਈ ਮੇਰੀ ਅਜੇਹੀ ਭੈਣ ਤੈਨੂੰ ਮਿਲੇਗੀ ਜੋ ਤੇਰਾ ਇਸ ਸੰਸਾਰ ਵਿਚ ਖੁਰਾ ਖੋਜ ਤੱਕ ਨਹੀਂ ਰਹਿਣ ਦੇਵੇਗੀ। ਜਾਹ ਮੈਂ ਤੇਰੀ ਜਾਨ ਬਖ਼ਸ਼ਦੀ ਹਾਂ, ਪਰ ਤੇਰੀ ਇਸ ਜ਼ਬਰਦਸਤੀ ਦੀ ਸਜ਼ਾ ਤੈਨੂੰ ਜ਼ਰੂਰ ਦੇਣੀ ਚਾਹੁੰਦੀ ਹਾਂ, ਜਿਸ ਤੋਂ ਹੋਰਨਾਂ ਲੋਕਾਂ ਨੂੰ ਮਲੂਮ ਹੋ ਜਾਵੇ ਕਿ ਇਕ ਸਤਵੰਤੀ ਨੂੰ ਛੇੜਨ ਦਾ ਕੀ ਫਲ ਮਿਲਦਾ ਹੈ। ਮੈਂ ਤੈਨੂੰ ਕੋਈ ਦਾਗ਼ ਲਾਉਣਾ ਚਾਹੁੰਦੀ ਹਾਂ, ਦਸ ਤੇਰਾ ਨੱਕ ਕੱਟਾਂ ਕਿ ਹੱਥ ਪੈਰ?"

"ਮਾਤਾ ! ਜੋ ਤੇਰੀ ਮਰਜ਼ੀ ਆਵੇ ਕਰ। ਮੈਂ ਇਸ ਵੇਲੇ ਗਊ ਹਾਂ, ਪਰ ਦਿਲੋਂ ਮਨੋਂ ਗਊ ਹਾਂ !

"ਠੀਕ ਹੈ ! ਹੁਣ ਤੂੰ ਗਊ ਕਿਉਂ ਨਹੀਂ ਬਣੇਗਾ ? ਹੁਣ ਤੈਨੂੰ ਪ੍ਰਾਣ ਜੋ ਪਿਆਰੇ ਹੋਏ। ਅੱਛਾ ਮੈਂ ਤੇਰੇ ਹੱਥ ਪੈਰ ਵੱਢ ਕੇ ਤੈਨੂੰ ਬਹੁਤ ਦੁਖ ਦੇਣਾ ਨਹੀਂ ਚਾਹੁੰਦੀ, ਕਿਉਂਕਿ ਹੱਥ ਪੈਰ ਵੱਢ ਦੇਣ ਨਾਲ ਤੂੰ ਆਪਣੀ ਰੋਜ਼ੀ ਕਮਾਉਣੋਂ ਰਹਿ ਜਾਵੇਂਗਾ ਅਤੇ ਮੁਲਕ ਉਤੇ ਭਾਰ ਹੋ ਕੇ ਰਵੇਂਗਾ, ਨੱਕ ਕੰਨ ਵੱਢ ਦੇਣ ਨਾਲ ਤੈਨੂੰ ਬਹੁਤ ਤਕਲੀਫ ਹੋਵੇਗੀ, ਇਸ ਲਈ ਮੈਂ ਤੇਰੇ ਕੰਨ ਵਿਚ ਇਸ ਤਲਵਾਰ ਨਾਲ ਛੇਕ ਕਰ ਦੇਂਦੀ ਹਾਂ, ਜਿਸ ਵਿਚ ਤੂੰ ਮੁੰਦ੍ਰਾ ਪਾ ਕੇ ਇਸ ਗੱਲ ਦੀ ਨਿਸ਼ਾਨੀ ਕਾਇਮ ਰਖੇਂ ਅਤੇ ਲੋਕਾਂ ਨੂੰ ਉਪਦੇਸ਼ ਦੇ ਕੇ ਇਸ ਕੰਮ ਦੀਆਂ ਬੁਰਾਈਆਂ ਦੱਸੇਂ। ਜਦ ਦੇਵੀ ਦੇ ਅੱਗੇ ਬੱਕਰੇ ਦੀ ਕੁਰਬਾਨੀ ਕਰਦੇ ਹਨ ਓਦੋਂ ਜਿਸ ਬੱਕਰੇ ਦੀ "ਮੈਂ" ਨਿਕਲ ਜਾਵੇ ਉਸ ਨੂੰ ਕੰਨ ਚੀਰ ਕੇ ਛੱਡ ਦੇਂਦੇ ਹਨ, ਫੇਰ ਉਸ ਬੱਕਰੇ ਨੂੰ ਨਹੀਂ ਮਾਰਦੇ। ਸੋ ਤੂੰ ਭੀ ਮੇਰਾ ਇਸ ਵੇਲੇ ਬੱਕਰਾ ਹੈਂ। ਤੂੰ ਵੀ ਆਪਣੇ ਪ੍ਰਾਣ ਬਚਾਣ ਦੀ ਖ਼ਾਤਰ ਵਿਲਕਿਆ ਹੈਂ ਇਸ ਲਈ ਮੈਂ ਭੀ ਤੈਨੂੰ ਮੁੰਦ੍ਰਾ ਪਾ ਕੇ ਛੱਡ ਦੇਂਦੀ ਹਾਂ।"

ਇਹ ਆਖ ਕੇ ਸਰੂਪ ਕੌਰ ਨੇ ਉਸ ਦੁਸ਼ਟ ਦੇ ਸੱਜੇ ਕੰਨ ਵਿਚ ਤਲਵਾਰ ਦੀ ਨੋਕ ਨਾਲ ਛੇਕ ਕਰ ਦਿੱਤਾ ਅਤੇ ਫੇਰ ਤਲਵਾਰ ਸੂਤ ਕੇ ਛਾਤੀ ਉਪਰੋਂ ਲਹਿ ਕੇ ਖੜੀ ਹੋ ਗਈ। ਉਸ ਦੇ ਉਤਰ ਕੇ ਖੜੇ ਹੁੰਦਿਆਂ ਹੀ ਥਾਣੇਦਾਰ ਨੇ ਪੇਟ ਦੇ ਭਾਰ ਪੈ ਕੇ ਉਸ ਦੇਵੀ ਨੂੰ ਨਮਸਕਾਰ ਕੀਤੀ। ਹੁਣ ਸਰੂਪ ਕੌਰ ਨੇ ਭੀ ਉਥੋਂ ਨਿਕਲਣ ਦੀ ਕੀਤੀ। ਬੂਹੇ ਨੂੰ ਤਾਂ ਬਾਹਰੋਂ ਬੁੱਢੀ ਕੁੰਡੀ ਮਾਰ ਗਈ ਸੀ, ਇਸ ਲਈ ਬਾਰੀ ਥਾਣੀਂ ਉਹ ਬਾਹਰ ਨਿਕਲੀ, ਉਸ ਦੇ ਪਿਛੋਂ ਥਾਣੇਦਾਰ ਭੀ ਡਿਗਦਾ ਢਹਿੰਦਾ ਬਾਹਰ ਆਇਆ। ਸਰੂਪ ਕੌਰ ਨੇ ਆਪਣੇ ਕੇਸ ਖੋਲ੍ਹ ਦਿਤੇ ਅਤੇ ਤਲਵਾਰ ਲੈ ਕੇ ਪਿੰਡ ਨੂੰ ਤੁਰ ਪਈ। ਉਸ ਦੇ ਪਿਛੇ ਪਿਛੇ ਥਾਣੇਦਾਰ ਭੀ ਹੱਥ ਜੋੜ ਕੇ ਚਲਦਾ ਹੋਇਆ।

o

# ੩

ਰਾਤ ਦੇ ਇਕ ਬਜੇ ਸਰੂਪ ਕੌਰ ਆਪਣੇ ਘਰ ਦੇ ਪਾਸ ਪਹੁੰਚੀ, ਕਿਸੇ ਨੇ ਰਾਹ ਵਿਚ ਉਸ ਨੂੰ ਰੋਕਿਆ ਟੋਕਿਆ ਨਹੀਂ। ਘਰ ਦੇ ਪਾਸ ਪਹੁੰਚ ਕੇ ਥਾਣੇਦਾਰ ਨੇ ਉਸ ਪਾਸੋਂ ਵਿਦਾ ਮੰਗੀ ਅਤੇ ਪੈਰਾਂ ਉੱਤੇ ਮੱਥਾ ਟੇਕ ਕੇ ਉਹ ਤਾਂ ਚਲਦਾ ਹੋਇਆ। ਉਹ ਰਾਹ ਵਿਚ ਇਹ ਸੋਚਣ ਲੱਗਾ ਕਿ ਮੈਂ ਤਾਂ ਇਸ ਦੇਵੀ ਦੇ ਪਤੀ ਨੂੰ ਖ਼ਤਮ ਕਰਨ ਲਈ ਭੁੱਖਾ ਸੱਪ ਵੀ ਦੁਕਾਨ ਉੱਪਰ ਛੁਡਵਾਇਆ ਸੀ, ਕਿਤੇ ਲੜ ਹੀ ਨਾ ਗਿਆ ਹੋਵੇ! ਪਰ ਆਪਣੇ ਕੁਕਰਮ ਤੋਂ ਡਰਦਾ ਹੋਇਆ ਦੁਕਾਨ ਵੱਲ ਨਾ ਜਾ ਸਕਿਆ।

ਸਰੂਪ ਕੌਰ ਨੇ ਉਹ ਤਲਵਾਰ ਖੂਹ ਵਿਚ ਸੁੱਟ ਦਿੱਤੀ ਅਤੇ ਆਪਣੇ ਘਰ ਦੀ ਕੁੰਡੀ ਖੋਲ੍ਹ ਕੇ ਅੰਦਰ ਗਈ। ਅੰਦਰ ਜਾ ਕੇ ਦੇਖਿਆ ਤਾਂ ਨਾ ਸੱਸ ਕਿਧਰੇ ਨਜ਼ਰ ਆਉਂਦੀ ਹੈ ਅਤੇ ਨਾ ਪਤੀ ਜੀ ਹੀ ਅਜੇ ਆਏ ਹਨ। ਇਹ ਦੇਖ ਕੇ ਉਹ ਬਹੁਤ ਸੋਚ ਵਿਚ ਪਈ। ਕੀ ਗੱਲ ਹੈ? ਉਹ ਅਜੇ ਤੱਕ ਘਰ ਕਿਉਂ ਨਹੀਂ ਆਏ? ਸੱਸ ਕਿਥੇ ਗਈ? ਕਿਧਰੇ ਮੈਨੂੰ ਹੀ ਨਾ ਲੱਭਦੇ ਫਿਰਦੇ ਹੋਣ? ਵਾਹਿਗੁਰੂ! ਵਾਹਿਗੁਰੂ!! ਹਨੇਰ ਮਚਿਆ ਹੋਇਆ ਹੈ? ਪਤਾ ਨਹੀਂ ਕਾਕਾ ਵੀ ਅੰਦਰ ਹੈ ਕਿ ਨਹੀਂ? ਅੰਦਰ ਜਾ ਕੇ ਵੇਖਿਓਸੁ ਤਾਂ ਕੱਪੜਿਆਂ ਨੂੰ ਅੱਗ ਲੱਗੀ ਹੋਈ ਹੈ। ਹਾਇ! ਹਾਇ!! ਇਹ ਕੀ ਹੋਇਆ? ਕਿਧਰੇ ਚੂਹਿਆਂ ਨੇ ਦੀਵਾ ਤਾਂ ਨਹੀਂ ਸੁੱਟ ਦਿਤਾ? ਪਰ ਪਹਿਲਾਂ ਆਪਣੇ ਕਾਕੇ ਨੂੰ ਤਾਂ ਵੇਖਾਂ–ਕਾਕਾ! ਵੇ ਕਾਕਾ!! ਕਾਕਾ ਘੂਕ ਸੁੱਤਾ ਹੋਇਆ ਸੀ। ਉਸ ਨੂੰ ਸੰਸਾਰ ਦੀ ਕੁਝ ਖ਼ਬਰ ਨਹੀਂ ਸੀ। ਉਸ ਨੂੰ ਹਲੂਣ ਕੇ ਜਗਾਇਆ ਕਾਕਾ ਵੀ ਘਬਰਾ ਕੇ ਉੱਠ ਬੈਠਾ। ਪਹਿਲਾਂ ਤਾਂ ਉਹ ਬਰੜਾਉਣ ਜੇਹਾ ਲੱਗਾ, ਪਰ ਫੇਰ ਜਦ ਸਰੂਪ ਨੇ ਪੁੱਛਿਆ ਕਾਕਾ ਤੇਰੀ ਵੱਡੀ ਮਾਂ ਕਿਥੇ ਗਈ ਹੈ ਅਤੇ ਕੱਪੜਿਆਂ ਨੂੰ ਅੱਗ ਕਿਸ ਲਾਈ ਹੈ? ਤਾਂ ਉਸ ਨੂੰ ਹੋਸ਼ ਆਈ। ਉਸ ਨੇ ਕਿਹਾ–ਵੱਡੀ ਮਾਂ

ਭਾਈਏ ਦੀ ਹੱਟੀ ਗਈ ਹੈ। ਉਨ੍ਹਾਂ ਨੂੰ ਸੱਪ ਡੰਗ ਗਿਆ ਹੈ, ਅਤੇ ਕੱਪੜਿਆਂ ਨੂੰ ਅੱਗ ਲੱਗ ਜਾਣ ਦਾ ਮੈਨੂੰ ਪਤਾ ਨਹੀਂ।

ਇਹ ਸੁਣ ਕੇ ਸਰੂਪ ਕੌਰ ਨੇ ਝੱਟ ਪਟ ਪਾਣੀ ਪਾ ਕੇ ਅੱਗ ਬੁਝਾ ਦਿਤੀ ਅਤੇ ਫੇਰ ਦੀਵਾ ਜਗਾਇਆ। ਸਭ ਚੀਜ਼ ਵਸਤ ਦੇਖ ਭਾਲ ਕੇ ਉਸ ਨੇ ਕਾਕੇ ਨੂੰ ਕਿਹਾ–ਵਾਹਿਗੁਰੂ ਉਨ੍ਹਾਂ ਨੂੰ ਸੁਖੀ ਰੱਖੇ, ਵਾਹਿਗੁਰੂ! ਆਪਣੀ ਮਿਹਰ ਕਰ! ਚਲ ਕਾਕਾ, ਅਸੀਂ ਭੀ ਦੁਕਾਨ ਪੁਰ ਚੱਲੀਏ।" ਇਹ ਆਖ ਕੇ ਉਸ ਨੇ ਕਾਕੇ ਨੂੰ ਕੁੱਛੜ ਚੁੱਕ ਲਿਆ ਅਤੇ ਘਰ ਨੂੰ ਜੰਦਰਾ ਮਾਰ ਕੇ ਦੁਕਾਨ ਪੁਰ ਗਈ, ਉਥੇ ਜਾ ਕੇ ਕੀ ਦੇਖਦੀ ਹੈ ਕਿ ਪਤੀ ਭਿਆਨਕ ਦਸ਼ਾ ਵਿਚ ਹੈ। ਡੇਢ ਘੰਟਾ ਹੋ ਗਿਆ ਹੈ ਉਨ੍ਹਾਂ ਦੀ ਮੂਰਛਾ ਦੂਰ ਨਹੀਂ ਹੋਈ। ਹੱਥ ਦੀ ਨਾੜੀ ਅਤੇ ਦਿਲ ਦੀ ਧੜਕਣ ਦੇ ਸਿਵਾ ਹੋਰ ਸਾਰਾ ਸਰੀਰ ਜੜ੍ਹ ਹੋਇਆ ਪਿਆ ਹੈ। ਮਾਂ ਵਿਚਾਰੀ ਪਾਸ ਬੈਠੀ ਹੋਈ ਹੰਝੂਆਂ ਦੇ ਪਰਨਾਲੇ ਵਹਾ ਰਹੀ ਹੈ। ਨੌਕਰ ਗ਼ਰੀਬ ਸਿੰਘ ਮਾਲਕ ਦੇ ਪੈਰਾਂ ਨੂੰ ਕੋਈ ਦਵਾਈ ਮਲ ਰਿਹਾ ਹੈ। ਵੈਦਰਾਜ ਸੱਜਣ ਸਿੰਘ ਜੀ ਵਾਰ ਵਾਰ ਨਾੜੀ ਦੀ ਗਤੀ ਦੇਖ ਰਹੇ ਹਨ। ਅਜੇਹੀ ਦਸ਼ਾ ਦੇਖ ਕੇ ਸਰੂਪ ਕੌਰ ਪਾਸੋਂ ਰਿਹਾ ਨਾ ਗਿਆ ਅਤੇ ਰੋਣ ਲੱਗੀ। ਸੱਜਣ ਸਿੰਘ ਜੀ ਨੇ ਉਸ ਨੂੰ ਸਮਝਾਇਆ ਅਤੇ ਧੀਰਜ ਦਿੱਤਾ ਭਈ ਰੋਣ ਦਾ ਕੋਈ ਕੰਮ ਨਹੀਂ, ਹੌਸਲਾ ਰੱਖ। ਪਤੀ ਦੀ ਸੇਵਾ ਕਰ। ਦਵਾਈ ਲੈ ਕੇ ਤੂੰ ਪਤੀ ਦੇ ਹੱਥਾਂ ਉੱਪਰ ਮਲ। ਵੈਦ ਜੀ ਦੇ ਕਹੇ ਅਨੁਸਾਰ ਗ਼ਰੀਬ ਸਿੰਘ ਪੈਰਾਂ ਨੂੰ ਅਤੇ ਸਰੂਪ ਕੌਰ ਹੱਥਾਂ ਨੂੰ ਦਵਾਈ ਮਲਣ ਲਗੇ। ਵੈਦਰਾਜ ਜੀ ਨੇ ਆਪ ਇਕ ਨਸ਼ਤ੍ਰ ਨਾਲ ਮੱਥੇ ਉੱਪਰ ਚੀਰ ਦੇ ਕੇ ਦਵਾਈ ਭਰੀ ਅਤੇ ਉਸਨੂੰ ਅੰਗੂਠੇ ਨਾਲ ਮਸਲਣ ਲਗੇ। ਕਰੀਬ ਕੋਈ ਅੱਧ ਘੰਟੇ ਬਾਦ ਜਾ ਕੇ ਭਾਈ ਹੁਰਾਂ ਨੇ ਸਰੀਰ ਹਿਲਾਇਆ ਅਤੇ ਅੱਖਾਂ ਖੋਲ੍ਹੀਆਂ, ਪਰ ਕਮਜ਼ੋਰੀ ਦੇ ਮਾਰੇ ਫੇਰ ਬੰਦ ਕਰ ਲਈਆਂ। ਸੱਜਣ ਸਿੰਘ ਜੀ ਨੇ ਆਪਣਾ ਇਲਾਜ ਸ਼ੁਰੂ ਰੱਖਿਆ। ਇਸ ਤਰ੍ਹਾਂ ਕਰੀਬ ਜਦ ਫੇਰ ਪੰਦਰਾਂ ਮਿੰਟ ਗੁਜ਼ਰੇ ਤਾਂ ਭਾਈ ਹੁਰਾਂ ਨੇ ਅੱਖਾਂ ਖੋਲ੍ਹੀਆਂ ਅਤੇ ਕੁਝ ਹਿੰਮਤ ਕਰਕੇ ਉੱਠ ਬੈਠੇ! ਉਨ੍ਹਾਂ ਦੀ ਦਸ਼ਾ ਇਸ ਵੇਲੇ ਇਕ ਨੀਂਦ ਵਿਚੋਂ ਉਠੇ ਹੋਏ ਆਦਮੀ ਵਰਗੀ ਸੀ। ਉਨ੍ਹਾਂ ਨੂੰ ਯਾਦ ਨਹੀਂ ਕਿ ਸਾਨੂੰ ਸੱਪ ਡੰਗ ਗਿਆ ਸੀ ਅਤੇ ਇਸ ਲਈ ਲੋਕ ਇਕੱਠੇ ਹਨ। ਉਨ੍ਹਾਂ ਨੇ ਅਸਚਰਜ

ਹੋ ਕੇ ਪੁਛਿਆ :–

"ਅੱਜ ਇੱਥੇ ਕੀ ਹੈ ? ਤੁਸੀਂ ਸਾਰੇ ਕਿਉਂ ਬੈਠੇ ਹੋ ? ਘਰ ਵਿਚ ਸੁੱਖ ਤਾਂ ਹੈ ਨਾ ?"

ਭਾਈ ਸੱਜਣ ਸਿੰਘ ਜੀ ਨੇ ਹੁਣ ਆਪਣਾ ਯਤਨ ਸਫਲ ਸਮਝਿਆ। ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਸਾਡੇ ਮਿੱਤਰ ਦੇ ਹੁਣ ਪ੍ਰਾਣ ਬਚ ਗਏ। ਉਨ੍ਹਾਂ ਮਿਠਾਸ ਅਤੇ ਪ੍ਰੇਮ ਨਾਲ ਕਿਹਾ "ਮਿੱਤਰ ਜੀ ! ਤੁਹਾਨੂੰ ਅਜੇ ਤੱਕ ਪਤਾ ਹੀ ਨਹੀਂ ਕਿ ਇਹ ਲੋਕ ਕਿਉਂ ਇਥੇ ਇਕੱਠੇ ਹੋਏ ਹਨ ? ਭਲਾ ਤੁਹਾਨੂੰ ਹੁਣੇ ਥੋੜੀ ਦੇਰ ਹੋਈ ਕੀ ਚੀਜ਼ ਨਜ਼ਰ ਆਈ ਸੀ ?"

ਸੱਜਣ ਸਿੰਘ ਜੀ ਦੀ ਅਵਾਜ਼ ਪਛਾਣ ਕੇ ਭਾਈ ਹੁਰਾਂ ਨੂੰ ਕੁਝ ਹੋਸ਼ ਆਈ ਅਤੇ ਉਨ੍ਹਾਂ ਨੂੰ ਮਲੂਮ ਹੋ ਗਿਆ ਕਿ ਮੈਨੂੰ ਹੁਣੇ ਥੋੜੀ ਦੇਰ ਹੋਈ ਇਕ ਕਾਲੇ ਨਾਗ ਨੇ ਡੰਗ ਲਿਆ ਸੀ, ਜਿਸ ਦੇ ਜ਼ਹਿਰ ਨਾਲ ਮੈਂ ਇਕਦਮ ਬੇਹੋਸ਼ ਹੋ ਗਿਆ ਸਾਂ। ਭਾਈ ਸੱਜਣ ਸਿੰਘ ਜੀ ਨੇ ਆ ਕੇ ਮੈਨੂੰ ਸਾਵਧਾਨ ਕੀਤਾ ਹੈ, ਅਤੇ ਇਸੇ ਕਰਕੇ ਸਾਰੇ ਘਰ ਦੇ ਆਦਮੀ ਇਕੱਠੇ ਹੋਏ ਹਨ। ਇਹ ਸਮਝ ਕੇ ਭਾਈ ਜੀ ਨੇ ਕਿਹਾ :–

"ਪਿਆਰੇ ਵੈਦ ਜੀ ! ਆਪ ਦਾ ਬਹੁਤ ਬਹੁਤ ਧੰਨਵਾਦ ਹੈ। ਤੁਸਾਂ ਅੱਜ ਇਸ ਤਰ੍ਹਾਂ ਮੈਨੂੰ ਆ ਕੇ ਜਿਵਾਲਿਆ ਹੈ, ਜਿਸ ਤਰ੍ਹਾਂ ਵੈਦ ਸੁਖੈਨ ਜੀ ਨੇ ਸੰਜੀਵਨ ਬੂਟੀ ਨਾਲ ਸ੍ਰੀ ਰਾਮਚੰਦ੍ਰ ਜੀ ਦੇ ਭਰਾਤਾ ਲਛਮਣ ਜੀ ਨੂੰ ਜਿਵਾਲਿਆ ਸੀ। ਤੁਹਾਡੀ ਇਸ ਅਲੌਕਿਕ ਵਿੱਦਜਾ ਅਤੇ ਬੁੱਧੀ ਨੂੰ ਲੱਖ ਲੱਖ ਧੰਨਵਾਦ ਹੈ ! ਵਾਹਿਗੁਰੂ ਦੀ ਤੁਹਾਡੇ ਉੱਤੇ ਬਹੁਤ ਮਿਹਰ ਹੈ ਕਿ ਤੁਹਾਨੂੰ ਇਕ ਅਜੇਹੀ ਵਿਦਜਾ ਪ੍ਰਦਾਨ ਕੀਤੀ ਹੈ, ਜਿਸ ਨਾਲ ਤੁਸੀਂ ਮੁਰਦਾ ਹੋਏ ਲੋਕਾਂ ਨੂੰ ਜਿਵਾਲ ਸਕਦੇ ਹੋ। ਸੱਚ ਜਾਣਨਾ ਜੇਕਰ ਤੁਸੀਂ ਏਥੇ ਮੌਜੂਦ ਨਾ ਹੁੰਦੇ ਤਾਂ ਅੱਜ ਮੇਰਾ ਸਾਰਾ ਪਰਵਾਰ ਰੁਲ ਚੁਕਾ ਸੀ।"

"ਭਾਈ ਸਾਹਿਬ ! ਮੈਂ ਵਿਚਾਰੇ ਵਿਚ ਕੀ ਤਾਕਤ ਹੈ, ਇਹ ਸਭ ਵਾਹਿਗੁਰੂ ਦੀ ਹੀ ਕ੍ਰਿਪਾ ਹੈ। ਜਿਸ ਨੂੰ ਉਹ ਚਾਹੁੰਦਾ ਹੈ ਵਡਿਆਈ ਬਖਸ਼ ਦੇਂਦਾ ਹੈ। ਚੰਗਾ ਹੁਣ ਤੁਸੀਂ ਘਰ ਜਾ ਕੇ ਅਰਾਮ ਕਰੋ ਅਤੇ ਇਹ ਦਵਾਈ (ਪੁੜੀਆਂ ਦੋ ਕੋ) ਇਕ ਇਕ ਘੰਟੇ ਮਗਰੋਂ ਖਾਂਦੇ ਰਹਿਣਾ। ਇਸ ਤਰ੍ਹਾਂ ਸਮਝਾ ਕੇ ਭਾਈ ਹੁਰਾਂ

ਜਾਣ ਦੀ ਆਗਿਆ ਮੰਗੀ। ਜਾਂਦਿਆਂ ਹੋਇਆਂ ਉਨ੍ਹਾ ਨੇ ਕਿਹਾ ਕਿ ਹੁਣ ਫਿਕਰ ਦੀ ਕੋਈ ਗੱਲ ਨਹੀਂ। ਮੈਨੂੰ ਜੇਕਰ ਹੁਕਮ ਕਰੋ ਤਾਂ ਮੈਂ ਤੁਹਾਡੇ ਪਾਸ ਹੀ ਅੱਜ ਦੀ ਰਾਤ ਰਹਿ ਜਾਵਾਂ, ਪਰ ਮੇਰੀ ਹੁਣ ਐਡੀ ਲੋੜ ਕੋਈ ਨਹੀਂ।"

ਇਸ ਪੁਰ ਭਾਈ ਗੁਰਮੁਖ ਸਿੰਘ ਨੇ ਕਿਹਾ–ਮਿੱਤ੍ਰ ਜੀ! ਤੁਸਾਂ ਹੁਣ ਤੱਕ ਇਹ ਥੋੜਾ ਉਪਕਾਰ ਕੀਤਾ ਹੈ? ਹੁਣ ਤੁਸੀਂ ਘਰ ਜਾ ਕੇ ਆਰਾਮ ਕਰੋ, ਜੋ ਕੁਝ ਕਰਨਾ ਹੋਵੇ ਤੁਸੀਂ ਭਰਜਾਈ ਨੂੰ ਦੱਸ ਜਾਓ, ਇਹ ਆਪੇ ਨਿਬਾਹ ਲਵੇਗੀ। ਮੈਂ ਭੀ ਆਪਣੇ ਘਰ ਚਲਿਆ ਜਾਂਦਾ ਹਾਂ।

ਸੱਜਣ ਸਿੰਘ–"ਬੱਸ ਕੋਈ ਖ਼ਾਸ ਗੱਲ ਨਹੀਂ। ਇਹ ਦਵਾਈ ਦੀਆਂ ਪੁੜੀਆਂ ਜੋ ਮੈਂ ਦਿੱਤੀ ਜਾਂਦਾ ਹਾਂ, ਇਕ ਇਕ ਘੰਟੇ ਮਗਰੋਂ ਖਾਂਦੇ ਰਹਿਣਾ। ਹੱਛਾ, ਸਤਿ ਸ੍ਰੀ ਅਕਾਲ।" ਇਹ ਆਖ ਕੇ ਵੈਦ ਜੁਰੀਂ ਆਪਣੇ ਘਰ ਗਏ।

ਗੁਰਮੁਖ ਸਿੰਘ ਨੂੰ ਮੌਤ ਦੇ ਮੂੰਹ 'ਚੋਂ ਬਚ ਕੇ ਨਿਕਲਣ ਤੇ ਉਸ ਦੀ ਮਾਤਾ ਵਾਹਿਗੁਰੂ ਦਾ ਧੰਨਵਾਦ ਕਰਨ ਲੱਗੀ ਤੇ ਬੱਚੇ ਨੂੰ ਅਸੀਸਾਂ ਦੇਣ ਲੱਗੀ।

"ਮੈਂ ਸਦਕੇ ਜਾਵਾਂ, ਘੋਲੀ ਜਾਵਾਂ ਪੁਤ! ਤੇਰਾ ਅੱਜ ਨਵਾਂ ਜਨਮ ਹੋਇਆ ਹੈ, ਵਾਹਿਗੁਰੂ ਦਾ ਲੱਖ ਲੱਖ ਸ਼ੁਕਰ ਹੈ! ਤੈਨੂੰ ਭਾਈ ਸੱਜਣ ਸਿੰਘ ਨੇ ਅੱਜ ਨਵਾਂ ਜਨਮ ਦਿਤਾ ਹੈ। ਹੱਛਾ ਪੁੱਤ, ਹੁਣ ਘਰ ਚੱਲ ਕੇ ਅਰਾਮ ਕਰੋ! ਉੱਠ ਬੱਚੂ ਉੱਠ!"

ਭਾਈ ਗੁਰਮੁਖ ਸਿੰਘ ਜੀ ਨੇ ਮੰਜੀ ਦੇ ਹੇਠਾਂ ਪੈਰ ਰਖ ਕੇ ਖੜੇ ਹੋਣਾ ਚਾਹਿਆ, ਪਰ ਖੜੇ ਹੋ ਨ ਸਕੇ ਅਤੇ ਮੰਜੀ ਉੱਤੇ ਡਿੱਗ ਪਏ। ਸੱਪ ਦੀ ਜ਼ਹਿਰ ਨੇ ਉਨ੍ਹਾਂ ਨੂੰ ਖੋਖਲਾ ਕਰ ਛਡਿਆ ਸੀ। ਇਹ ਦੇਖ ਕੇ ਨੌਕਰ ਗ਼ਰੀਬ ਸਿੰਘ ਨੇ ਕਿਹਾ :–

"ਭਾਈਆ ਜੀ! ਤੁਸੀਂ ਬਹੁਤ ਕਮਜ਼ੋਰ ਹੋ ਗਏ ਹੋ, ਇਸ ਲਈ ਮੇਰਾ ਆਖਾ ਮੰਨੋ ਤਾਂ ਮੇਰੀ ਪਿੱਠ ਉੱਪਰ ਆ ਜਾਓ, ਮੈਂ ਤੁਹਾਨੂੰ ਘਰ ਲੈ ਚੱਲਾਂ।"

ਇਹ ਸੁਣ ਕੇ ਮਾਂ ਨੇ ਭੀ ਇਹੋ ਰਾਇ ਦਿਤੀ। ਭਾਈ ਸਾਹਿਬ ਨੇ ਮਨਜ਼ੂਰ ਕੀਤਾ। ਗ਼ਰੀਬ ਸਿੰਘ ਮਾਲਿਕ ਨੂੰ ਪਿੱਠ ਉੱਪਰ ਲੈ ਕੇ ਘਰ ਗਿਆ। ਸਰੂਪ ਕੌਰ ਨੇ ਸਭ ਦੇ ਬਿਸਤਰੇ ਵਿਛਾ ਸੁਆ ਦਿੱਤਾ ਅਤੇ ਆਪ ਪਤੀ ਦੇ

ਮੰਜੇ ਪਾਸ ਦਵਾਈ ਦੇਣ ਲਈ ਬੈਠੀ ਰਹੀ। ਆਪਣੇ ਮਨ ਵਿਚ ਜਪੁਜੀ ਸਾਹਿਬ ਦੇ ਪਾਠ ਕਰਦੀ ਹੋਈ ਸਾਵਧਾਨ ਬੈਠੀ ਰਹੀ ਅਤੇ ਇੱਕ ਇੱਕ ਘੰਟੇ ਮਗਰੋਂ ਦਵਾਈ ਦੀਆਂ ਪੁੜੀਆਂ ਪਤੀ ਨੂੰ ਖੁਵਾਲਦੀ ਗਈ। ਦਵਾਈ ਨਾਲ ਭਾਈ ਗੁਰਮੁਖ ਸਿੰਘ ਜੀ ਨੂੰ ਪੰਜ ਛੇ ਦਸਤ ਭੀ ਆਏ ਅਤੇ ਸਰੀਰ ਸਾਫ ਹੋ ਗਿਆ। ਸਵੇਰ ਹੁੰਦਿਆਂ ਤਕ ਜ਼ਹਿਰ ਦਾ ਅਸਰ ਬਿਲਕੁਲ ਜਾਂਦਾ ਰਿਹਾ। ਉਧਰੋਂ ਭਾਈ ਸੱਜਣ ਸਿੰਘ ਹੁਰੀਂ ਭੀ ਇਸ਼ਨਾਨ ਪਾਣੀ ਕਰ ਕੇ ਖ਼ਬਰ ਪੁੱਛਣ ਲਈ ਆਏ। ਮਿੱਤਰ ਨੂੰ ਸਾਵਧਾਨ ਦੇਖ ਕੇ ਉਨ੍ਹਾਂ ਵਾਹਿਗੁਰੂ ਦਾ ਬਹੁਤ ਧੰਨਵਾਦ ਕੀਤਾ। ਉਨ੍ਹਾਂ ਨੇ ਕਿਹਾ–ਹੁਣ ਵਾਹਿਗੁਰੂ ਦੀ ਕ੍ਰਿਪਾ ਨਾਲ ਠੀਕ ਠੀਕ ਆਰਾਮ ਹੋ ਚੁਕਾ ਹੈ, ਆਸ ਹੈ ਤੁਹਾਡੀ ਕਮਜ਼ੋਰੀ ਭੀ ਸ਼ਾਮ ਤਕ ਜਾਂਦੀ ਰਹੇਗੀ।

ਭਾਈ ਗੁਰਮੁਖ ਸਿੰਘ ਜੀ ਨੇ ਵੈਦ ਜੀ ਦਾ ਬਹੁਤ ਧੰਨਵਾਦ ਕੀਤਾ–"ਸਭ ਤੁਹਾਡੀ ਕ੍ਰਿਪਾ ਦਾ ਫਲ ਹੈ। ਮੈਨੂੰ ਤੁਸਾਂ ਨਵਾਂ ਜਨਮ ਦਿੱਤਾ ਹੈ। ਮੈਂ ਤੁਹਾਡੇ ਅਹਿਸਾਨ ਨੂੰ ਜਨਮ ਭਰ ਨਹੀਂ ਭੁੱਲ ਸਕਦਾ, ਤੁਸੀਂ ਸੱਚ ਮੁਚ ਇਕ ਸੱਚੇ ਮਿੱਤਰ ਹੋ।"

ਸੱਜਣ ਸਿੰਘ–ਪਿਆਰੇ ਮਿੱਤਰ! ਮੈਂ ਤਾਂ ਆਪਣਾ ਫ਼ਰਜ਼ ਅਦਾ ਕੀਤਾ ਹੈ। ਜਨਮ ਦਾਤਾ ਅਤੇ ਮਿਹਰ ਕਰਨ ਵਾਲਾ ਕੇਵਲ ਇਕ ਵਾਹਿਗੁਰੂ ਹੈ, ਮਨੁੱਖ ਵਿਚਾਰੇ ਵਿਚ ਕੀ ਤਾਕਤ ਹੈ। ਹੱਛਾ, ਮੈਂ ਹੁਣ ਦੁਕਾਨ ਤੋਂ ਹੋਰ ਦਵਾਈ ਭੇਜਦਾ ਹਾਂ, ਤੁਸਾਂ ਦੋ ਦੋ ਘੰਟੇ ਪਿਛੋਂ ਚਾਰ ਵਾਰੀ ਵਰਤਣੀ ਸਾਰੀ ਕਸਰ ਬਾਕੀ ਦੀ ਵਾਹਿਗੁਰੂ ਦੀ ਕ੍ਰਿਪਾ ਨਾਲ ਦੂਰ ਹੋ ਜਾਵੇਗੀ।"

ਇਹ ਆਖ ਕੇ ਭਾਈ ਸੱਜਣ ਸਿੰਘ ਹੁਰੀਂ ਆਪਣੀ ਦੁਕਾਨ ਪੁਰ ਚਲੇ ਗਏ ਅਤੇ ਆਪਣੇ ਨੌਕਰ ਦੇ ਹੱਥ ਚਾਰ ਪੁੜੀਆਂ ਭੇਜ ਦਿੱਤੀਆਂ। ਉਨ੍ਹਾਂ ਚੌਹਾਂ ਪੁੜੀਆਂ ਦੇ ਵਰਤਣ ਨਾਲ ਭਾਈ ਜੀ ਬਿਲਕੁਲ ਨਿਰੋਗ ਹੋ ਗਏ।

ਸ਼ਾਮ ਨੂੰ ਜਦ ਆਪ ਕੁਝ ਤੁਰਨ ਫਿਰਨ ਲਗੇ ਤਾਂ ਸਰੂਪ ਕੌਰ ਨੂੰ ਸ਼ਾਂਤੀ ਆਈ। ਉਸ ਨੇ ਆਪਣੇ ਪਤੀ ਅਤੇ ਸੱਸ ਅੰਨ ਪਾਣੀ ਖੁਆ ਕੇ ਫੇਰ ਆਪ ਅੰਨ ਮੂੰਹ ਲਾਇਆ ਕਿਉਂਕਿ ਉਹ ਪਤੀ ਨੂੰ ਖੁਆਏ ਬਿਨਾਂ ਆਪ ਪਹਿਲਾਂ ਭੋਜਨ ਨਹੀਂ ਸੀ ਖਾਂਦੀ।

ਪਤੀ ਨੂੰ ਪ੍ਰਸੰਨ ਅਤੇ ਸ਼ਾਂਤ ਚਿੱਤ ਵੇਖ ਕੇ ਸਤਵੰਤੀ ਸਰੂਪ ਕੌਰ ਨੇ

ਕਿਹਾ– 'ਸੁਆਮੀ ਜੀ ! ਵਾਹਿਗੁਰੂ ਦੀ ਵੱਡੀ ਕ੍ਰਿਪਾ ਹੋ ਗਈ ਹੈ ਜੋ ਮੈਂ ਰੁੜ੍ਹਦੀ ਹੋਈ ਨੂੰ ਫੜ ਕੇ ਰਖ ਲਿਆ ਹੈ। ਕੱਲ੍ਹ ਦਾ ਕੋਈ ਦਿਨ ਹੀ ਅਜਿਹਾ ਸੀ ਕਿ ਜਿਸ ਵਿਚ ਕਈ ਕੰਮ ਸਾਡੀ ਪਰੀਖਯਾ ਦੇ ਹੋ ਗਏ ਹਨ। ਸੁਆਮੀ ਜੀ ! ਤੁਹਾਡਾ ਤਾਂ ਏਧਰ ਇਹ ਹਾਲ ਸੀ, ਅਤੇ ਮੈਂ ਇਕ ਹੋਰ ਜਾਲ ਵਿਚ ਜਾ ਫਸੀ ਸੀ, ਪਰ ਵਾਹਿਗੁਰੂ ਦੀ ਕ੍ਰਿਪਾ ਅਤੇ ਤੁਹਾਡੇ ਪ੍ਰਤਾਪ ਕਰਕੇ ਮੇਰਾ ਇਕ ਵਾਲ ਭੀ ਵਿੰਗਾ ਨਹੀਂ ਹੋਇਆ।'' ਪਤੀ ਦੇ ਪੁਛਣ ਪਰ ਉਸ ਨੇ ਕਲ੍ਹ ਦੀ ਸਾਰੀ ਵਾਰਤਾ ਆਦਿ ਤੋਂ ਲੈ ਕੇ ਅੰਤ ਤਕ ਸੁਣਾਈ, ਜਿਸ ਨੂੰ ਸੁਣਦਿਆਂ ਸੁਣਦਿਆਂ ਭਾਈ ਹੁਰਾਂ ਨੂੰ ਗੁੱਸਾ ਭੀ ਆਵੇ ਅਤੇ ਹੌਂਸਲਾ ਭੀ ਆਵੇ । ਗੁੱਸਾ ਤਾਂ ਥਾਣੇਦਾਰ ਅਤੇ ਉਸ ਬੁੱਢੀ ਦੀਆਂ ਗੱਲਾਂ ਉਪਰ ਅਤੇ ਸੰਤੋਖ ਆਪਣੀ ਇਸਤ੍ਰੀ ਦੇ ਧਰਮ ਆਚਰਣ ਉੱਪਰ ਹੁੰਦਾ ਸੀ। ਸਰੂਪ ਕੌਰ ਨੇ ਕਿਹਾ–ਸਵਾਮੀ ਜੀ ! ਮੈਂ ਕੀ ਦੱਸਾਂ ? ਉਸ ਫਫੇ-ਕੁੱਟਣ ਦੇ ਪ੍ਰਪੰਚ ਵਿਚ ਮੇਰੀ ਸੱਸ ਅਤੇ ਮੈਂ ਅਜਿਹੀਆਂ ਫਸ ਗਈਆਂ ਕਿ ਬੱਸ ਕੋਈ ਕਸਰ ਨਹੀਂ ਸੀ ਕਿ ਮੇਰਾ ਸਤ ਭੰਗ ਹੋ ਜਾਂਦਾ। ਭਾਵੇਂ ਮੇਰਾ ਦਿਲ ਤੁਹਾਥੋਂ ਪੁਛੇ ਬਿਨਾਂ ਜਾਣ ਨੂੰ ਨਹੀਂ ਕਰਦਾ ਸੀ, ਪਰ ਮਾਂ ਦੀ ਆਗਯਾ ਨੂੰ ਮੈਂ ਮੋੜ ਨਾ ਸਕੀ, ਪਰ ਤੁਹਾਥੋਂ ਪੁੱਛ ਕੇ ਨਾ ਜਾਣ ਵਿਚ ਮੈਨੂੰ ਅਜਿਹੇ ਦੁਖ ਭੋਗਣੇ ਪਏ। ਸੁਆਮੀ ! ਮੈਨੂੰ ਖਿਮਾ ਕਰੋ, ਮੈਥੋਂ ਇਹ ਵੱਡਾ ਭਾਰੀ ਅਪਰਾਧ ਹੋ ਗਿਆ' ਇਹ ਕਹਿੰਦੀ ਹੋਈ ਸਰੂਪ ਕੌਰ ਰੋ ਪਈ ਤੇ ਪਤੀ ਦੇ ਚਰਨਾਂ ਤੇ ਢਹਿ ਪਈ।

ਇਹ ਦੇਖ ਕੇ ਭਾਈ ਗੁਰਮੁਖ ਸਿੰਘ ਜੀ ਨੇ ਉਸ ਨੂੰ ਗਲ ਨਾਲ ਲਾ ਕੇ ਪਿਆਰ ਦਿੱਤਾ ਅਤੇ ਪੱਲੇ ਨਾਲ ਅੱਖਾਂ ਪੂੰਝੀਆਂ। ਉਨ੍ਹਾਂ ਨੇ ਕਿਹਾ :–

''ਸਰੂਪ ! ਇਸ ਵਿਚ ਤੇਰਾ ਕੋਈ ਅਪਰਾਧ ਨਹੀਂ, ਇਹ ਹੋਣੀ ਸੀ ਜੋ ਹੋ ਗਈ। ਤੂੰ ਮੇਰੀ ਨਹੀਂ ਪਰ ਮੇਰੀ ਮਾਤਾ ਦੀ ਆਗਯਾ ਮੰਨ ਕੇ ਗਈ ਸੀ। ਤੈਨੂੰ ਅਤੇ ਤੇਰਿਆਂ ਕਾਰਿਆਂ ਨੂੰ ਬਹੁਤ ਸ਼ਾਬਾਸ਼ ਹੈ ! ਤੈਂ ਬਹੁਤ ਭਾਰੀ ਹੌਸਲੇ ਵਾਲਾ ਕੰਮ ਕੀਤਾ ਹੈ। ਅਜੇਹੇ ਜਾਲ ਵਿਚ ਫਸ ਕੇ ਭੀ ਆਪਣੇ ਸਤ ਨੂੰ ਕਾਇਮ ਰੱਖਿਆ ਹੈ। ਤੇਰੀ ਪਤਿਭਗਤੀ ਅਤੇ ਪੱਕਾ ਨਿਸਚਾ ਦੇਖ ਕੇ ਮੇਰੇ ਮਨ ਨੂੰ ਬਹੁਤ ਸੰਤੋਖ ਹੁੰਦਾ ਹੈ ਤੇਰੀ ਸਤ ਅਤੇ ਧਰਮ ਨੇ ਮੈਨੂੰ ਬਚਾ ਲਿਆ ਹੈ। ਤੇਰ ਵਰਗੀ ਕੋਮਲ ਅੰਗਾਂ ਵਾਲੀ ਇਸਤ੍ਰੀ ਨੂੰ ਅਜੇਹਾ ਸਾਹਸ ਅਤੇ ਬਲ ਦੇ ਕੇ

ਵਾਹਿਗੁਰੂ ਨੇ ਦਿਖਾਲ ਦਿਤਾ ਹੈ ਕਿ ਜੋ ਆਪਣੇ ਧਰਮ ਦੀ ਰਖਯਾ ਕਰਨੀ ਚਾਹੁੰਦੀ ਹੈ ਮੈਂ ਉਸ ਦੀ ਇਸ ਤਰ੍ਹਾਂ ਸਹਾਇਤਾ ਕਰਦਾ ਹਾਂ। ਇਹ ਇਕ ਵਾਹਿਗੁਰੂ ਦੀ ਮਾਇਆ ਹੈ। ਤੂੰ ਧੰਨ ਹੈਂ! ਤੇਰੇ ਜੇਹੀ ਇਸਤ੍ਰੀ ਪਾ ਕੇ ਮੈਂ ਪਵਿੱਤਰ ਹੋ ਗਿਆ ਹਾਂ ਅਤੇ ਮੇਰਾ ਘਰ ਭੀ ਪਵਿੱਤਰ ਹੋ ਗਿਆ ਹੈ। ਤੇਰੀ ਪਤੀ ਭਗਤੀ ਨੇ ਸੰਸਾਰ ਨੂੰ ਦਿਖਾਲ ਦਿੱਤਾ ਹੈ ਕਿ ਇਸ ਮਹਾਂ ਘੋਰ ਕਲਜੁਗ ਵਿਚ ਜੇਕਰ ਕੋਈ ਪੁੰਨ ਦਾ ਸਥਾਨ ਹੈ, ਜੇ ਕੋਈ ਤੀਰਥ ਹੈ ਤਾਂ ਉਹ ਪਤਿਬ੍ਰਤਾ ਇਸਤ੍ਰੀਆਂ ਹੀ ਹਨ।

"ਸ੍ਵਾਮੀ ਜੀ! ਭਾਵੇਂ ਤੁਸੀਂ ਮੇਰਾ ਅਪਰਾਧ ਨਾ ਮੰਨੋ, ਪਰ ਮੈਨੂੰ ਆਗਯਾ ਨਾ ਮੰਗਣ ਦਾ ਪੂਰਾ ਫਲ ਪੂਰੀ ਸਜ਼ਾ ਮਿਲ ਚੁਕੀ ਹੈ। ਜਦ ਤੱਕ ਤੁਸੀਂ ਮੈਨੂੰ ਖਿਮਾਂ ਨਹੀਂ ਕਰੋਗੇ ਤਦ ਤੱਕ ਮੈਨੂੰ ਸੰਤੋਖ ਨਹੀਂ ਆਵੇਗਾ। ਜੇਕਰ ਤੁਸੀਂ ਮੈਨੂੰ ਸੱਚੇ ਦਿਲੋਂ ਪ੍ਰੇਮ ਕਰਦੇ ਹੋ, ਤਾਂ ਇਕ ਵਾਰ ਆਖ ਦਿਓ ਕਿ ਜਾਹ ਤੇਰਾ ਅਪਰਾਧ ਮਾਫ਼ ਕੀਤਾ।"

"ਸਰੂਪ! ਤੂੰ ਮਾਤਾ ਜੀ ਦੀ ਆਗਯਾ ਮੰਨ ਕੇ ਗਈ ਸੈਂ, ਇਸ ਲਈ ਤੇਰਾ ਤਾਂ ਇਸ ਵਿਚ ਕੋਈ ਵੀ ਅਪਰਾਧ ਨਹੀਂ, ਪਰ ਜੇਕਰ ਤੂੰ ਇਸ ਵਿਚ ਭੀ ਆਪਣਾ ਅਪਰਾਧ ਮੰਨਦੀ ਹੈਂ ਤਾਂ ਮੈਂ ਖਿਮਾਂ ਕਰਦਾ ਹਾਂ।" ਇਹ ਆਖ ਕੇ ਪਤੀ ਨੇ ਉਸ ਨੂੰ ਗਲ ਨਾਲ ਲਾ ਲਿਆ ਅਤੇ ਪਿਆਰ ਦਿੱਤਾ। ਸਰੂਪ ਕੌਰ ਦੇ ਮਨ ਦਾ ਦੁਖ ਸਾਰਾ ਨਵਿਰਤ ਹੋ ਗਿਆ, ਉਸ ਨੇ ਆਪਣੇ ਆਪ ਨੂੰ ਬਹੁਤ ਵਡਭਾਗੀ ਸਮਝਿਆ।

o

# ੪

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਲਾਇਆ ਹੋਇਆ ਸਿੱਖੀ ਬੂਟਾ ਜਦ ਹੌਲੀ ਹੌਲੀ ਪ੍ਰਿਥਮ ਸਤਿਗੁਰੂ ਸਾਹਿਬਾ ਦੀ ਯਥਾਯੋਗ ਪਾਲਣਾ ਨਾਲ ਵੱਡਾ ਹੋਇਆ ਅਤੇ ਉਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਛਾਂਗ ਕੇ ਵੱਖਰਿਆਂ ਕੀਤਾ ਤਦ ਉਹ ਐਨੀ ਛੇਤੀ ਵਧ ਗਿਆ ਕਿ ਉਸ ਦੇ ਅੱਗੇ ਸਾਰੇ ਬ੍ਰਿੱਛ ਤੁੱਛ ਨਜ਼ਰ ਆਉਣ ਲੱਗੇ। ਉਸ ਦੀਆਂ ਪਸਰਦੀਆਂ ਪਸਰਦੀਆਂ ਜਦ ਬਾਰਾਂ ਡਾਲ ਰੂਪ ਬਾਰਾਂ ਮਿਸਲਾਂ ਪੂਰਨ ਹੋਈਆਂ ਤਾਂ ਉਸ ਦਾ ਤੇਜ ਪਰਤਾਪ ਬਹੁਤ ਵਧ ਗਿਆ। ਇਹ ਬਾਰਾਂ ਡਾਲਾਂ ਚੌਫੇਰੇ ਪਸਰ ਕੇ ਸਾਰੇ ਹਿੰਦੁਸਤਾਨ ਉੱਤੇ ਛਾ ਗਈਆਂ।

ਉਨ੍ਹਾਂ ਬਾਰਾਂ ਮਿਸਲਾਂ ਵਿਚੋਂ ਨਕਈਆਂ ਦੀ ਮਿਸਲ ਸਹਾਰਨ ਪੁਰ, ਮੇਰਠ, ਦਿੱਲੀ, ਆਗਰਾ, ਕਾਨ੍ਹਪੁਰ, ਇਲਾਹਾਬਾਦ ਆਦਿ ਨਗਰਾਂ ਨੂੰ ਫਤਹਿ ਕਰਦੀ ਹੋਈ ਕਾਂਸ਼ੀ ਜਾ ਨਿਕਲੀ। ਉਸ ਮਿਸਲ ਦੇ ਕੁਝ ਆਦਮੀ ਇਲਾਹਾਬਾਦ ਦੇ ਉਰਲੇ ਕੰਢੇ ਸਰਦਾਰ ਪੁਰ ਵਿਚ ਵਸ ਗਏ, ਉਨ੍ਹਾਂ ਵਿੱਚ ਇੱਕ ਭਾਈ ਗੱਜਣ ਸਿੰਘ ਮਾਝੇ ਦੇ ਵਸਨੀਕ ਭੀ ਸੀਗੇ, ਅਤੇ ਭਾਈ ਗਜਣ ਸਿੰਘ ਜੀ ਦੇ ਪੁਤਰ ਹੀ ਸਾਡੇ ਭਾਈ ਗੁਰਮੁਖ ਸਿੰਘ ਜੀ ਹਨ। ਇਹ ਪਹਿਲੇ ਆਪਣੀ ਮਾਤਾ ਨਾਲ ਆਪਣੇ ਪਿੰਡ ਹੀ ਰਹਿੰਦੇ ਸਨ, ਪਰ ਜਦ ਇਨ੍ਹਾਂ ਦੇ ਪਿਤਾ ਗੱਜਣ ਸਿੰਘ ਜੀ ਸਰਦਾਰ ਪੁਰ ਵਿਚ ਮਿਸਲ ਨਾਲੋਂ ਵਖ ਹੋ ਕੇ ਰਹਿ ਗਏ ਤਾਂ ਉਨ੍ਹਾਂ ਉਥੇ ਹੀ ਆਪਣਾ ਘਰ ਬਾਰ ਬਣਾ ਲਿਆ ਅਤੇ ਬਹੁਤ ਸਾਰੀ ਜ਼ਮੀਨ ਭੀ ਕਾਬੂ ਕਰ ਲਈ। ਇਸ ਤਰ੍ਹਾਂ ਜਦ ਉਹ ਆਪਣਾ ਡੇਰਾ ਚੰਗੀ ਤਰ੍ਹਾਂ ਜਮਾ ਚੁਕੇ ਤਾਂ ਫੇਰ ਉਹ ਆਪਣੇ ਪਰਿਵਾਰ ਨੂੰ ਲੈਣ ਲਈ ਆਪਣੇ ਪਿੰਡ ਆਏ। ਭਾਈ ਗੁਰਮੁਖ ਸਿੰਘ ਦੀ ਸਗਾਈ ਹੋ ਹੀ ਚੁਕੀ ਸੀ, ਇਸ ਲਈ ਭਾਈ ਗੱਜਣ ਸਿੰਘ ਜੀ ਨੇ ਸੋਚਿਆ ਕਿ ਰੋਜ਼ ਰੋਜ਼ ਏਧਰ ਏਨੀ ਦੂਰ ਕੌਣ ਪਿਆ ਆਉਂਦਾ ਹੈ, ਇਸ ਲਈ ਕਾਕੇ ਦਾ ਵਿਆਹ ਭੀ ਕੀਤੀ ਚਲੀਏ। ਉਨ੍ਹਾਂ ਨੇ ਆਪਣੇ ਸੰਬੰਧੀਆਂ ਨੂੰ

ਮਿਲ ਕੇ ਗੱਲ ਗਿਣੀ, ਜਿਸ ਨੂੰ ਉਨ੍ਹਾਂ ਵੀ ਪਰਵਾਨ ਕਰ ਲਿਆ ਅਤੇ ਗੁਰ-ਮਰਯਾਦਾ ਅਨੁਸਾਰ ਗੁਰਮੁਖ ਸਿੰਘ ਦਾ ਵਿਆਹ ਹੋ ਗਿਆ। ਵਿਆਹ ਦੋ ਪੰਦਰਾਂ ਦਿਨ ਬਾਦ ਭਾਈ ਗੱਜਣ ਸਿੰਘ ਜੀ ਨੇ ਆਪਣੀ ਜਾਗੀਰ ਵੱਲ ਜਾਣ ਦੀ ਤਿਆਰੀ ਕੀਤੀ। ਆਪਣੀ ਵਹੁਟੀ, ਪੁਤ੍ਰ ਅਤੇ ਨੂੰਹ ਨੂੰ ਨਾਲ ਲੈ ਕੇ ਹੌਲੀ ਹੌਲੀ ਮੰਜ਼ਲਾਂ ਕਰਦੇ ਉਹ ਆਪਣੇ ਪਿੰਡ ਜਾ ਪੁੱਜੇ, ਅਤੇ ਆਨੰਦ ਨਾਲ ਰਹਿਣ ਲੱਗੇ।

ਸੰਮਤ ੧੯੭੫ ਵਿਚ ਮਾਘ ਦੇ ਮਹੀਨੇ ਭਾਈ ਗੱਜਣ ਸਿੰਘ ਜੀ ਦਾ ਚਲਾਣਾ ਹੋ ਗਿਆ। ਹੁਣ ਸਾਰੇ ਘਰ ਦਾ ਭਾਰ ਭਾਈ ਗੁਰਮੁਖ ਸਿੰਘ ਦੇ ਸਿਰ ਆ ਪਿਆ। ਉਸ ਨੇ ਜ਼ਮੀਨ ਦਾ ਅੱਧ ਲੈਣਾ ਕਰ ਕੇ ਰਾਹਕਾਂ ਨੂੰ ਦੇ ਦਿੱਤੀ ਅਤੇ ਆਪ ਪਿੰਡ ਵਿਚ ਜੀ-ਪਰਚਾਵੇ ਵਾਸਤੇ ਦੁਕਾਨ ਕਰ ਲਈ।

ਜਿਸ ਵੇਲੇ ਥਾਣੇਦਾਰ ਅਮੀਰ ਅਲੀ ਨੇ ਸਤਵੰਤੀ ਸਰੂਪ ਕੌਰ ਨੂੰ ਆਪਣੇ ਜਾਲ ਵਿਚ ਫਸਾਇਆ ਸੀ, ਉਸ਼ ਵੇਲੇ ਉਨ੍ਹਾਂ ਦੇ ਕਾਕੇ ਧਿਆਨ ਸਿੰਘ ਦੀ ਉਮਰ ਪੰਜਾਂ ਵਰ੍ਹਿਆਂ ਦੀ ਸੀ। ਉਨ੍ਹਾਂ ਦਿਨਾਂ ਵਿਚ ਬੁਖਾਰ ਦਾ ਬਹੁਤ ਜ਼ੋਰ ਸੀ। ਸੋ ਕਾਕਾ ਭੀ ਕਈ ਦਿਨਾਂ ਤੋਂ ਉਸ ਬੁਖ਼ਾਰ ਨਾਲ ਪਿਆ ਹੋਇਆ ਸੀ, ਪਰ ਥਾਣੇਦਾਰ ਵਾਲੀ ਗੱਲ ਦੇ ਪਿਛੋਂ ਉਸ ਨੂੰ ਭੀ ਵਾਹਿਗੁਰੂ ਦੀ ਕ੍ਰਿਪਾ ਨਾਲ ਅਰਾਮ ਆਉਣ ਲੱਗਾ ਅਤੇ ਕੁਝ ਦਿਨਾਂ ਵਿਚ ਹੀ ਉਹ ਚੰਗਾ ਭਲਾ ਹੋ ਗਿਆ।

ਥਾਣੇਦਾਰ ਵਾਲੀ ਘਟਨਾ ਨੂੰ ਅੱਜ ਪੰਜ ਵਰ੍ਹੇ ਬੀਤ ਚੁੱਕੇ ਸਨ। ਉਸ ਥਾਣੇ ਉੱਪਰ ਕਈ ਥਾਣੇਦਾਰ ਆਏ ਅਤੇ ਗਏ, ਪਰ ਅਮੀਰ ਅਲੀ ਦਾ ਕੁਝ ਪਤਾ ਨਾ ਲੱਗਾ ਕਿ ਉਹ ਕਿਥੇ ਗਿਆ।

ਇਕ ਦਿਨ ਭਾਈ ਗੁਰਮੁਖ ਸਿੰਘ ਜੀ ਦਾ ਸਾਰਾ ਪਰਿਵਾਰ ਅਨੰਦ ਨਾਲ ਬੈਠਾ ਹੋਇਆ ਅੱਗ ਸੇਕ ਰਿਹਾ ਸੀ, ਮੱਘਰ ਦੇ ਦਿਨ ਸਨ ਅਤੇ ਠੰਢ ਕਾਫੀ ਪੈ ਰਹੀ ਸੀ। ਗੁਰ ਸਪਤਮੀ ਨੂੰ ਅਜੇ ਵੀਹ ਦਿਨ ਰਹਿੰਦੇ ਸਨ। ਭਾਈ ਗੁਰਮੁਖ ਸਿੰਘ ਦੀ ਮਾਤਾ ਨੇ ਆਪਣੀ ਇੱਛਾ ਪ੍ਰਗਟ ਕੀਤੀ ਕਿ ਹੁਣ ਮੇਰਾ ਬ੍ਰਿਧ ਸਰੀਰ ਹੈ, ਇਸ ਲਈ ਮੇਰਾ ਦਿਲ ਕਰਦਾ ਹੈ ਕਿ ਮੈਂ ਇਕ ਵਾਰੀ ਪਟਨੇ ਸਾਹਿਬ ਦੇ ਗੁਰਦਵਾਰੇ ਦਾ ਦਰਸ਼ਨ ਕਰਾਂ। ਨਾ ਜਾਣੀਏਂ ਸਰੀਰ ਕਿਸ ਵੇਲੇ ਛੁੱਟ ਜਾਵੇ, ਇਸ ਲਈ ਪੁੱਤ੍ਰ! ਜੇਕਰ ਤੂੰ ਹਿੰਮਤ ਕਰੇਂ ਤਾਂ ਅਸੀਂ ਦਰਸ਼ਨ ਕਰ ਹੀ ਲਈਏ। ਭਾਈ ਗੁਰਮੁਖ ਸਿੰਘ ਨੇ ਇਸ ਇੱਛਾ ਦੀ ਸ਼ਲਾਘਾ ਕੀਤੀ ਅਤੇ ਸਾਰਾ ਪਰਿਵਾਰ ਪਟਨੇ ਸਾਹਿਬ ਜਾਣ ਲਈ ਤਿਆਰ ਹੋਇਆ। ਦੂਜੇ ਦਿਨ ਹੀ ਕੂਚ ਕਰ ਕੇ ਉਹ

ਦਰਿਆ ਉੱਪਰ ਜਾ ਪਹੁੰਚੇ। ਉਸ ਵੇਲੇ ਦਰਿਆਵਾਂ ਉੱਪਰ ਪੁਲ ਬਹੁਤ ਘੱਟ ਹੁੰਦੇ ਸਨ। ਵੈਰੀਆਂ ਦੇ ਭੈ ਕਰ ਕੇ ਪੁਲ ਕੋਈ ਬਣਾਉਂਦਾ ਹੀ ਨਹੀਂ ਸੀ। ਸੋ ਦਰਿਆ ਦੇ ਪਾਰ ਹੋਣ ਲਈ ਲੋਕ ਬੇੜੀਆਂ ਉੱਪਰ ਚੜ੍ਹਦੇ ਸਨ। ਭਾਈ ਗੁਰਮੁਖ ਸਿੰਘ ਦਾ ਪਰਿਵਾਰ ਵੀ ਇਕ ਬੇੜੀ ਵਿਚ ਚੜ੍ਹ ਕੇ ਪਾਰ ਜਾਣ ਲੱਗਾ। ਭਾਵੇਂ ਸਿਆਲ ਦੇ ਦਿਨ ਸਨ, ਪਰ ਉਸ ਸਾਲ ਅਜੇਹੀਆਂ ਬਰਸਾਤਾਂ ਹੋਈਆਂ ਕਿ ਨਦੀ ਹੁਨਾਲੇ ਵਾਂਗ ਜਲ ਨਾਲ ਭਰਪੂਰ ਸੀ ਅਤੇ ਬਹੁਤ ਜ਼ੋਰ ਨਾਲ ਵਗ ਰਹੀ ਸੀ। ਜਿਸ ਵੇਲੇ ਬੇੜੀ ਦਰਿਆ ਦੇ ਅੱਧ ਵਿਚਕਾਰ ਜਾ ਪਹੁੰਚੀ ਤਾਂ ਇਜਿਹਾ ਹੜ੍ਹ ਆਇਆ ਅਤੇ ਝੱਖੜ ਝੁੱਲਣ ਲੱਗਾ ਕਿ ਬੇੜੀ ਡੱਕੋ-ਡੋਲੇ ਖਾਣ ਲੱਗੀ। ਸਾਰੇ ਭੈ-ਭੀਤ ਹੋ ਕੇ ਵਾਹਿਗੁਰੂ ਵਾਹਿਗੁਰੂ ਜਪਣ ਲੱਗੇ। ਹੜ੍ਹ ਦੇ ਆਉਣ ਦਾ ਚੁਫੇਰੇ ਸ਼ੋਰ ਮਚ ਗਿਆ, ਬੇਅੰਤ ਪਾਣੀ ਆ ਗਿਆ। ਥਾਹ ਦਾ ਕੋਈ ਪਤਾ ਨਹੀਂ ਲਗਦਾ: ਬੇੜੀ ਮੰਝਧਾਰ ਵਿਚ ਪੈ ਕੇ ਰੁੜ੍ਹ ਚੱਲੀ। ਇਹ ਦੇਖ ਕੇ ਮਲਾਹ ਨੇ ਕਿਹਾ :-

"ਮਹਾਰਾਜ! ਅਬ ਨੱਯਾ ਹਮਾਰੇ ਹਾਥ ਨਾਹੀਂ ਹੈ। ਅਬ ਭਗਵਾਨ ਪਾਰ ਲਗਾਇ ਹੈ। ਰਾਮ ਸੁਮਿਰਨੋ ਹੋਇ ਤੋ ਸਿਮਰ ਲੇਉ।"

ਇਹ ਸੁਣ ਕੇ ਭਾਈ ਗੁਰਮੁਖ ਸਿੰਘ ਜੀ ਬਹੁਤ ਘਾਬਰ ਗਏ, ਪਰ ਉਹਨਾਂ ਦੀ ਘਬਰਾਹਟ ਦੇਖ ਕੇ ਸਰੂਪ ਕੌਰ ਨੇ ਕਿਹਾ- "ਸਵਾਮੀ ਜੀ, ਘਬਰਾਓ ਨਹੀਂ। ਬੇੜੀ ਵਿਚ ਹੋਰ ਭੀ ਕਈ ਚੱਪੇ ਪਏ ਹੋਏ ਹਨ, ਇਕ ਤੁਸੀਂ ਫੜ ਲੌ ਅਤੇ ਇਕ ਮੈਂ ਫੜ ਲੈਂਦੀ ਹਾਂ। ਜ਼ੋਰ ਲਾਓ ਜੇਕਰ ਵਾਹਿਗੁਰੂ ਕਰੇਗਾ ਤਾਂ ਪਾਰ ਲਗ ਹੀ ਜਾਵਾਂਗੇ।"

ਇਹ ਸੁਣ ਕੇ ਭਾਈ ਗੁਰਮੁਖ ਸਿੰਘ ਜੀ ਨੂੰ ਕੁਝ ਹੌਸਲਾ ਆਇਆ ਅਤੇ ਉਨ੍ਹਾਂ ਇਕ ਚੱਪਾ ਆਪ ਫੜ ਲਿਆ ਅਤੇ ਦੂਜਾ ਆਪਣੀ ਪਤਨੀ ਨੂੰ ਫੜਾਇਆ। ਤਿੰਨੋ ਜਣੇ ਖੂਬ ਜ਼ੋਰ ਨਾਲ ਚੱਪੇ ਮਾਰਨ ਲਗੇ। ਉਨ੍ਹਾਂ ਦੇ ਇਸ ਉੱਦਮ ਨਾਲ ਬੇੜੀ ਕੁਝ ਕਿਨਾਰੇ ਵਲ ਮੁੜਨ ਭੀ ਲੱਗ ਪਈ, ਪਰ ਪੰਜ ਮਿੰਟ ਭੀ ਨਹੀਂ ਹੋਏ ਸਨ ਕਿ ਇਜਿਹੇ ਜ਼ੋਰ ਦਾ ਝੱਖੜ ਝੁਲਿਆ ਕਿ ਬੇੜੀ ਫੇਰ ਮੰਝਧਾਰ ਵਿਚ ਪੈ ਗਈ। ਤਿੰਨੇ ਜਣੇ ਚੱਪੇ ਮਾਰ ਮਾਰ ਥੱਕ ਗਏ, ਪਰ ਬੇੜੀ ਫੇਰ ਕਿਨਾਰੇ ਵੱਲ ਨਾ ਗਈ। ਪਾਣੀ ਦੇ ਵੇਗ ਅਤੇ ਝਖੜ ਦੇ ਜ਼ੋਰ ਨਾਲ ਬੇੜੀ ਰੁੜ੍ਹ ਗਈ। ਖੋਟੇ ਭਾਗਾਂ ਨਾਲ ਬੇੜੀ ਦੇ ਅਗੇ ਇਕ ਵਡੀ ਸਾਰੀ ਚਟਾਨ ਆ ਗਈ, ਬੇੜੀ ਚਟਾਨ ਨਾਲ ਵਜ ਕੇ ਚੂਰ ਚੂਰ ਹੋ ਗਈ। ਮਲਾਹ ਤਾਂ ਚਟਾਨ ਉਪਰ ਛਾਲ ਮਾਰ ਕੇ ਬਚ ਗਿਆ ਪਰੰਤੂ ਬਾਕੀਆਂ ਦਾ ਉਸ ਸਮੇਂ ਕੁਝ ਪਤਾ ਨਾ ਲੱਗਾ! o

# ੫

"ਮੌਲਾ ਤੇਰਾ ਭਲਾ ਕਰੇ ਬਾਬਾ ! ਫਕੀਰ ਨੂੰ ਇਕ ਮੁੱਠ ਛੋਲੇ ਮਿਲ ਜਾਣ। ਭੁੱਖ ਲੱਗੀ ਹੋਈ ਹੈ।"

"ਹੈਂ, ਹੈਂ, ਖ਼ਾਨ ਸਾਹਿਬ ! ਤੁਸੀਂ ਕਿਥੇ ? ਤੁਹਾਡੀ ਇਹ ਹਾਲਤ ਕਿਸ ਤਰ੍ਹਾਂ ਹੋ ਗਈ ? ਆਓ ਜ਼ਰਾ ਬੈਠੋ ਮੈਂ ਤੁਹਾਡੇ ਵਾਸਤੇ ਖਾਣਾ ਲੈ ਆਉਂਦਾ ਹਾਂ।"

"ਨਹੀਂ ਭਾਈ ! ਮੈਨੂੰ ਹੋਰ ਕਿਸੇ ਚੀਜ਼ ਦੀ ਕੋਈ ਲੋੜ ਨਹੀਂ। ਦੇਣਾ ਹੋਵੀ ਤਾਂ ਇਕ ਮੁੱਠ ਛੋਲੇ ਦੇ ਦੇਹ, ਬੱਸ ਬਹੁਤੇ ਦੀ ਲੋੜ ਨਹੀਂ।"

"ਚੰਗਾ, ਬੈਠੋ ਤਾਂ ਸਹੀ, ਮੈਂ ਤੁਹਾਡੇ ਵਾਸਤੇ ਖਾਣਾ ਲੈ ਆਉਂਦਾ ਹਾਂ।"

"ਨਹੀਂ ਭਈ ਅਸੀਂ ਖੜੇ ਹੀ ਚੰਗੇ ਹਾਂ।"

"ਹੱਛਾ ਤੁਸੀਂ ਹੁਣ ਆਏ ਕਿਧਰੋਂ ਹੋ ?"

"ਬਾਬਾ ! ਤੈਨੂੰ ਇਨ੍ਹਾਂ ਗੱਲਾਂ ਨਾਲ ਕੀ ਮਤਲਬ ਹੈ ?"

"ਮਤਲਬ ਨਹੀਂ ਤਾਂ ਐਵੇਂ ਪਿਆ ਪੁਛਦਾ ਹਾਂ ? ਦੱਸ ਦੇਣ ਵਿਚ ਤੁਹਾਡਾ ਹਰਜ ਹੀ ਕੀ ਹੈ ?"

"ਮੇਰਾ ਹਰਜ ਨਹੀਂ, ਤਾਂ ਤੇਰਾ ਇਸ ਵਿਚ ਭਲਾ ਹੀ ਕੀ ਹੈ ?"

"ਖਾਨ ਸਾਹਿਬ ! ਕੀ ਤੁਸੀਂ ਮੈਨੂੰ ਹੁਣ ਭੁੱਲ ਗਏ ਹੋ ? ਮੈਂ ਮੀਰ ਮੁਹੰਮਦ ਹਾਂ।"

"ਬੇਸ਼ਕ ਦੋਸਤ, ਮੈਂ ਤੈਨੂੰ ਪਛਾਣਦਾ ਹਾਂ, ਪਰ ਮੈਂ ਆਪਣੇ ਆਪ ਨੂੰ ਛਿਪਾਉਣਾ ਚਾਹੁੰਦਾ ਸਾਂ। ਹੱਛਾ ਜਦ ਤੈਂ ਪਛਾਣ ਲਿਆ ਹੈ ਤਾਂ ਤੈਨੂੰ ਹੁਣ ਆਪਣਾ ਹਾਲ ਦਸ ਦੇਣਾ ਚੰਗਾ ਜਾਪਦਾ ਹੈ। ਦੋਸਤ, ਉਸ ਵੇਲੇ ਤੈਂ ਮੈਨੂੰ ਮਰਦੇ ਹੋਏ ਨੂੰ ਬਚਾਇਆ ਸੀ, ਉਹ ਤੈਨੂੰ ਯਾਦ ਹੀ ਹੋਵੇਗਾ। ਇਸ ਦੇ ਪਿੱਛੋਂ ਥੋੜਾ ਜਿਹਾ ਹਾਲ ਤੂੰ ਉਸ ਬੁੱਢੀ ਪਾਸੋਂ ਸੁਣ ਚੁਕਾ ਹੋਵੇਂਗਾ। ਪਰ ਸ਼ਾਬਾਸ਼ ਹੈ ਉਸ ਔਰਤ ਨੂੰ, ਉਹ ਔਰਤ ਨਹੀਂ ਕੋਈ ਦੇਵੀ ਹੈ ! ਉਸ ਨੇ ਮੈਂ ਨਾਲਾਇਕ ਨੂੰ ਇਕ ਭਾਰੀ ਪਾਪ ਤੋਂ ਬਚਾਇਆ। ਸ਼ੁਕਰ ਹੈ ਅੱਲਾਹ ਪਰਵਦਗਾਰ ਦਾ ਕਿ ਮੈਂ ਇਕ

ਪਾਪ ਤੋਂ ਬਚ ਗਿਆ । ਕੀ ਖ਼ੁਦਾ ਜਾਣੇ ਉਸ ਔਰਤ ਵਿਚ ਉਸ ਵੇਲੇ ਕਿਥੋਂ ਇੰਨੀ ਤਾਕਤ ਆ ਗਈ ਸੀ ਕਿ ਉਹ ਮੇਰੀ ਹੀ ਤਲਵਾਰ ਨਾਲ ਮੇਰਾ ਸਿਰ ਵੱਢਣ ਨੂੰ ਤਿਆਰ ਹੋ ਗਈ । ਜੇਕਰ ਮੈਂ ਉਸ ਵੇਲੇ ਮਾਫੀ ਨਾ ਮੰਗਦਾ ਤਾਂ ਮੇਰੀ ਜਾਨ ਦੇ ਜਾਣ ਵਿਚ ਕੁਝ ਸ਼ੱਕ ਬਾਕੀ ਨਹੀਂ ਸੀ । ਪਰ ਲੱਖ ਲੱਖ ਸ਼ੁਕਰ ਹੈ ਉਸ ਦੇਵੀ ਦਾ ਜਿਸ ਨੇ ਆਪਣੀ ਇੱਜ਼ਤ ਨੂੰ ਹੱਥ ਪਾਉਣ ਵਾਲੇ ਮੈਂ ਨਾਲਾਇਕ ਨੂੰ ਫੇਰ ਭੀ ਮਾਫ ਕਰ ਦਿੱਤਾ ਅਤੇ ਮੇਰੀ ਜਾਨ ਬਖ਼ਸ਼ੀ ਕੀਤੀ । ਉਹ ਹੁਣ ਮੇਰੀ ਮਾਂ ਹੈ ਅਤੇ ਮੈਂ ਉਸ ਦਾ ਬੇਟਾ ਹਾਂ ।"

"ਹੱਛਾ ਖ਼ਾਨ ਸਾਹਿਬ, ਇਹ ਤਾਂ ਠੀਕ, ਪਰ ਇਹ ਤੁਹਾਡੇ ਕੰਨ ਵਿਚ ਕੀ ਹੈ ?"

"ਬੱਸ, ਉਸ ਨੇ ਮੇਰੀ ਜਾਨ ਬਖਸ਼ ਕੇ ਮੈਨੂੰ ਸਿਰਫ ਏਨੀ ਸਜ਼ਾ ਦਿੱਤੀ ਹੈ ਕਿ ਲੋਕਾਂ ਨੂੰ ਮੈਂ ਆਪਣਾ ਕਿੱਸਾ ਆਖ ਆਖ ਕੇ ਇਜਿਹੇ ਕੁਕਰਮ ਦੇ ਕਰਨ ਵੱਲੋਂ ਰੋਕਾਂ ਅਤੇ ਉਸ ਨੂੰ ਹਰਦਮ ਯਾਦ ਰੱਖਾਂ । ਜੇਕਰ ਕੋਈ ਮੇਰਾ ਕਿੱਸਾ ਸੁਣ ਲਵੇਗਾ ਤਾਂ ਫੇਰ ਉਸ ਨੂੰ ਕਦੇ ਕਿਸੇ ਸਿੱਖ ਔਰਤ ਨੂੰ ਛੇੜਨ ਦਾ ਹੀਆ ਨਹੀਂ ਪਵੇਗਾ । ਸੱਚਮੁੱਚ ਹੀ ਸੰਸਾਰ ਵਿਚ ਸਿੱਖ ਔਰਤਾਂ ਪੂਜਾ ਕਰਨ ਦੇ ਕਾਬਲ ਹਨ । ਆਹਾ ! ਦੋਸਤ ! ਜੇਕਰ ਤੂੰ ਭੀ ਉਸ ਵੇਲੇ ਮੌਜੂਦ ਹੁੰਦੋਂ ਤਾਂ ਜ਼ਰੂਰ ਤੂੰ ਭੀ ਉਸ ਦੇਵੀ ਅੱਗੇ ਸਿਜਦਾ ਕਰਦੋਂ ਅਤੇ ਆਪਣੇ ਆਪ ਨੂੰ ਧੰਨ ਸਮਝਦੋਂ ।"

"ਖ਼ਾਨ ਸਾਹਿਬ ! ਤੁਸਾਂ ਇਹ ਗੱਲ ਤਾਂ ਅਨੋਖੀ ਹੀ ਸੁਣਾਈ । ਕੀ ਸੱਚਮੁੱਚ ਹੀ ਸਿੱਖ ਔਰਤਾਂ ਅਜੇਹੀਆਂ ਹੁੰਦੀਆਂ ਹਨ ?"

"ਬੇਸ਼ੱਕ ਹੀ ਉਹ ਔਰਤਾਂ ਅਜੇਹੀਆਂ ਹੁੰਦੀਆਂ ਹਨ । ਉਹ ਮਰ ਜਾਣਾ ਕਬੂਲ ਕਰ ਲੈਣਗੀਆਂ, ਪਰ ਧਰਮ ਤੋਂ ਪਤਿਤ ਨਹੀਂ ਹੋਣਗੀਆਂ ।"

"ਤਦ ਤਾਂ ਉਹ ਜ਼ਰੂਰ ਹੀ ਪੂਜਣ ਯੋਗ ਹਨ, ਪਰ ਖ਼ਾਨ ਸਾਹਿਬ ਤੁਸਾਂ ਕੋਈ ਹਾਦਸੇ ਦੀ ਗੱਲ ਭੀ ਸੁਣੀ ਹੈ ? ਪਿਛਲੇ ਹਫਤੇ ਵਿਚ ਮੈਂ ਸੁਣਿਆਂ ਹੈ ਕਿ ਦਰਿਆ ਗੰਗਾ ਵਿਚ ਇਕ ਭਾਰੀ ਹਾਦਸਾ ਹੋ ਗਿਆ ਹੈ ।"

"ਹੈਂ ! ਕੀ ਹਾਦਸਾ ਹੋਇਆ ਹੈ ਜਲਦੀ ਆਖ ?"

"ਸੁਣਿਆਂ ਹੈ ਕਿ ਸਰਦਾਰ ਪੁਰ ਦੇ ਭਾਈ ਗੁਰਮੁਖ ਸਿੰਘ ਬੇੜੀ ਉੱਪਰ ਸਮੇਤ ਆਪਣੀ ਔਰਤ ਬੇਟੇ ਅਤੇ ਮਾਂ ਦੇ ਚੜ੍ਹ ਕੇ ਦਰਿਆ ਪਾਰ ਹੋ ਰਹੇ ਸਨ ਕਿ ਅਚਾਨਕ ਭਾਰੀ ਹੜ੍ਹ ਆਇਆ ਅਤੇ ਉਨ੍ਹਾਂ ਦੀ ਬੇੜੀ ਰੁੜ੍ਹ ਗਈ । ਖੜਗਪੁਰ ਦੇ

ਪਾਸ ਵਾਲੀ ਚਟਾਨ ਨਾਲ ਜਾ ਕੇ ਟਕਰਾਈ ਅਤੇ ਚੂਰਾ ਚੂਰਾ ਹੋ ਗਈ। ਉਸ ਦੇ ਆਦਮੀਆਂ ਦਾ ਫੇਰ ਕੁਝ ਪਤਾ ਨਹੀਂ ਲੱਗਾ। ਇਸ ਗੱਲ ਦੀ ਚੌਫੇਰੇ ਬਹੁਤ ਚਰਚਾ ਹੈ।"

"ਉਹੋ! ਅਫ਼ਸੋਸ! ਬਹੁਤ ਗ਼ਜ਼ਬ ਹੋ ਗਿਆ। ਕੀ ਭਾਈ ਗੁਰਮੁਖ ਸਿੰਘ ਦਾ ਸਾਰਾ ਪਰਿਵਾਰ ਗੰਗਾ ਵਿਚ ਡੁੱਬ ਗਿਆ? ਯਾ ਖ਼ੁਦਾ! ਕੀ ਤੂੰ ਮੇਰੀ ਮਾਂ ਨੂੰ ਭੀ ਅਸਮਾਨ ਉੱਤੇ ਚੁੱਕ ਲਿਆ? ਨਹੀਂ ਨਹੀਂ, ਅਜੇਹਾ ਕਦੇ ਨਹੀਂ ਹੋਵੇਗਾ। ਜੋ ਦੇਵੀ ਆਪਣੇ ਧਰਮ ਪਰ ਕੁਰਬਾਨ ਹੋਣ ਲਈ ਹਰ ਵੇਲੇ ਤਿਆਰ ਹੈ, ਖ਼ੁਦਾ ਉਸ ਦੀ ਜ਼ਰੂਰ ਮਦਦ ਕਰੇਗਾ। ਚੰਗਾ ਦੋਸਤ! ਮੈਂ ਭੀ ਹੁਣ ਤੇਰੇ ਪਾਸ ਇਕ ਮਿੰਟ ਠਹਿਰ ਨਹੀਂ ਸਕਦਾ। ਹੁਣ ਮੈਨੂੰ ਖਾਣਾ ਪੀਣਾ ਹਰਾਮ ਹੈ। ਮੈਂ ਜਿੱਥੋਂ ਤੱਕ ਵੱਸ ਚਲੇਗਾ, ਆਪਣੀ ਮਾਤਾ ਦੀ ਤਲਾਸ਼ ਕਰਾਂਗਾ। ਉਸ ਦੇ ਬਾਲ ਬੱਚੇ ਅਤੇ ਖ਼ਾਵੰਦ ਵਗੈਰਾ ਦਾ ਪਤਾ ਜਾ ਕੇ ਕੱਢਾਂਗਾ। ਜਿਸ ਦੇਵੀ ਨੇ ਮੇਰੀ ਜਾਨ ਬਖ਼ਸ਼ੀ ਹੈ ਉਸ ਦੀ ਨੇਕੀ ਦਾ ਬਦਲਾ ਦੇਣ ਵਿੱਚ ਮੈਨੂੰ ਖ਼ੁਸ਼ੀ ਹਾਸਲ ਹੋਵੇਗੀ।"

"ਨਹੀਂ ਨਹੀਂ, ਖ਼ਾਨ ਸਾਹਿਬ! ਆਪ ਇਹ ਕੀ ਕਹਿੰਦੇ ਹੋ? ਜਿਸ ਔਰਤ ਨੇ ਤੁਹਾਨੂੰ ਇਸ ਹਾਲਤ ਵਿਚ ਪੁਚਾ ਦਿਤਾ ਹੈ ਉਹ ਕਦੇ ਰਹਿਮ ਦੇ ਲਾਇਕ ਨਹੀਂ। ਨਾਹੱਕ ਆਪ ਇਸ ਤਕਲੀਫ ਵਿਚ ਕਿਉਂ ਪੈਂਦੇ ਹੋ? ਮੈਂ ਤੁਹਾਨੂੰ ਹਰਗਿਜ਼ ਇਸ ਖੰਦਕ ਵਿਚ ਨਹੀਂ ਡਿਗਣ ਦਿਆਂਗਾ।"

'ਵਾਹ ਭਈ ਵਾਹ! ਤੂੰ ਠੀਕ ਕਿਹਾ ਹੈ! ਜਿਸ ਨੇ ਮੈਨੂੰ ਜ਼ਿੰਦਾ ਛਡਿਆ ਅਤੇ ਨੇਕ ਰਾਹ ਦਸਿਆ ਹੈ, ਜੋ ਮੈਨੂੰ ਗੁਨਾਹਾਂ ਤੋਂ ਬਚਾਣ ਵਾਲੀ ਹੈ, ਭਲਾ ਉਸ ਦੇ ਅਹਿਸਾਨਾਂ ਨੂੰ ਮੈਂ ਕਦੇ ਭੁਲ ਸਕਦਾ ਹਾਂ? ਕੰਨ ਪਾੜ ਕੇ ਉਸ ਨੇ ਮੈਨੂੰ ਸਜ਼ਾ ਨਹੀਂ ਦਿੱਤੀ, ਬਲਕਿ ਮੇਰੇ ਜਿਹੇ ਗੁਨਾਹਗਾਰਾਂ ਨੂੰ ਇਬਰਤ ਦੇਣ ਲਈ ਅਜੇਹਾ ਕਾਰਾ ਕੀਤਾ ਹੈ।"

"ਖ਼ੈਰ, ਤੁਹਾਡੀ ਜੇਕਰ ਇਸੇ ਤਰ੍ਹਾਂ ਹੀ ਮਰਜ਼ੀ ਹੈ, ਤਾਂ ਮੌਜ ਕਰੋ, ਪਰ ਹੁਣ ਖਾਣਾ ਤਾਂ ਖਾ ਜਾਓ, ਤਿਆਰ ਹੋ ਰਿਹਾ ਹੈ।

"ਬੱਸ ਹੁਣ ਖਾਣ ਪੀਣ ਦੀ ਕੋਈ ਲੋੜ ਨਹੀਂ। ਬਹੁਤ ਭੁੱਖ ਲੱਗੀ ਤਾਂ ਦਰੱਖਤਾਂ ਦੇ ਪੱਤੇ ਖਾ ਕੇ ਗੁਜ਼ਾਰਾ ਕਰ ਲਵਾਂਗਾ। ਹੁਣ ਤੁਹਾਡੇ ਖਾਣੇ ਦਾਣੇ ਨਹੀਂ ਚਾਹੀਦੇ, ਫੇਰ ਕਦੇ ਜ਼ਿੰਦਗੀ ਰਹੀ ਤਾਂ ਆ ਖਾਵਾਂਗੇ।"

ਇਹ ਆਖ ਕੇ ਫ਼ਕੀਰ ਸਾਈਂ ਚਲਦੇ ਹੋਏ। ੦

# ੬

"ਚੋਰ ਹੈ ਚੋਰ, ਫੜ ਲਓ ਇਸ ਨੂੰ, ਫੜ ਲਓ। ਦੇਖਣਾ ਬਦਮਾਸ਼ ਕਿਧਰੇ ਭਜ ਨਾ ਜਾਵੇ। ਚੋਰੀ ਦਾ ਮਾਲ ਮੰਦਰ ਦੇ ਪਿਛਲੇ ਪਾਸੇ ਗੱਡ ਕੇ ਇਥੇ ਆਣ ਸੁੱਤਾ ਹੈ। ਇਹੋ ਹੀ ਸੇਠ ਜੀ ਦੀ ਚੋਰੀ ਕਰਨ ਵਾਲਾ ਹੈ।' ਇਹ ਆਖਦੇ ਹੋਏ ਚਾਰ ਪੰਜ ਮਨੁੱਖਾਂ ਨੇ ਘੇਰ ਲਿਆ ਅਤੇ ਦੋ ਚਾਰ ਮੁੱਕੀਆਂ ਮਾਰ ਕੇ ਮੁਸ਼ਕਾਂ ਬੰਨ੍ਹ ਲਈਆਂ। ਉਹ ਹੱਥ ਜੋੜ ਕੇ ਘਿਘਿਆਉਣ ਲੱਗਾ।

"ਭਰਾਵੋ! ਮੈਂ ਚੋਰ ਨਹੀਂ। ਮੈਂ ਬਿਪਤਾ ਦਾ ਮਾਰਿਆ ਇਕ ਪਰਦੇਸੀ ਹਾਂ। ਮੈਨੂੰ ਚੋਰੀ ਦੀ ਕੁਝ ਖ਼ਬਰ ਨਹੀਂ। ਮੈਂ ਤੁਹਾਡੇ ਸੇਠ ਨੂੰ ਜਾਣਦਾ ਹੀ ਨਹੀਂ ਅਤੇ ਨਾ ਕਦੇ ਮੈਂ ਅਗੇ ਇਸ ਪਿੰਡ ਵਿਚ ਆਇਆ ਹਾਂ। ਪਰਮੇਸ਼ਰ ਦੇ ਵਾਸਤੇ ਸੱਚ ਜਾਣੋਂ ਮੈਂ ਤੁਹਾਡਾ ਚੋਰ ਨਹੀਂ।"

"ਦੇਖੋ ਬਦਮਾਸ਼ ਚੋਰੀ ਕਰ ਕੇ ਹੁਣ ਸੱਚਾ ਵੀ ਨਾਲ ਬਣਦਾ ਹੈ। ਠੀਕ ਹੈ ਪੰਜਾਬੀ ਚੋਰ ਹੈ। ਲਾਓ ਇਸ ਨੂੰ ਦੋ ਚਾਰ ਬੈਂਤ, ਹੁਣੇ ਕਬੂਲ ਕਰੇਗਾ।

"ਭਰਾਵੋ! ਮੈਂ ਤੁਹਾਡੇ ਅੱਗੇ ਹੱਥ ਜੋੜਦਾ ਹਾਂ, ਮੈਂ ਤੁਹਾਡਾ ਚੋਰ ਨਹੀਂ। ਮੈਂ ਦੁਖੀਏ ਨੂੰ ਅਕਾਰਣ ਨਾਂ ਸਤਾਓ। ਤੁਸੀਂ ਜਿਥੇ ਆਖੋ ਮੈਂ ਉਥੇ ਤੁਹਾਡੇ ਨਾਲ ਤੁਰਨ ਨੂੰ ਤਿਆਰ ਹਾਂ। ਜਦ ਮੈਂ ਚੋਰੀ ਹੀ ਨਹੀਂ ਕੀਤੀ, ਤਦ ਮੈਨੂੰ ਡਰ ਕਾਹਦਾ ਹੈ?"

"ਅੱਛਾ ਅੱਛਾ, ਅੱਗੇ ਚੱਲ। ਆਪੇ ਮਾਲੂਮ ਹੋ ਜਾਵੇਗਾ ਕਿ ਤੂੰ ਸਾਧ ਹੈਂ ਕਿ ਚੋਰ ਹੈਂ।" ਇਹ ਆਖ ਕੇ ਉਸ ਮਨੁੱਖ ਨੂੰ ਅੱਗੇ ਲਾ ਕੇ ਸਿਪਾਹੀ ਥਾਣੇ ਲੈ ਗਏ। ਉਨ੍ਹਾਂ ਨੂੰ ਬਹੁਤ ਖ਼ੁਸ਼ੀ ਸੀ ਕਿ ਅਸਾਂ ਚੋਰ ਨੂੰ ਫੜ ਲਿਆ ਹੈ ਅਤੇ ਮਾਲ ਭੀ ਬਰਾਮਦ ਹੋ ਚੁਕਾ ਹੈ, ਇਸ ਲਈ ਸਾਨੂੰ ਜ਼ਰੂਰ ਅੱਜ ਬਹੁਤ ਸਾਰਾ ਇਨਾਮ ਮਿਲੇਗਾ। ਰੀਪੋਰਟ ਲਿਖਵਾ ਕੇ ਉਸ ਮਨੁੱਖ ਨੂੰ ਹਾਕਮ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਹਾਕਮ ਇਕ ਧਰਮਾਤਮਾ ਪੁਰਸ਼ ਸੀ। ਉਸ

ਨੇ ਪੁਛਿਆ:–

"ਕਿਉਂ ਭਾਈ ਤੈਂ ਚੋਰੀ ਕੀਤੀ ਹੈ ?"

ਮਨੁੱਖ–"ਨਹੀਂ, ਮਹਾਰਾਜ ! ਮੈਂ ਨਹੀਂ ਚੋਰੀ ਕੀਤੀ।"

ਹਾਕਮ–ਇਸ ਦਾ ਸਬੂਤ ?

ਮਨੁੱਖ–'ਮਹਾਰਾਜ ! ਮੈਂ ਇਕ ਪਰਦੇਸੀ ਆਦਮੀ ਹਾਂ, ਤੀਰਥ ਯਾਤਰਾ ਕਰਨ ਲਈ ਆਪਣੀ ਮਾਤਾ, ਇਸਤ੍ਰੀ ਅਤੇ ਬਾਲਕ ਸਮੇਤ ਪਾਰ ਹੋਣ ਲਈ ਇਕ ਬੇੜੀ ਤੇ ਚੜ੍ਹਿਆ ਸਾਂ। ਜਿਸ ਵੇਲੇ ਬੇੜੀ ਮੰਝ ਧਾਰ ਪਹੁੰਚੀ ਤਾਂ ਅਚਾਨਕ ਬੜਾ ਭਾਰੀ ਹੜ੍ਹ ਆ ਗਿਆ, ਜਿਸ ਨਾਲ ਬੇੜੀ ਰੁੜ੍ਹਨ ਲੱਗੀ। ਰੁੜ੍ਹਦੀ ਰੁੜ੍ਹਦੀ ਉਹ ਖੜਗ ਪੁਰ ਦੇ ਪਾਸ ਵਾਲੀ ਚਟਾਨ ਨਾਲ ਟਕਰਾ ਗਈ ਅਤੇ ਚੂਰ ਚੂਰ ਹੋ ਗਈ। ਪਤਾ ਨਹੀਂ ਮੇਰੀ ਇਸਤ੍ਰੀ ਬਾਲਕ ਅਤੇ ਮਾਤਾ ਕਿਧਰ ਗਏ। ਉਹ ਜੀਉਂਦੇ ਹਨ ਕਿ ਨਹੀਂ ? ਮੈਂ ਰੁੜ੍ਹਦਾ ਰੁੜ੍ਹਦਾ ਇਸ ਪਿੰਡ ਦੇ ਕਿਨਾਰੇ ਆ ਲੱਗਾ ਅਤੇ ਇਕ ਫਕੀਰ ਨੇ ਮੇਰੀ ਲਾਸ਼ ਬਾਹਰ ਕੱਢੀ। ਉਸ ਨੇ ਅੱਗ ਬਾਲ ਕੇ ਮੈਨੂੰ ਖ਼ੂਬ ਸੇਕ ਦਿਤਾ ਅਤੇ ਇਕ ਦਰੱਖਤ ਨਾਲ ਪੁੱਠਾ ਲਟਕਾ ਕੇ ਪੇਟ ਦਾ ਸਾਰਾ ਪਾਣੀ ਕਢਿਆ। ਉਸ ਫਕੀਰ ਦੇ ਉਪਕਾਰ ਨਾਲ ਮੈਂ ਫੇਰ ਜੀ ਉਠਿਆ। ਸੋ ਅੱਜ ਮੈਂ ਉਸ ਫਕੀਰ ਪਾਸੋਂ ਵਿਦਾ ਮੰਗ ਕੇ ਇਸ ਮੰਦਰ ਪਾਸ ਆ ਕੇ ਸੁੱਤਾ ਸਾਂ ਕਿ ਸਿਪਾਹੀਆਂ ਨੇ ਮੈਨੂੰ ਚੋਰ ਚੋਰ ਕਰਕੇ ਫੜ ਲਿਆ ਹੈ। ਹੋਰ ਮੈਨੂੰ ਕੋਈ ਪਤਾ ਨਹੀਂ।"

ਹਾਕਮ–ਤੇਰਾ ਬਿਆਨ ਤਾਂ ਸ਼ਾਇਦ ਠੀਕ ਹੋਵੇ, ਪਰ ਇਸ ਦਾ ਕੀ ਸਬੂਤ ਹੈ ਕਿ ਤੈਂ ਚੋਰੀ ਨਹੀਂ ਕੀਤੀ ? ਮੁਦੱਈ ਦੇ ਗਵਾਹ ਆਖਦੇ ਹਨ ਕਿ ਜ਼ਮੀਨ ਵਿਚੋਂ ਮਾਲ ਬਰਾਮਦ ਹੋਣ ਦੇ ਪਹਿਲੋਂ ਤੇਰੇ ਪਾਸੋਂ ਇੱਕ ਦੁਸ਼ਾਲਾ ਮਿਲਿਆ ਹੈ, ਜਿਸ ਨੂੰ ਮੁਦੱਈ ਆਪਣਾ ਦਸਦਾ ਹੈ। (ਦਿਖਾਲ ਕੇ) ਦੇਖ ਇਹ ਦੁਸ਼ਾਲਾ ਪੁਲਿਸ ਨੇ ਤੇਰੇ ਪਾਸੋਂ ਬਰਾਮਦ ਕੀਤਾ ਹੈ ?

"ਹਜ਼ੂਰ ! ਮੈਨੂੰ ਦੁਸ਼ਾਲੇ ਦਾ ਕੁਝ ਪਤਾ ਨਹੀਂ। ਮੇਰੀ ਜਾਣ ਪਛਾਣ ਦਾ ਕੋਈ ਆਦਮੀ ਭੀ ਇਥੇ ਨਹੀਂ ਜੋ ਮੇਰੀ ਗਵਾਹੀ ਦੇ ਸਕੇ, ਪਰ ਆਪ ਮੇਰੀ ਬਾਬਤ ਸਰਦਾਰ ਪੁਰ ਵਿਚੋਂ ਪਹਿਲੇ ਮਲੂਮ ਕਰੋ ਕਿ ਮੈਂ ਕਿਸ ਤਰ੍ਹਾਂ ਦਾ ਆਦਮੀ ਹਾਂ। ਮੇਰਾ ਉਥੇ ਘਰ ਬਾਰ ਅਤੇ ਜ਼ਮੀਨ ਜਾਇਦਾਦ ਹੈ। ਵੱਡੇ

ਵੱਡੇ ਲੋਕਾਂ ਵਿਚ ਮੇਰੀ ਇੱਜ਼ਤ ਹੈ। ਇਸ ਤਰ੍ਹਾਂ ਨਿਰਣਾ ਕਰਕੇ ਜੇਕਰ ਮੈਂ ਤੁਹਾਡਾ ਅਪਰਾਧੀ ਕਰਾਰ ਪਾਵਾਂ ਤਾਂ ਜੋ ਮਰਜ਼ੀ ਆਵੇ ਮੈਨੂੰ ਸਜ਼ਾ ਦਿਓ।"

"ਖ਼ੈਰ, ਅਸੀਂ ਤੇਰੀ ਬਾਬਤ ਉਥੋਂ ਪਤਾ ਕਢਦੇ ਹਾਂ, ਪਰ ਤੂੰ ਕਿਸੇ ਦੀ ਜ਼ਮਾਨਤ ਭੀ ਦੇ ਸਕਦਾ ਹੈਂ? ਕਿਉਂਕਿ ਜਦ ਤੱਕ ਤੇਰੀ ਵੱਲੋਂ ਕੋਈ ਖ਼ਾਸ ਗੱਲ ਮਲੂਮ ਨਾ ਹੋ ਜਾਵੇ ਓਦੋਂ ਤੱਕ ਤੇਰੇ ਉਤੇ ਚੋਰੀ ਦਾ ਪੱਕਾ ਸਬੂਤ ਹੈ। ਜੇਕਰ ਜ਼ਮਾਨਤ ਨਹੀਂ ਦੇ ਸਕੇਂਗਾ ਤਾਂ ਤੈਨੂੰ ਹਵਾਲਾਤ ਵਿਚ ਰਹਿਣਾ ਪਵੇਗਾ।"

"ਹਜ਼ੂਰ! ਮੇਰਾ ਕੋਈ ਇਥੇ ਜਾਣੂੰ ਪਛਾਣੂੰ ਨਹੀਂ, ਆਪ ਜੋ ਮੁਨਾਸਬ ਸਮਝੋ ਕਰੋ।"

ਹਾਕਮ–(ਸਿਪਾਹੀ ਨੂੰ) ਅੱਛਾ ਜਮਾਂਦਾਰ! ਇਸ ਨੂੰ ਹਿਫਾਜ਼ਤ ਨਾਲ ਹਵਾਲਾਤ ਵਿੱਚ ਰਖੋ ਅਤੇ ਸਰਦਾਰ ਪੁਰ ਦੇ ਹਾਕਿਮ ਦੇ ਨਾਮ ਪ੍ਰਵਾਨਾ ਲੈ ਜਾਓ, ਤਾਂ ਕਿ ਉਹ ਇਸ ਦੀ ਬਾਬਤ ਸਾਰਾ ਹਾਲ ਲਿਖ ਭੇਜੇ।

o

## ੭

ਭਾਈ ਗੁਰਮੁਖ ਸਿੰਘ ਹਵਾਲਾਤ ਵਿਚ ਹੈ। ਉਸ ਵਿਚਾਰੇ ਉਤੇ ਪਹਿਲੇ ਹੀ ਇਕ ਮੁਸੀਬਤ ਵੱਡੀ ਭਾਰੀ ਆਈ ਸੀ ਕਿ ਉਹ ਪਰਵਾਰ ਨਾਲੋਂ ਵਿਛੜ ਗਿਆ। ਪਤਾ ਨਹੀਂ ਪਰਵਾਰ ਡੁਬ ਮੋਇਆ ਜਾਂ ਉਸ ਵਿਚੋਂ ਕੋਈ ਬਚਿਆ। ਇਹ ਜ਼ਖ਼ਮ ਅਜੇ ਪੁਰਾਣਾ ਨਹੀਂ ਸੀ ਹੋਇਆਂ ਕਿ ਉਪਰੋਂ ਇਹ ਵਿਪਦਾ ਆਣ ਪਈ। ਵਿਚਾਰੇ ਦਾ ਸਰੀਰ ਰੁੜ੍ਹਦਾ ਰੁੜ੍ਹਦਾ ਜਦ ਅਵੰਤੀ ਪੁਰੀ ਵਿੱਚ ਆ ਲੱਗਾ, ਉਸ ਵੇਲੇ ਚਿੱਟਾ ਪੂਣੀ ਵਰਗਾ ਹੋ ਗਿਆ ਸੀ। ਫ਼ਕੀਰ ਅਮੀਰ ਅਲੀ ਜੋ ਸਰਦਾਰਪੁਰ ਦਾ ਥਾਣੇਦਾਰ ਸੀ ਅਤੇ ਸਰੂਪ ਕੌਰ ਦਾ ਹੁਣ ਮੁਰੀਦ ਸੀ, ਆਪਣੇ ਦੋਸਤ ਮੀਰ ਮੁਹੰਮਦ ਪਾਸੋਂ ਉਨ੍ਹਾਂ ਦੇ ਡੁੱਬ ਜਾਣ ਦੀ ਖ਼ਬਰ ਸੁਣ ਕੇ ਝੱਟ ਕਿਨਾਰੇ ਕਿਨਾਰੇ ਹੋ ਪਿਆ, ਛੇਕੜ ਉਸ ਨੂੰ ਇੱਕ ਆਦਮੀ ਦੀ ਲਾਸ਼ ਲੱਭ ਹੀ ਪਈ। ਇਹ ਲਾਸ਼ ਭਾਈ ਗੁਰਮੁਖ ਸਿੰਘ ਦੀ ਸੀ। ਉਸ ਨੂੰ ਫ਼ਕੀਰ ਸਾਈਂ ਨੇ ਬਾਹਰ ਕੱਢ ਕੇ ਅੱਗ ਸਿਕਾਈ ਫੇਰ ਬ੍ਰਿਛ ਨਾਲ ਲਟਕਾ ਕੇ ਪਾਣੀ ਕੱਢਿਆ ਅਤੇ ਉਸ ਨੂੰ ਸੁਰਜੀਤ ਕੀਤਾ। ਭਾਈ ਗੁਰਮੁਖ ਸਿੰਘ ਨੇ ਉਸ ਦਾ ਬਹੁਤ ਉਪਕਾਰ ਮੰਨਿਆ ਅਤੇ ਉਸ ਪਾਸੋਂ ਵਿਦਾ ਹੋ ਕੇ ਮੰਦਰ ਦੇ ਪਾਸ ਆਣ ਸੁੱਤਾ ਸੀ ਜੋ ਉੱਪਰ ਦੱਸੀ ਚੋਰੀ ਦੇ ਇਲਜ਼ਾਮ ਵਿਚ ਫੜਿਆ ਗਿਆ। ਕਿਸਮਤ ਬੜੀ ਵਚਿੱਤ੍ਰ ਹੈ। ਕਲ੍ਹ ਨੂੰ ਜੋ ਰਾਜਾ ਸੀ, ਅੱਜ ਉਹ ਭਿਖਾਰੀਆਂ ਨਾਲੋਂ ਭੀ ਬਦਤਰ ਹੈ।

ਸਰਕਾਰੀ ਸਿਪਾਹੀ ਉਸੇ ਦਿਨ ਸਰਦਾਰਪੁਰ ਰਵਾਨਾ ਹੋ ਚੁਕਾ ਸੀ। ਸਰਦਾਰਪੁਰ ਬਹੁਤ ਦੂਰ ਨਹੀਂ ਸੀ। ਸਿਰਫ ੨੦ ਕੋਹ ਦਾ ਫਾਸਲਾ ਸੀ। ਤੀਸਰੇ ਦਿਨ ਸਾਰੀ ਤਹਕੀਕਾਤ ਕਰਕੇ ਅਤੇ ਭਾਈ ਗੁਰਮੁਖ ਸਿੰਘ ਦੇ ਗਵਾਹਾਂ ਨੂੰ ਨਾਲ ਲੈ ਕੇ ਸਿਪਾਹੀ ਮੁੜ ਆਇਆ। ਚੌਥੇ ਦਿਨ ਸਾਰੇ ਜਣੇ ਪੇਸ਼ ਹੋਏ ਅਤੇ ਮੁਕੱਦਮਾ ਫੇਰ ਅਰੰਭ ਹੋਇਆ। ਭਾਈ ਗੁਰਮੁਖ ਸਿੰਘ ਵਲੋਂ ਆਏ ਹੋਏ

ਗਵਾਹਾਂ ਦੀਆਂ ਗਵਾਹੀਆਂ ਲਈਆਂ ਗਈਆਂ ਅਤੇ ਉਸ ਦੇ ਇੱਜ਼ਤਦਾਰ ਹੋਣ ਦੀ ਬਾਬਤ ਸਰਕਾਰੀ ਕਾਗਜ਼ ਭੀ ਪੇਸ਼ ਕੀਤੇ ਗਏ। ਇਹ ਸਭ ਕੁਝ ਸੋਚ ਵਿਚਾਰ ਕੇ ਹਾਕਮ ਨੇ ਫੈਸਲਾ ਕੀਤਾ :-

"ਮੈਨੂੰ ਬਹੁਤ ਦੁੱਖ ਹੈ ਕਿ ਪੁਲਿਸ ਨੇ ਇੱਕ ਇੱਜ਼ਤਦਾਰ ਆਦਮੀ ਨੂੰ ਫਸਾ ਕੇ ਖ਼ਾਹ-ਮਖ਼ਾਹ ਉਸ ਨੂੰ ਤੰਗ ਕੀਤਾ ਹੈ। ਮੈਨੂੰ ਗਵਾਹਾਂ ਦੀਆਂ ਗਵਾਹੀਆਂ ਅਤੇ ਸਰਕਾਰੀ ਤਹਿਕੀਕਾਤ ਤੋਂ ਮਲੂਮ ਹੁੰਦਾ ਹੈ ਕਿ ਭਾਈ ਗੁਰਮੁਖ ਸਿੰਘ ਇੱਕ ਸ਼ਰੀਫ਼ ਆਦਮੀ ਹੈ ਅਤੇ ਥੋੜੇ ਦਿਨ ਹੋਏ ਉਸ ਉਤੇ ਇਕ ਭਾਰੀ ਵਿਪਤਾ ਆ ਚੁਕੀ ਹੈ, ਜੋ ਉਸ ਦੇ ਪਰਿਵਾਰ ਦੇ ਆਦਮੀ ਨਦੀ ਵਿਚ ਡੁਬ ਚੁਕੇ ਹਨ ਅਤੇ ਉਨ੍ਹਾਂ ਦਾ ਕੁਝ ਪਤਾ ਨਹੀਂ, ਇਸ ਲਈ ਮੈਂ ਭਾਈ ਗੁਰਮੁਖ ਸਿੰਘ ਦੇ ਦੁਖ ਨਾਲ ਹਮਦਰਦੀ ਕਰਦਾ ਹੋਇਆ ਉਨ੍ਹਾਂ ਦੀ ਇਸ ਅਕਾਰਣ ਤਕਲੀਫ਼ ਲਈ ਅਫਸੋਸ ਕਰਦਾ ਹਾਂ ਅਤੇ ਪੁਲਿਸ ਦੇ ਉਤੇ ੫੦੦) ਜੁਰਮਾਨਾ ਕਰਦਾ ਹਾਂ ਕਿ ਉਸ ਨੇ ਖ਼ਾਹ-ਮਖ਼ਾਹ ਇਕ ਨਿਰ-ਅਪਰਾਧ ਆਦਮੀ ਨੂੰ ਫਸਾ ਕੇ ਤੰਗ ਕੀਤਾ ਹੈ, ਅਤੇ ਇਹ ੫੦੦) ਭਾਈ ਗੁਰਮੁਖ ਸਿੰਘ ਨੂੰ ਉਸ ਦੇ ਖ਼ਰਚ ਲਈ ਦਿਤਾ ਜਾਵੇ।"

ਭਾਈ ਗੁਰਮੁਖ ਸਿੰਘ ਨੇ ਉਸ ਨਿਆਂਕਾਰੀ ਅਫਸਰ ਦੇ ਇਸ ਨਿਆਂ ਲਈ ਵਾਹਿਗੁਰੂ ਦਾ ਬਹੁਤ ਬਹੁਤ ਧੰਨਵਾਦ ਕੀਤਾ ਅਤੇ ਆਪਣੇ ਮਿੱਤਰਾਂ ਨੂੰ ਮਿਲੇ ਗਿਲੇ। ਮਿੱਤਰਾਂ ਵਿਚੋਂ ਉਨ੍ਹਾਂ ਦੇ ਪਰਮ ਮਿੱਤਰ ਭਾਈ ਸੱਜਣ ਸਿੰਘ ਜੀ ਵੈਦ ਭੀ ਸਨ। ਸਾਰੇ ਭਾਈ ਗੁਰਮੁਖ ਸਿੰਘ ਜੀ ਨੂੰ ਫੇਰ ਜੀਉਂਦਾ ਜਾਗਦਾ ਵੇਖ ਕੇ ਬਹੁਤ ਪ੍ਰਸੰਨ ਹੋਏ। ਭਾਈ ਸੱਜਣ ਸਿੰਘ ਜੀ ਆਉਂਦੇ ਹੋਏ ਦੋ ਹਜ਼ਾਰ ਰੁਪਈਏ ਨਾਲ ਖਰਚਣ ਲਈ ਲਿਆਏ ਸਨ, ਪਰ ਉਸ ਵਿਚੋਂ ਅਜੇ ਤੱਕ ਇਕ ਪਾਈ ਭੀ ਖਰਚਣੀ ਨਹੀਂ ਪਈ। ਭਾਈ ਗੁਰਮੁਖ ਸਿੰਘ ਜੀ ਨੂੰ ਜੋ ਜੁਰਮਾਨੇ ਦੇ ੫੦੦) ਮਿਲੇ ਉਹ ਉਨ੍ਹਾਂ ਉਸੇ ਵੇਲੇ ਫਕੀਰਾਂ ਗਰੀਬਾਂ ਨੂੰ ਵੰਡ ਦਿਤੇ। ਆਪ ਉਸ ਵਿਚੋਂ ਇੱਕ ਕੌਡੀ ਭੀ ਅੰਗੀਕਾਰ ਨਾ ਕੀਤੀ, ਫੇਰ ਮਿੱਤਰ ਨੇ ਭਾਈ ਹੁਰਾਂ ਨੂੰ ਆਪਣੇ ਪਿੰਡ ਚੱਲਣ ਲਈ ਕਿਹਾ। ਉਨ੍ਹਾਂ ਰੋ ਕੇ ਕਿਹਾ :-

"ਭਰਾਵੋ! ਹੁਣ ਮੈਂ ਆਪਣੇ ਪਿੰਡ ਕਿਹੜਾ ਮੂੰਹ ਲੈ ਕੇ ਜਾਵਾਂ? ਜਨਮ ਦੇਣ ਵਾਲੀ ਮਾਤਾ, ਪਿਆਰੀ ਇਸਤ੍ਰੀ ਅਤੇ ਆਤਮ ਸਰੂਪ ਬਾਲਕ ਨੂੰ

ਨਦੀ ਵਿਚ ਡੋਬ ਕੇ ਹੁਣ ਪਿੰਡ ਵਿਚ ਮੈਂ ਕੀ ਕਰਾਂਗਾ ? ਤੁਹਾਡੀ ਬਹੁਤ ਕ੍ਰਿਪਾ ਹੈ ਜੋ ਤੁਸਾਂ ਇੱਥੇ ਆ ਕੇ ਮੇਰੀ ਇੱਜ਼ਤ ਰੱਖ ਲਈ ਹੈ। ਮੈਨੂੰ ਹੁਣ ਤੁਸੀਂ ਇੱਥੇ ਹੀ ਛੱਡ ਜਾਓ। ਪਤਾ ਨਹੀਂ ਮੇਰੇ ਭਾਗਾਂ ਵਿਚ ਅਜੇ ਕੀ ਕੀ ਦੁੱਖ ਪ੍ਰਾਪਤ ਹੋਣੇ ਲਿਖੇ ਹਨ ? ਮੈਂ ਆਪਣਾ ਪਰਿਵਾਰ ਲੱਭਾਂਗਾ, ਭਈ ਸਾਰੇ ਹੀ ਮਰ ਗਏ ਕਿ ਮੇਰੇ ਵਾਂਗਣ ਕੋਈ ਬਚ ਵੀ ਰਿਹਾ ਹੈ।

ਸਾਰੇ ਮਿੱਤਰ–"ਭਾਈ ਸਾਹਿਬ ! ਅਸੀਂ ਤੁਹਾਨੂੰ ਇਕੱਲੇ ਛੱਡ ਕੇ ਕਿਸ ਤਰ੍ਹਾਂ ਘਰ ਜਾ ਸਕਦੇ ਹਾਂ ? ਆਪ ਬਹੁਤ ਥੱਕੇ ਹੋਏ ਹੋ, ਇਸ ਲਈ ਪਹਿਲੇ ਘਰ ਚਲੋ. ਅਸੀਂ ਸਾਰੇ ਰਲ ਕੇ ਉਨ੍ਹਾਂ ਦਾ ਪਤਾ ਕੱਢਾਂਗੇ। ਤੁਸੀਂ ਇਕ ਵਾਰੀ ਘਰ ਜ਼ਰੂਰ ਚਲੋ।

'ਭਰਾਵੋ ! ਆਪ ਨੇ ਬਹੁਤ ਉਪਕਾਰ ਕੀਤਾ ਹੈ, ਜੋ ਮੈਨੂੰ ਇਥੇ ਆ ਕੇ ਇਸ ਦੁੱਖ ਵਿੱਚੋਂ ਕੱਢਿਆ ਹੈ। ਮੈਂ ਆਪ ਦਾ ਇਹ ਉਪਕਾਰ ਸਾਰੀ ਆਯੂ ਨਹੀਂ ਭੁੱਲਾਂਗਾ, ਪਰ ਹੁਣ ਤੁਸੀਂ ਮੈਨੂੰ ਆਗਿਆ ਦਿਓ ਅਤੇ ਆਪ ਘਰਾਂ ਨੂੰ ਜਾਓ। ਮੈਂ ਅਭਾਗੇ ਨੂੰ ਤੁਸੀਂ ਇਸੇ ਦਸ਼ਾ ਵਿੱਚ ਇੱਥੇ ਹੀ ਛੱਡ ਜਾਓ। ਮੇਰਾ ਇਸੇ ਵਿਚ ਹੀ ਭਲਾ ਹੈ।" ਇਹ ਆਖ ਕੇ ਭਾਈ ਹੁਰੀਂ ਵਿਆਕੁਲ ਹੋ ਉਠੇ। ਭਾਈ ਸੱਜਣ ਸਿੰਘ ਜੀ ਨੇ ਧੀਰਜ ਦਿੱਤਾ ਅਤੇ ਕਿਹਾ :–

"ਭਾਈ ਜੀ ! ਧੀਰਜ ਕਰੋ। ਗੁਰੂ ਮਹਾਰਾਜ ਜੀ ਆਖਦੇ ਹਨ :

"ਰਾਮ ਗਇਓ ਰਾਵਨ ਗਇਓ ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰ ਕਿਛ ਨਹੀ ਸੁਪਨੇ ਜਿਉ ਸੰਸਾਰ ॥"

ਹੋਰ ਵੇਖੋ :–

ਇਹੁ ਜਗ ਧੂਏ ਕਾ ਪਾਹਾਰ ॥
ਤੈ ਸਾਚਾ ਮਾਨਿਆ ਕਿਹ ਬਿਚਾਰ ॥

ਸੋ ਤੁਸੀਂ ਧੀਰਜ ਧਰੋ ਅਤੇ ਘਰ ਚਲੋ। ਅਸੀਂ ਦੋਵੇਂ ਮਿਲ ਕੇ ਉਨ੍ਹਾਂ ਦੀ ਖੋਜ ਕਰਾਂਗੇ।"

ਪਰ ਭਾਈ ਹੁਰਾਂ ਨੇ ਇਕੋ ਨੰਨਾ ਫੜਿਆ, ਉਨ੍ਹਾਂ ਫਿਰ ਬੇਨਤੀ ਕੀਤੀ– 'ਭਰਾਵੋ ! ਆਪ ਹੁਣ ਦਇਆ ਕਰੋ ਅਤੇ ਮੈਨੂੰ ਇਥੇ ਹੀ ਛੱਡ ਦਿਓ। ਮੈਂ ਇਸੇ ਗੱਲ ਵਿਚ ਰਾਜ਼ੀ ਹਾਂ ਅਤੇ ਤੁਹਾਡਾ ਬਹੁਤ ਅਹਿਸਾਨ ਮੰਨਾਂਗਾ !'

ਲਾਚਾਰ ਸਾਰੇ ਜਣੇ ਚੁੱਪ ਹੋ ਗਏ। ਉਨ੍ਹਾਂ ਸਮਝ ਲਿਆ ਕਿ ਭਾਈ ਗੁਰਮੁਖ ਸਿੰਘ ਨੂੰ ਹੋਰ ਕੁਝ ਕਹਿਣਾ ਬਿਰਥਾ ਹੈ। ਇਹ ਦੇਖ ਕੇ ਭਾਈ ਸੱਜਣ ਸਿੰਘ ਜੀ ਨੇ ਕਿਹਾ :—

"ਅੱਛਾ ਮਿੱਤਰ ਜੀ! ਘਰ ਨਹੀਂ ਚਲਦੇ ਤਾਂ ਨਾ ਸਹੀ, ਪਰ ਕੁਝ ਖ਼ਰਚ ਆਪ ਜ਼ਰੂਰ ਰੱਖ ਲਵੋ। ਪਰਦੇਸ ਦਾ ਮਾਮਲਾ ਹੈ, ਇਹ ਦੋ ਹਜ਼ਾਰ ਰੁਪਈਏ ਸਿਰਫ ਤੁਹਾਡੀ ਖ਼ਾਤਰ ਲਿਆਂਦੇ ਸਨ। ਸੋ ਇਹ ਆਪ ਲਓ ਅਤੇ ਲੋੜ ਸਮੇਂ ਖ਼ਰਚ ਕਰੋ।'

'ਪਿਆਰੇ ਮਿੱਤਰ! ਅਗੇ ਤੁਸਾਂ ਥੋੜਾ ਉਪਕਾਰ ਕੀਤਾ ਹੈ ਕਿ ਮੈਨੂੰ ਫੇਰ ਦਰਸ਼ਨ ਦੇ ਕੇ ਨਿਹਾਲ ਕੀਤਾ ਹੈ ਅਤੇ ਕੈਦ ਵਿੱਚੋਂ ਛੁਡਾਇਆ ਹੈ। ਤੁਹਾਡਾ ਇਹ ਉਪਕਾਰ ਬਹੁਤ ਵਡਾ ਹੈ ਮੈਂ ਉਸ ਦਾ ਬਦਲਾ ਨਹੀਂ ਦੇ ਸਕਦਾ, ਇਸ ਲਈ ਮੈਨੂੰ ਹੁਣ ਤੁਸੀਂ ਖਿਮਾਂ ਕਰੋ ਅਤੇ ਆਪ ਜਾਓ।'

ਲਾਚਾਰ ਸਾਰੇ ਜਣੇ ਮਿਲ ਗਿਲ ਕੇ ਪਿਛਾਂਹ ਨੂੰ ਮੁੜੇ। ਭਾਈ ਸਜਣ ਸਿੰਘ ਦੇ ਹਠ ਕਰਨ ਕਰਕੇ ਦੋ ਤਿੰਨ ਕਪੜੇ ਗੁਰਮੁਖ ਸਿੰਘ ਜੀ ਨੇ ਲੈ ਲਏ, ਕਿਉਂਕਿ ਸਿਆਲ ਦੇ ਦਿਨ ਸਨ ਅਤੇ ਕਪੜੇ ਬਿਨਾਂ ਗੁਜ਼ਾਰਾ ਹੋਣਾ ਔਖਾ ਸੀ।

○

# ੮

ਰਾਜਸ਼ਾਹੀ ਦੇ ਆਸ ਪਾਸ ਵੱਡਾ ਭਾਰੀ ਜੰਗਲ ਹੈ, ਅਤੇ ਇਹ ਗੰਗਾ ਦੇ ਕਿਨਾਰੇ ਬਹੁਤ ਦੂਰ ਤਕ ਚਲਿਆ ਗਿਆ ਹੈ। ਇਹ ਬਹੁਤ ਹੀ ਸੰਘਣਾ ਜੰਗਲ ਹੈ ਇਸ ਜੰਗਲ ਵਿਚ ਕੋਲ ਅਤੇ ਭੀਲ ਲੋਕਾਂ ਦਾ ਨਿਵਾਸ ਹੈ। ਦੁਪਹਿਰ ਦਾ ਵੇਲਾ ਹੈ, ਜੰਗਲੀ ਲੋਕਾਂ ਦੇ ਬਹੁਤ ਸਾਰੇ ਲੜਕੇ ਮਿਲ ਕੇ ਖੇਡ ਰਹੇ ਹਨ। ਹੋਰ ਲੜਕੇ ਤਾਂ ਸਾਰੇ ਕਾਲੇ ਹਨ, ਪਰ ਇਕ ਲੜਕਾ ਜਿਸ ਦੀ ਉਮਰ ਦਸਾਂ ਵਰ੍ਹਿਆਂ ਦੀ ਮਲੂਮ ਹੁੰਦੀ ਹੈ, ਰੰਗ ਦਾ ਗੋਰਾ ਹੈ ਅਤੇ ਸਿਰ ਦੇ ਉਤੇ ਲੰਬੇ ਲੰਬੇ ਕੇਸ ਹਨ। ਉਹ ਲੜਕਾ ਉਨ੍ਹਾਂ ਵਿਚ ਸਰਦਾਰ ਬਣਿਆ ਹੋਇਆ ਹੈ, ਅਤੇ, ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਉਹ ਕਿਸੇ ਰਿਖੀ ਦਾ ਲੜਕਾ ਹੈ। ਤੇੜ ਲੰਗੋਟੀ ਹੈ, ਹੋਰ ਕੋਈ ਕਪੜਾ-ਸਰੀਰ ਉਤੇ ਨਹੀਂ। ਇਕ ਓਪਰਾ ਆਦਮੀ ਇਨ੍ਹਾਂ ਦੇ ਪਾਸ ਜਾ ਖੜਾ ਹੋਇਆ। ਉਸ ਨੂੰ ਦੇਖਦਿਆਂ ਹੀ ਸਾਰੇ ਲੜਕੇ ਡਰਦੇ ਮਾਰੇ ਨੱਸਣ ਲਗੇ, ਪਰ ਉਸ ਮਨੁੱਖ ਨੇ ਉਨ੍ਹਾਂ ਨੂੰ ਕਿਹਾ :—

"ਭਜੋ ਨਹੀਂ, ਮੈਂ ਤੁਹਾਨੂੰ ਮਾਰਦਾ ਨਹੀਂ, ਤੁਸੀਂ ਨੱਠੇ ਕਿਉਂ ਜਾਂਦੇ ਹੋ ? ਤੁਸੀਂ ਕੌਣ ਲੋਕ ਹੋ ?"

ਉਹ ਲੜਕੇ ਉਸ ਦੀ ਓਪਰੀ ਬੋਲੀ ਸੁਣ ਕੇ ਹੋਰ ਭੀ ਡਰੇ ਅਤੇ ਜ਼ੋਰ ਨਾਲ ਨੱਠਣ ਲੱਗੇ, ਪਰ ਉਸ ਗੋਰੇ ਲੜਕੇ ਨੇ ਉਸ ਦੀ ਬੋਲੀ ਕੁਝ ਕੁਝ ਸਮਝੀ ਅਤੇ ਉਸ ਨੇ ਉਨ੍ਹਾਂ ਜੰਗਲੀ ਲੜਕਿਆਂ ਨੂੰ ਭੀ ਸਮਝਾਇਆ ਕਿ ਤੁਸੀਂ ਨਠੋ ਨਹੀਂ। ਲੜਕੇ ਖੜੇ ਹੋ ਗਏ। ਉਹ ਮਨੁੱਖ ਉਨ੍ਹਾਂ ਪਾਸ ਗਿਆ ਅਤੇ ਪੁਛਿਆ :—

"ਤੁਸੀਂ ਕੌਣ ਲੋਕ ਹੁੰਦੇ ਹੋ ?"

ਇਸ ਦੇ ਉੱਤਰ ਵਿਚ ਹੋਰ ਤਾਂ ਕੋਈ ਕੁਝ ਨਾ ਆਖ ਸਕਿਆ, ਪਰ ਉਹ ਗੋਰਾ ਲੜਕਾ, ਜਿਸ ਨੂੰ ਕੁਝ ਕੁਝ ਸਮਝ ਆਉਂਦੀ ਸੀ, ਉਸ ਨੇ ਕਿਹਾ :—

"ਆਮ ਆਮ ਸੀਖ, ਆਮ ਦਾਦੀ ਮਿਲਾਈ ?"

## ਦੰਪਤੀ ਪਿਆਰ

ਭਾਵੇਂ ਉਹ ਮਨੁੱਖ ਆਪਣਾ ਮਤਲਬ ਪੂਰਾ ਨਾ ਕੱਢ ਸਕਿਆ, ਪਰ ਉਸ ਨੇ ਸਮਝ ਲਿਆ ਕਿ ਇਹ ਲੜਕਾ ਆਪਣੇ ਕਿਸੇ ਸੰਬੰਧੀ ਨੂੰ ਮਿਲਾਉਣਾ ਚਾਹੁੰਦਾ ਹੈ, ਉਸ ਲੜਕੇ ਦੇ 'ਸੀਖ' ਅਤੇ 'ਦਾਦੀ' ਸ਼ਬਦ ਨੇ ਉਸ ਦਾ ਸ਼ੱਕ ਪੂਰਾ ਕਰ ਦਿਤਾ ਕਿ ਹੋਵੇ ਨਾ ਹੋਵੇ ਇਹ ਭਾਈ ਗੁਰਮੁਖ ਸਿੰਘ ਦਾ ਲੜਕਾ ਹੈ, ਜੋ ਇਨ੍ਹਾਂ ਜੰਗਲੀਆਂ ਵਿਚ ਕਿਸੇ ਤਰ੍ਹਾਂ ਆ ਫਸਿਆ ਹੈ। ਉਸ ਨੇ ਹੋਰ ਕੋਈ ਗੱਲ ਬਾਤ ਕਰਨੀ ਯੋਗ ਨਾ ਠਾਣੀ ਅਤੇ ਉਨ੍ਹਾਂ ਲੜਕਿਆਂ ਦੇ ਪਿਛੇ ਪਿਛੇ ਚਲਿਆ ਗਿਆ। ਕਰੀਬ ਢਾਈ ਕੁ ਮੀਲ ਤੱਕ ਝਾੜੀਆਂ ਅਤੇ ਕੰਡਿਆਂ ਵਿੱਚੋਂ ਨਿਕਲਦਾ ਹੋਇਆ ਇਕ ਪਹਾੜੀ ਦੇ ਹੇਠ ਪਹੁੰਚਿਆ। ਇਥੇ ਉਸ ਨੂੰ ਇਕ ਗੁਫਾ ਨਜ਼ਰ ਆਈ! ਲੜਕਿਆਂ ਦੇ ਪਿੱਛੇ ਪਿੱਛੇ ਉਹ ਭੀ ਜਾ ਪਹੁੰਚਿਆ। ਜਾ ਕੇ ਦੇਖਦਾ ਹੈ ਕਿ ਇਕ ਪਾਸੇ ਹੱਡੀਆਂ ਦਾ ਢੇਰ ਲੱਗਾ ਹੋਇਆ ਹੈ ਅਤੇ ਦਿਤ੍ਰ ਪਾਸੇ ਗੰਦਾ ਮਾਸ ਸੜ ਰਿਹਾ ਹੈ। ਇਹ ਭਿਆਨਕ ਦ੍ਰਿਸ਼ ਦੇਖ ਕੇ ਉਹ ਮਨੁੱਖ ਇਕ ਵਾਰੀ ਡਰ ਭੀ ਗਿਆ ਅਤੇ ਉਥੋਂ ਨੱਠ ਜਾਣਾ ਚਾਹਿਆ, ਪਰ ਉਹ ਅਜੇ ਵਿਚਾਰ ਹੀ ਕਰ ਰਿਹਾ ਸੀ ਕਿ ਇਕ ਵੱਡਾ ਭਾਰੀ ਕਾਲਾ ਭੂਤ ਹੱਥ ਵਿਚ ਡਾਂਗ ਲਈ ਮੁੰਡਿਆਂ ਦਾ ਰੌਲਾ ਸੁਣ ਕੇ ਬਾਹਰ ਨਿਕਲ ਆਇਆ। ਕਾਲੇ ਤਵੇ ਵਰਗੇ ਮੂੰਹ ਵਿਚ ਪੀਲੇ ਪੀਲੇ ਦੰਦ ਦੇਖ ਕੇ ਉਹ ਮਨੁੱਖ ਬਹੁਤ ਡਰਿਆ, ਉਸ ਦੇ ਹੋਸ਼ ਉੱਡ ਗਏ ਅਤੇ ਪੱਥਰ ਵਾਂਗ ਖੜਾ ਹੋ ਗਿਆ। ਉਸ ਭੂਤ ਦੇ ਅੱਗੋਂ ਭੱਜ ਜਾਣ ਦੀ ਉਸ ਵਿਚ ਜ਼ਰਾ ਹਿੰਮਤ ਨਾ ਰਹੀ, ਕਿਉਂਕਿ ਭੂਤ ਬਹੁਤ ਲੰਮਾ ਉੱਚਾ ਸੀ। ਉਸ ਦਾ ਡਰਾਉਣਾ ਸਰੀਰ ਬੜਾ ਹੀ ਅਜੀਬ ਜਿਹਾ ਸੀ। ਉਸ ਦੇ ਕਾਲੇ ਪੈਰ ਅਤੇ ਉਸ ਦਾ ਢੋਲ ਵਰਗਾ ਪੇਟ ਸੀ। ਉਨ੍ਹਾਂ ਬਾਲਕਾਂ ਦੇ ਪਿੱਛੇ ਇਸ ਅੰਜਾਣ ਮਨੁੱਖ ਨੂੰ ਆਇਆਂ ਦੇਖ ਉਹ ਭੂਤ ਬਹੁਤ ਬੁੜ ਬੁੜ ਕਰਨ ਲੱਗਾ ਅਤੇ ਘੂਰਨ ਲੱਗਾ। ਉਸ ਦੀਆਂ ਮਸਾਲ ਵਰਗੀਆਂ ਅੱਖਾਂ ਵੇਖ ਕੇ ਉਹ ਮਨੁੱਖ ਬਹੁਤ ਡਰ ਗਿਆ। ਭੂਤ ਨੇ ਨਵੇਂ ਆਏ ਮਨੁੱਖ ਨੂੰ ਜੰਗਲੀ ਬੋਲੀ ਵਿਚ ਪਤਾ ਨਹੀਂ ਕੀ ਆਖਿਆ। ਹਾਂ, ਉਸ ਮਨੁੱਖ ਨੇ ਸਮਝ ਲਿਆ ਕਿ ਇਹ ਜ਼ਰੂਰ ਮੇਰੇ ਉੱਪਰ ਗੁੱਸੇ ਹੋ ਰਿਹਾ ਹੈ, ਪਰ ਮਾਰੇ ਡਰ ਦੇ ਉਹ ਕੰਬਣ ਲੱਗਾ। ਉਸ ਮਨੁੱਖ ਦੀ ਅਜੇਹੀ ਦਸ਼ਾ ਦੇਖ ਕੇ ਉਸ ਗੋਰੇ ਲੜਕੇ ਨੇ ਉਸ ਭੂਤ ਨੂੰ ਜੰਗਲੀ ਭਾਸ਼ਾ ਵਿਚ ਕੁਝ ਕਿਹਾ ਤਾਂ ਉਹ ਉਸ ਮਨੁੱਖ ਦੇ ਪਾਸ ਆਇਆ ਅਤੇ ਉਸ ਨੂੰ ਫੜ ਕੇ ਗੁਫਾ ਦੇ ਅੰਦਰ ਲੈ ਗਿਆ। ਗੁਫਾ ਦੇ ਅੰਦਰ ਵਾਲਾ

ਦ੍ਰਿਸ਼ ਹੋਰ ਭੀ ਭਿਆਨਕ ਸੀ। ਉਥੇ ਕਟੋਰਿਆਂ ਦੀ ਥਾਂ ਮਨੁੱਖਾਂ ਦੀਆਂ ਖੋਪਰੀਆਂ ਰੱਖੀਆਂ ਹੋਈਆਂ ਸਨ। ਬਾਹਰ ਵਾਂਗ ਅੰਦਰ ਭੀ ਕਈ ਥਾਈਂ ਹੱਡੀਆਂ ਦੇ ਢੇਰ ਸਨ। ਗੁਫਾ ਬਹੁਤ ਲੰਮੀ ਚੌੜੀ ਸੀ ਜਿਸ ਵਿਚ ਪੱਥਰ ਦੇ ਪੰਜ ਸੱਤ ਚੁਲ੍ਹੇ ਬਣੇ ਹੋਏ ਸਨ। ਜਿਨ੍ਹਾਂ ਉੱਤੇ ਮਾਸ ਦੀਆਂ ਹਾਂਡੀਆਂ ਚੜ੍ਹੀਆਂ ਹੋਈਆਂ ਸਨ। ਉਸ ਵੱਡੀ ਭਾਰੀ ਗੁਫਾ ਦੇ ਅੰਦਰ ਪੰਜ ਚਾਰ ਭੈਣਾਂ ਕੰਮ ਕਾਰ ਕਰਦੀਆਂ ਹੋਈਆਂ ਨਜ਼ਰ ਆਉਂਦੀਆਂ ਸਨ। ਜਿਹੜੇ ਬਾਲਕ ਹੁਣੇ ਬਾਹਰੋਂ ਖੇਡ ਕੁੱਦ ਕੇ ਆਏ ਸਨ, ਉਹ ਆਪਣੀਆਂ ਮਾਵਾਂ ਪਾਸ ਬੈਠੇ ਸਨ। ਕੋਈ ਗੱਲਾਂ ਕਰਦਾ ਸੀ ਅਤੇ ਕੋਈ ਖਾਣ ਨੂੰ ਮੰਗਦਾ ਸੀ। ਭੂਤ ਉਸ ਮਨੁੱਖ ਅਤੇ ਗੋਰੇ ਲੜਕੇ ਨੂੰ ਨਾਲ ਲੈ ਕੇ ਗੁਫਾ ਦੇ ਦੂਜੇ ਦਰਵਾਜ਼ੇ ਥਾਣੀਂ ਬਾਹਰ ਆਇਆ ਅਤੇ ਇਕ ਹੋਰ ਗੁਫਾ ਦੇ ਅੰਦਰ ਲੈ ਗਿਆ। ਪਰ ਪਹਿਲੀ ਅਤੇ ਇਸ ਗੁਫਾ ਵਿਚ ਧਰਤੀ ਅਕਾਸ਼ ਦਾ ਫਰਕ ਸੀ। ਇਹ ਗੁਫਾ ਬਹੁਤ ਸਾਫ ਸੁਥਰੀ ਸੀ। ਹੇਠਲੀ ਧਰਤੀ ਚੌਂਕੇ ਨਾਲ ਲਿਪੀ ਹੋਈ ਸੀ। ਭਾਂਡੇ ਭਾਵੇਂ ਮਿੱਟੀ ਦੇ ਸਨ, ਪਰ ਉੱਜਲੇ ਸਨ। ਮਲੂਮ ਹੁੰਦਾ ਸੀ ਕਿ ਇਹ ਕਿਸੇ ਮਨੁੱਖ ਦਾ ਘਰ ਹੈ। ਅੰਦਰ ਇਕ ਬੁੱਢੀ ਮਾਈ ਘਾਹ ਉੱਤੇ ਲੇਟੀ ਹੋਈ ਨਜ਼ਰ ਆਈ, ਜਿਸ ਦੇ ਪਾਸ ਰੋੜਾਂ ਦੀ ਇਕ ਢੇਰੀ ਲੱਗੀ ਹੋਈ ਸੀ।

ਅੰਦਰ ਜਾਂਦਿਆਂ ਹੀ ਉਸ ਗੋਰੇ ਲੜਕੇ ਨੇ ਕਿਹਾ—"ਦਾਦੀ, ਦਾਦੀ ਏਈ ਮਿਲਾਈ !"

ਉਸ ਲੜਕੇ ਦੇ ਕਹਿਣ ਦਾ ਮਤਲਬ ਉਸ ਬੁੱਢੀ ਨੇ ਇਹ ਸਮਝਿਆ ਕਿ ਦਾਦੀ ਇਹ ਮੈਨੂੰ ਮਿਲਿਆ ਹੈ। ਬੁੱਢੀ ਮਾਈ ਉਸ ਨੂੰ ਦੇਖ ਕੇ ਉਠ ਬੈਠੀ ਅਤੇ ਪੁਛਿਆ :—

"ਕਿਉਂ ਭਾਈ, ਤੂੰ ਕੌਣ ਹੈਂ ਅਤੇ ਏਥੇ ਕਿਸ ਤਰ੍ਹਾਂ ਆਇਆ ਹੈਂ ?"

"ਮਾਈ ਜੀ ! ਮੈਂ ਬਹੁਤ ਘਾਬਰਿਆ ਹੋਇਆ ਹਾਂ। ਜ਼ਰਾ ਕੁ ਦਮ ਲੈਣ ਦਿਓ, ਮੈਂ ਤੁਹਾਨੂੰ ਸਭ ਕੁਝ ਦੱਸਦਾ ਹਾਂ।"

ਥੋੜੀ ਦੇਰ ਦਮ ਲੈ ਕੇ ਉਸ ਮਨੁੱਖ ਨੇ ਇਹ ਕਥਾ ਕਹੀ—"ਮਾਈ ਜੀ ! ਮੈਂ ਇਕ ਫਕੀਰ ਹਾਂ ਅਤੇ ਸਰਦਾਰ ਪੁਰ ਦੇ ਰਹਿਣ ਵਾਲਾ ਹਾਂ। ਮੈਂ ਮੁਲਕ ਦੀ ਸੈਰ ਕਰਨ ਲਈ ਅੱਜ ਕੱਲ ਨਿਕਲਿਆ ਹਾਂ ਅਤੇ ਇਧਰ ਚਲਿਆ ਆਇਆ ਹਾਂ। ਜੰਗਲ ਵਿਚ ਕਾਲੇ ਲੜਕੇ ਮੈਨੂੰ ਖੇਡਦੇ ਮਿਲੇ। ਇਹ ਗੋਰਾ ਮੁੰਡਾ ਵੀ ਨਾਲ ਸੀ।

ਇਸ ਦੀ ਖਿੱਚ ਮੈਨੂੰ ਇਥੇ ਆਪ ਦੇ ਪਾਸ ਲੈ ਆਈ ਹੈ।

ਮਾਈ ਸਰਦਾਰ ਪੁਰ ਦਾ ਨਾਮ ਸੁਣ ਕੇ ਚੌਂਕ ਉਠੀ, ਉਸ ਨੇ ਕਿਹਾ– "ਪੁਤ, ਤੈਂ ਇਕ ਬੇੜੀ ਦੇ ਡੁੱਬ ਜਾਣ ਦੀ ਖ਼ਬਰ ਸੁਣੀ ਹੋਵੇਗੀ। ਭਲਾ ਇਹ ਤਾਂ ਦਸ ਕਿ ਮੇਰੇ ਪੁਤ ਗੁਰਮੁਖ ਸਿੰਘ ਅਤੇ ਉਸ ਦੀ ਵਹੁਟੀ ਦਾ ਤੈਨੂੰ ਕੁਝ ਪਤਾ ਹੈ ?"

"ਹੈਂ, ਮਾਈ ਜੀ ! ਕੀ ਤੁਸੀਂ ਭਾਈ ਗੁਰਮੁਖ ਸਿੰਘ ਦੀ ਮਾਤਾ ਹੋ ?"

ਬੱਢੀ–"ਆਹੋ, ਪੁੱਤ ! ਮੈਂ ਗੁਰਮੁਖ ਸਿੰਘ ਦੀ ਅਭਾਗੀ ਮਾਂ ਹਾਂ। ਹਾਇ ! ਮੈਂ ਪੁੱਤ ਨੂੰਹ ਬਿਨਾਂ ਕਿਸ ਤਰ੍ਹਾਂ ਜੀਆਂਗੀ ?"

"ਪੁੱਤ ! ਮੇਰੀ ਕਥਾ ਬਹੁਤ ਵੱਡੀ ਹੈ ਅਤੇ ਡਰਾਉਣੀ ਹੈ। ਜਿਸ ਵੇਲੇ ਬੇੜੀ ਪਹਾੜੀ ਨਾਲ ਟਕਰਾਉਣ ਨੂੰ ਸੀ, ਉਸ ਵੇਲੇ ਇਹ ਲੜਕਾ (ਪੋਤੇ ਵਲ ਇਸ਼ਾਰਾ ਕਰ ਕੇ) ਮੇਰੀ ਝੋਲੀ ਵਿਚ ਆ ਲੁਕਿਆ। ਜਦ ਬੇੜੀ ਟਕਰਾ ਕੇ ਟੁੱਟ ਗਈ ਉਸ ਵੇਲੇ ਮੈਂ ਤਾਂ ਮੂਰਛਿਤ ਹੋ ਗਈ। ਮੈਨੂੰ ਪਤਾ ਨਹੀਂ ਕਿ ਮੇਰੇ ਪੁੱਤ ਅਤੇ ਨੂੰਹ ਦਾ ਕੀ ਹੋਇਆ। ਉਹ ਡੁੱਬ ਗਏ ਕਿ ਬਚ ਰਹੇ, ਪਰ ਮੈਂ ਤੇ ਇਹ ਲੜਕਾ ਅਸੀਂ ਦੋਵੇਂ ਇਕ ਤਖਤੇ ਨਾਲ ਚੰਬੜ ਗਏ ਸੀ, ਸੋ ਉਹ ਤਖਤਾ ਰੁੜ੍ਹਦਾ ਰੁੜ੍ਹਦਾ ਏਥੇ ਆ ਲੱਗਾ। ਮੈਨੂੰ ਉਸ ਵੇਲੇ ਹੋਸ਼ ਆਈ, ਜਿਸ ਵੇਲੇ ਮੈਨੂੰ ਇਨ੍ਹਾਂ ਲੋਕਾਂ ਨੇ ਅੱਗ ਬਾਲ ਕੇ ਸੇਕ ਦਿੱਤਾ। ਇਨ੍ਹਾਂ ਸਾਨੂੰ ਮਾਰ ਕੇ ਖਾ ਜਾਣ ਦਾ ਹੀ ਸੰਕਲਪ ਕੀਤਾ ਹੋਇਆ ਸੀ, ਪਰ ਸਾਡਾ ਅੰਨ ਜਲ ਜੋ ਅਜੇ ਪੂਰਾ ਨਹੀਂ ਹੋਇਆ ਸੀ। ਜਿਸ ਵੇਲੇ ਸਾਨੂੰ ਸੇਕ ਨਾਲ ਹੋਸ਼ ਆਈ ਤਾਂ ਉਪਰੋਂ ਗੜ੍ਹ ਗੜ੍ਹ ਕਰਦਾ ਮੀਂਹ ਵੱਸਣ ਲੱਗ ਪਿਆ। ਇਨ੍ਹਾਂ ਲੋਕਾਂ ਨੇ ਸਮਝਿਆ ਕਿ ਸਾਡੀ ਕੁਰਬਾਨੀ ਦੇਵਤੇ ਨੂੰ ਮਨਜ਼ੂਰ ਨਹੀਂ, ਇਸ ਲਈ ਇਨ੍ਹਾਂ ਸਾਨੂੰ ਅੱਗ ਵਿਚੋਂ ਕੱਢ ਲਿਆ, ਕਿਉਂਕਿ ਸਾਨੂੰ ਹਿੰਦੂਆਂ ਵਾਂਗਰ ਇਨ੍ਹਾਂ ਚਿਖ਼ਾ ਉੱਪਰ ਪਾ ਕੇ ਨਹੀਂ ਭੁੰਨਿਆਂ। ਦੇਵਤਿਆਂ ਵਲੋਂ ਸਾਡੀ ਬਲੀ ਨੂੰ ਅਪਰਵਾਨ ਜਾਣ ਕੇ ਉਹਨਾਂ ਸਾਨੂੰ ਭਲੇ ਲੋਕ ਸਮਝਿਆ। ਸਾਨੂੰ ਇਹ ਉਥੋਂ ਮੋਢਿਆਂ ਉੱਪਰ ਚੁੱਕ ਕੇ ਘਰ ਲਿਆਏ। ਇਨ੍ਹਾਂ ਨੇ ਸਾਡੇ ਸਾਮ੍ਹਣੇ ਮਾਸ ਖਾਣ ਲਈ ਰੱਖਿਆ, ਪਰ ਅਸਾਂ ਉਸ ਤੋਂ ਮੂੰਹ ਫੇਰ ਲਿਆ। ਇਨ੍ਹਾਂ ਲੋਕਾਂ ਨੇ ਸਮਝ ਲਿਆ ਕਿ ਸਾਨੂੰ ਮਾਸ ਖਾਣਾ ਪਸੰਦ ਨਹੀਂ, ਇਸ ਲਈ ਇਹ ਕੰਦ ਮੂਲ ਅਤੇ ਫਲ ਲੱਭ ਕੇ ਸਾਡੇ ਵਾਸਤੇ ਲੈ ਆਏ ਅਤੇ ਅੱਗੇ ਧਰੇ। ਭੁੱਖ ਦੇ ਮਾਰੇ ਆਂਦਰਾਂ ਬੈਠ ਰਹੀਆਂ ਸਨ, ਇਸ ਲਈ ਉਨ੍ਹਾਂ ਨੂੰ ਧੋ ਧਾ ਕੇ ਅਸੀਂ ਖ਼ਾ ਗਏ।

ਬੱਸ ਓਸ ਦਿਨ ਤੋਂ ਇਹ ਲੋਕ ਸਾਡੇ ਵਾਸਤੇ ਖਾਣ ਨੂੰ ਕੰਦ ਮੂਲ ਲਿਆ ਦੇਂਦੇ ਹਨ। ਪੀਣ ਲਈ ਅਸੀਂ ਪਾਸ ਵਾਲੇ ਝਰਨੇ ਦਾ ਪਾਣੀ ਪੀ ਲੈਂਦੇ ਹਾਂ।

ਪੁੱਤਰ ! ਮੈਂ ਤੈਨੂੰ ਕੀ ਦੱਸਾਂ ? ਇਨ੍ਹਾਂ ਫਲਾਂ ਅਤੇ ਕੰਦਮੂਲਾਂ ਵਿਚ ਅਜੇਹਾ ਸੁਆਦ ਹੈ ਜੇਹਾ ਸ਼ਹਿਰਾਂ ਦੇ ਲੱਡੂ, ਜਲੇਬੀਆਂ ਵਿਚ ਭੀ ਨਹੀਂ। ਜੇਕਰ ਅਸੀਂ ਇਕ ਦਿਨ ਪੇਟ ਭਰ ਕੇ ਖਾ ਲੈਂਦੇ ਹਾਂ ਤਾਂ ਚਾਰ ਪੰਜ ਦਿਨ ਤੱਕ ਸਾਨੂੰ ਭੁੱਖ ਹੀ ਨਹੀਂ ਲਗਦੀ, ਅਤੇ ਇਨ੍ਹਾਂ ਵਿਚ ਗੁਣ ਅਜੇਹੇ ਉੱਤਮ ਹਨ ਕਿ ਸਾਡਾ ਸਰੀਰ ਹਰ ਵੇਲੇ ਨਿਰੋਗ ਅਤੇ ਪੁਸ਼ਟ ਰਹਿੰਦਾ ਹੈ।"

ਫ਼ਕੀਰ–"ਤੁਹਾਡੀ ਕਹਾਣੀ ਬਹੁਤ ਡਰਾਉਣੀ ਹੈ, ਪਰ ਤੁਸੀਂ ਇਨ੍ਹਾਂ ਦੀ ਬੋਲੀ ਕਿਸ ਤਰ੍ਹਾਂ ਸਿੱਖ ਲਈ ?

ਬੁੱਢੀ–"ਪਹਿਲਾਂ ਤਾਂ ਅਸੀਂ ਸੈਨਤਾਂ ਨਾਲ ਕੰਮ ਕੱਢਦੇ ਸਾਂ, ਪਰ ਹੌਲੀ ਹੌਲੀ ਇਨ੍ਹਾਂ ਦੀ ਬੋਲੀ ਦੀ ਸਮਝ ਪੈਂਦੀ ਗਈ। ਨਿੱਕਾ ਤਾਂ ਇਨ੍ਹਾਂ ਦੀ ਬੋਲੀ ਚੰਗੀ ਤਰ੍ਹਾਂ ਬੋਲ ਭੀ ਲੈਂਦਾ ਹੈ, ਜਿਥੋਂ ਤਕ ਕਿ ਉਹ ਆਪਣੀ ਬੋਲੀ ਤਾਂ ਭੁਲਦਾ ਜਾ ਰਿਹਾ ਹੈ।"

ਫ਼ਕੀਰ–"ਹੁਣ ਤੁਹਾਡੇ ਨਾਲ ਕਿਸ ਤਰ੍ਹਾਂ ਦਾ ਵਰਤਾਉ ਕਰਦੇ ਹਨ ?"

ਬੁੱਢੀ–ਇਹ ਸਾਡਾ ਬਹੁਤ ਸਤਿਕਾਰ ਕਰਦੇ ਹਨ। ਦੇਵਤਿਆਂ ਵਾਂਗ ਪੂਜਦੇ ਹਨ, ਖਾਣ ਲਈ ਕੰਦ ਮੂਲ ਅਤੇ ਅੰਨ ਮਿਲਦਾ ਹੈ। ਬ੍ਰਿਕਸ਼ਾਂ ਦੀ ਛਾਲ ਸਾਡੇ ਭੋਸ਼ਣ ਬਣਦੀ ਹੈ। ਉਸ ਵਾਹਿਗੁਰੂ ਦੇ ਧਨਵਾਦੀ ਹਾਂ। ਮੈਂ ਕੰਕਰਾਂ ਦੀ ਮਾਲ ਜਪਦੀ ਰਹਿੰਦੀ ਹਾਂ।

ਫ਼ਕੀਰ–"ਚੰਗਾ, ਹੁਣ ਤੁਸੀਂ ਘਰ ਚਲੋ। ਮੈਂ ਤੁਹਾਨੂੰ ਲੈਣ ਵਾਸਤੇ ਆਇਆ ਹਾਂ।"

ਬੁੱਢੀ–"ਪੁਤ੍ਰ ! ਹੁਣ ਅਸੀਂ ਘਰ ਚੱਲ ਕੇ ਕੀ ਕਰਾਂਗੇ ? ਇਸ ਵਿਚਾਰੇ ਦੀ ਮਾਂ ਅਤੇ ਪਿਤਾ ਪਤਾ ਨਹੀਂ ਕਿੱਥੇ ਹੋਣਗੇ ?"

ਫ਼ਕੀਰ–"ਮਾਈ ! ਧੀਰਜ ਰੱਖ। ਪੁਤ ਤੇਰਾ ਸਹੀ ਸਲਾਮਤ ਬਚ ਨਿਕਲਿਆ ਹੈ। ਤੇਰੀ ਨੂੰਹ ਭੀ ਖ਼ੁਦਾ ਦੇ ਫ਼ਜ਼ਲ ਨਾਲ ਕਿਧਰੇ ਰਾਜ਼ੀ ਖ਼ੁਸ਼ੀ ਹੋਵੇਗੀ। ਸੋ ਤੁਸੀਂ ਘਰ ਨੂੰ ਚੱਲ ਕੇ ਅਬਾਦ ਕਰੋ, ਉਹ ਭੀ ਤੁਹਾਨੂੰ ਕਿਸੇ ਦਿਨ ਆ

ਮਿਲਣਗੇ। ਜੇਕਰ ਤੁਸੀਂ ਘਰ ਨਹੀਂ ਚਲੋਗੇ ਤਾਂ ਪੁਤ ਤੁਹਾਡਾ ਰੁਲਦਾ ਰਹਿ ਜਾਵੇਗਾ। ਨਾਲੇ ਤੁਹਾਡਾ ਪੋਤਰਾ ਜੰਗਲੀਆਂ ਵਿਚ ਬਹੁਤ ਦਿਨ ਰਹਿ ਕੇ ਪੂਰਾ ਜੰਗਲੀ ਹੋ ਜਾਵੇਗਾ।

ਬੁੱਢੀ–'ਕੀ ਆਖਿਓ ਈ ? ਮੇਰੇ ਗੁਰਮੁਖ ਸਿੰਘ ਦਾ ਪਤਾ ਲੱਗ ਗਿਆ ਹੈ ? ਪੁੱਤਰ, ਉਹ ਕਿਥੇ ਹੈ ? ਉਸ ਦੀ ਕੀ ਦਸ਼ਾ ਹੈ, ਮੈਨੂੰ ਛੇਤੀ ਦੱਸ ?'

ਇਸ ਪ੍ਰਸ਼ਨ ਦੇ ਉੱਤਰ ਵਿਚ ਫ਼ਕੀਰ ਨੇ ਭਾਈ ਗੁਰਮੁਖ ਸਿੰਘ ਦਾ ਰੁੜ੍ਹਦੇ ਰੁੜ੍ਹਦੇ ਕਿਨਾਰੇ ਲੱਗਣਾ, ਫ਼ਕੀਰ ਦਾ ਉਸ ਨੂੰ ਸਾਵਧਾਨ ਕਰਨਾ, ਫੇਰ ਚੋਰੀ ਦੇ ਇਲਜ਼ਾਮ ਵਿਚ ਫੜੇ ਜਾਣਾ ਅਤੇ ਉਥੋਂ ਫੇਰ ਛੁਟਕਾਰਾ ਹੋਣਾ ਆਦਿ ਸਾਰੀਆਂ ਗੱਲਾਂ ਸੁਣਾਈਆਂ, ਬੁੱਢੀ ਮਾਈ ਸੁਣ ਕੇ ਅਨੰਦ ਮਗਨ ਹੋ ਗਈ। ਉਸ ਦੀਆਂ ਅੱਖਾਂ ਵਿਚੋਂ ਸਨੇਹ ਦੇ ਹੰਝੂ ਕਿਰਨ ਲੱਗੇ। ਨਿੱਕਾ ਭੀ ਗੱਲਾਂ ਸੁਣ ਸੁਣ ਕੇ ਨੱਚਣ ਲੱਗਾ। ਅੰਤ ਮਾਈ ਘਰ ਜਾਣ ਲਈ ਤਿਆਰ ਹੋਈ। ਉਸ ਨੇ ਉਸ ਜੰਗਲੀ ਮਨੁੱਖ ਨੂੰ ਉਨ੍ਹਾਂ ਦੀ ਬੋਲੀ ਵਿਚ ਸਮਝਾਣਾ ਸ਼ੁਰੂ ਕੀਤਾ, ਭਈ ਅਸੀਂ ਹੁਣ ਘਰ ਜਾਣਾ ਚਾਹੁੰਦੇ ਹਾਂ। ਉਸ ਜੰਗਲੀ ਨੇ ਗੁਫਾ ਦੇ ਬਾਹਰ ਨਿਕਲ ਕੇ ਇਕ ਚੀਕ ਮਾਰੀ, ਜਿਸ ਨੂੰ ਸੁਣਦਿਆਂ ਸਾਰੇ ਜਾਂਗਲੀ ਲੋਕ ਕੱਠੇ ਹੋ ਗਏ ਅਤੇ ਉਨ੍ਹਾਂ ਦੇ ਵਿਛੋੜੇ ਪ੍ਰਤੀ ਦੁੱਖ ਪ੍ਰਗਟ ਕੀਤਾ। ਸਭਨਾਂ ਨੇ ਲਾਲ ਮਿੱਟੀ ਦਾ ਮਾਈ ਨੂੰ ਤਿਲਕ ਲਾਇਆ ਅਤੇ ਪੈਰ ਚੁੰਮੇ। ਅੱਧ ਘੰਟੇ ਵਿਚ ਜਦ ਮਾਈ ਦੀ ਪੂਜਾ ਹੋ ਚੁਕੀ ਤਾਂ ਇਕ ਜੰਗਲੀ ਨੇ ਮਾਈ ਨੂੰ ਅਤੇ ਦੂਜੇ ਨੇ ਨਿੱਕੇ ਨੂੰ ਮੋਢਿਆਂ ਉੱਪਰ ਚੁੱਕ ਲਿਆ। ਤੀਜੇ ਨੇ ਫਲ ਇਕ ਟੋਕਰੀ ਵਿਚ ਪਾ ਲਏ ਅਤੇ ਉਨ੍ਹਾਂ ਦੇ ਦੇਸ਼ ਦੀ ਹੱਦ ਆ ਗਈ ਤਾਂ ਉਨ੍ਹਾਂ ਨੂੰ ਜੰਗਲੀਆਂ ਨੇ ਉਥੇ ਛੱਡ ਦਿਤਾ ਅਤੇ ਆਪ ਮੱਥਾ ਟੇਕ ਕੇ ਚਲੇ ਗਏ। ਫ਼ਕੀਰ ਨੇ ਮਾਈ ਅਤੇ ਨਿਕੇ ਨੂੰ ਨਾਲ ਲੈ ਕੇ ਘਾਟ ਉਪਰ ਲਿਆਂਦਾ ਅਤੇ ਬੇੜੀ ਉਤੇ ਚੜ੍ਹ ਕੇ ਪਾਰ ਹੋਏ। ਫੇਰ ਉਨ੍ਹਾਂ ਨੂੰ ਆਪਣੇ ਘਰ ਪਹੁੰਚਾ ਕੇ ਚਲਦਾ ਹੋਇਆ

o

# ੯

'ਅਰੇ ਭੈਯਾ ਟੀਪੂ, ਲੱਕੜੀ ਬਹੁਤ ਆਵਤ ਵਾ। ਜਾ ਜਲਦੀ ਤੈਰ ਕੇ ਪਕੜ ਕੈ ਲੇ ਆਵਾ।'

ਅਰੇ ਕਾ ਜਾਨੀ, ਕੋਊ ਔਰ ਬਲਾਇ ਹੋਇ। ਹਮ ਨਹੀਂ ਜਾਵੀ!'

'ਅਰੇ ਲਕੜੀ ਹੇ ਰੇ! ਜਲਦੀ ਕੇ ਜਾਉ ਨਹੀਂ ਤਾਂ ਕੋਊ ਔਰੇ ਪਕੜ ਲੇਈ। ਹਮਰੇ ਚੋਟ ਲਾਗੀਲ, ਨਾਹਿ ਹੋਤ ਤੋ ਹਮਹੂ ਚਲੇ ਜਾਈਲ। ਜਾ ਜਲਦੀ ਕੇ ਕੂਦ ਕੇ ਪਕੜ।'

ਇਕ ਡੋਂਗੀ ਵਿਚ ਬੈਠੇ ਹੋਏ ਦੋ ਮਲਾਹ ਮੱਛੀਆਂ ਫੜ ਰਹੇ ਹਨ। ਇਕ ਦਾ ਨਾਮ ਟੀਪੂ ਅਤੇ ਦੂਜੇ ਦਾ ਨਾਮ ਬਿਦਰ ਸੀ। ਦੋਹਾਂ ਵਿਚ ਉਪਰੋਕਤ ਗੱਲ ਬਾਤ ਹੋਈ। ਟੀਪੂ ਝਟ ਤਾਰੀ ਲਾ ਕੇ ਉਸ ਚੀਜ਼ ਦੇ ਕੋਲ ਗਿਆ, ਪਰ ਉਹ ਲੱਕੜੀ ਦੀ ਥਾਂ ਇਕ ਔਰਤ ਦੀ ਲਾਸ਼ ਸੀ। ਉਸ ਨੇ ਕਿਹਾ :–

"ਅਰੇ ਬਿਦਰਵਾ! ਇਹ ਲੱਕੜੀ ਨਾਹੀ ਰੇ! ਏ ਤੋ ਏਕ ਮਿਹਰਾਰੂ ਕੀ ਲਾਸ਼ ਹਾਈਲ। ਜਲਦੀ ਡੋਂਗੀ ਲੇ ਆਵ. ਕਾ ਜਾਨੇ ਕੋਊ ਸਮੁਰ ਗੈਹਨਾ ਵੈਹਨਾ ਮਿਲ ਜਾਈ।"

ਟੀਪੂ ਦੀ ਅਵਾਜ਼ ਸੁਣ ਕੇ ਬਿਦਰ ਜਲਦੀ ਜਲਦੀ ਡੋਂਗੀ ਲੈ ਗਿਆ। ਦੋਹਾਂ ਨੇ ਉਸ ਲਾਸ਼ ਨੂੰ ਫੜ ਕੇ ਡੋਂਗੀ ਵਿਚ ਸੁੱਟ ਲਿਆ ਅਤੇ ਕਿਨਾਰੇ ਲੈ ਆਏ। ਡੋਂਗੀ ਬੰਨ੍ਹ ਕੇ ਜਦ ਇਕ ਆਦਮੀ ਨੇ ਉਸ ਦੇ ਕਲੇਜੇ ਉਤੇ ਹੱਥ ਰਖਿਆ ਤਾਂ ਉਹ ਬੋਲ ਉਠਿਆ :–

"ਅਰੇ ਆ ਮਾਂ ਜੀਵ ਹੈ ਰੇ ਜੀਵ ਹੈ ਰੇ ਜੀਵ! ਜਲਦੀ ਨੇ ਆਗ ਸੁਲਗਾਵ।"

ਝੱਟ ਦੋਹਾਂ ਨੇ ਅੱਗ ਬਾਲ ਕੇ ਉਸ ਨੂੰ ਸੇਕਣਾ ਸ਼ੁਰੂ ਕੀਤਾ। ਜਦ ਚੰਗੀ ਤਰ੍ਹਾਂ ਉਸ ਇਸਤ੍ਰੀ ਦਾ ਸਰੀਰ ਤਪ ਗਿਆ ਤਾਂ ਉਸ ਦੀ ਨਾੜੀ ਚਲਦੀ

ਮਾਲੂਮ ਹੋਈ। ਉਨ੍ਹਾਂ ਨੇ ਉਸ ਨੂੰ ਬ੍ਰਿਛ ਨਾਲ ਪੁੱਠੀ ਲਟਕਾ ਕੇ ਪੇਟ ਦਾ ਸਾਰਾ ਪਾਣੀ ਮੂੰਹ ਥਾਣੀਂ ਕੱਢ ਦਿਤਾ। ਜਦ ਪਾਣੀ ਨਿਕਲ ਗਿਆ ਤਾਂ ਫੇਰ ਉਤਾਰ ਕੇ ਉਸ ਨੂੰ ਸੇਕ ਦਿਤਾ। ਇਸ ਵਾਰੀ ਦੇ ਸੇਕ ਨਾਲ ਉਸ ਦੀਆਂ ਅੱਖਾਂ ਖੁਲ੍ਹ ਗਈਆਂ। ਏਹ ਦੇਖ ਕੇ ਉਹ ਦੋਵੇਂ ਮਨੁੱਖ ਖੁਸ਼ ਹੋਏ।

ਉਸ ਦਾ ਗੈਹਣਾ-ਗੱਟਾ ਲਾਹ ਕੇ ਉਨ੍ਹਾਂ ਪਹਿਲਾਂ ਹੀ ਕਾਬੂ ਕਰ ਲਿਆ ਸੀ ਉਸ ਪਾਸੋਂ ਪੁਛਿਆ :-

"ਤੁਮ ਕੌਨ ਜਾਤ ਹੋਤਾ ?"

"ਭਰਾਵੋ! ਤੁਸੀਂ ਮੈਨੂੰ ਪਹਿਲਾਂ ਕੋਈ ਗਰਮ ਕੱਪੜਾ ਦੇਵੋ ਮੈਨੂੰ ਠੰਢ ਲੱਗ ਰਹੀ ਹੈ, ਫੇਰ ਮੈਂ ਤੁਹਾਨੂੰ ਦੱਸਾਂਗੀ ਕਿ ਮੈਂ ਕੌਣ ਜ਼ਾਤ ਹਾਂ? ਮੈਨੂੰ ਸਰਦੀ ਬਹੁਤ ਲੱਗ ਰਹੀ ਹੈ।"

ਇਹ ਸੁਣ ਕੇ ਉਹ ਦੋਵੇਂ ਜਣੇ ਉਸ ਇਸਤ੍ਰੀ ਨੂੰ ਪਿੱਠ ਉੱਪਰ ਚੜ੍ਹਾ ਕ ਆਪਣੀ ਝੌਂਪੜੀ ਵਿਚ ਲੈ ਆਏ ਅਤੇ ਉਸ ਨੂੰ ਗਰਮ ਕੰਬਲ ਦੇ ਕੇ ਲਿਟਾ ਦਿਤਾ। ਚਾਰ ਘੰਟਿਆਂ ਦੇ ਆਰਾਮ ਪਿੱਛੋਂ ਉਸ ਦੀਆਂ ਅੱਖਾਂ ਖੁਲ੍ਹੀਆਂ ਅਤੇ ਉਹ ਉਠ ਬੈਠੀ। ਸ਼ਾਮ ਦਾ ਵੇਲਾ ਸੀ। ਦੋਵੇਂ ਮਲਾਹ ਉਥੇ ਬੈਠੇ ਹੋਏ ਸਨ ਅਤੇ ਉਨ੍ਹਾਂ ਰੋਟੀ ਤਿਆਰ ਕੀਤੀ ਹੋਈ ਸੀ! ਉਸ ਇਸਤ੍ਰੀ ਨੂੰ ਭੀ ਉਨ੍ਹਾਂ ਰੋਟੀ ਖਾਣ ਲਈ ਦਿਤੀ। ਬਾਜਰੇ ਦੀ ਰੋਟੀ ਸੀ, ਪਰ ਭੁਖ ਬਹੁਤ ਲੱਗੀ ਹੋਣ ਕਰਕੇ ਪ੍ਰਾਣ ਰਖਿਆ ਲਈ ਉਸ ਇਸਤ੍ਰੀ ਨੇ ਰੋਟੀ ਖਾਧੀ ਅਤੇ ਉਸ ਦੀ ਸ਼ਾਂਤੀ ਹੋਈ। ਜਦ ਉਹ ਕੁਝ ਸਾਵਧਾਨ ਹੋਈ। ਤਾਂ ਉਨ੍ਹਾਂ ਮਲਾਹਾਂ ਨੇ ਫੇਰ ਪੁਛਿਆ :-

"ਕਾਹੇ ਰਾਨੀ, ਤੁਮ ਕੌਨ ਜਾਤ ਹੋਤ ?"

"ਭਰਾਵੋ! ਮੈਂ ਇਕ ਸਿੱਖਣੀ ਹਾਂ।"

"ਤੁਮ ਕਾ ਨਦੀ ਮਾਂ ਕੌਨੇ ਡੋਬਿਨ ?"

"ਭਰਾਵੋ! ਮੈਨੂੰ ਨਦੀ ਵਿਚ ਡੋਬਿਆ ਤਾਂ ਕਿਸੇ ਨਹੀਂ, ਪਰ ਤੁਹਾਨੂੰ ਮੈਂ ਆਪਣੀ ਕਹਾਣੀ ਸੁਣਾਉਂਦੀ ਹਾਂ। ਮੈਂ, ਮੇਰਾ ਮਾਲਕ, ਸੱਸ ਅਤੇ ਇਕ ਬਾਲਕ ਅਸੀਂ ਚਾਰ ਜਣੇ ਤੀਰਥ ਯਾਤ੍ਰਾ ਕਰਨ ਲਈ ਬੇੜੀ ਉੱਪਰ ਚੜ੍ਹੇ ਸੀ, ਪਰ ਉਸ

ਦਿਨ ਅਜਿਹਾ ਹੜ੍ਹ ਆਇਆ ਕਿ ਸਾਡੀ ਬੇੜੀ ਰੁੜ੍ਹ ਚਲੀ ਖੜਗਪੁਰ ਦੇ ਪਾਸ ਵਾਲੀ ਪਹਾੜੀ ਨਾਲ ਟਕਰਾ ਕੇ ਟੁਕੜੇ ਟੁਕੜੇ ਹੋ ਗਈ! ਮੈਂ ਤੁਹਾਡੇ ਹੱਥ ਆ ਗਈ ਅਤੇ ਬਾਕੀ ਆਦਮੀਆਂ ਦਾ ਪਤਾ ਨਹੀਂ ਕਿਥੇ ਗਏ। ਪਰਮੇਸ਼ਰ ਤੁਹਾਡਾ ਭਲਾ ਕਰੇ, ਤੁਸਾਂ ਮੈਨੂੰ ਜੀਵ ਦਾਨ ਦਿਤਾ ਹੈ। ਤੁਸੀਂ ਮੇਰੇ ਇਸ ਵੇਲੇ ਪਿਤਾ ਸਮਾਨ ਹੋ!" ਇਹ ਕਹਿੰਦੀ ਹੋਈ ਉਹ ਰੋ ਪਈ।

'ਤੁਮ ਰੋਬੇ ਕਾਹੇ ਲਾਗ? ਨਾ ਰਾਣੀ ਤੁਮ ਰੋਵੋਂ ਨਾਹੀਂ। ਹਮ ਤੁਮ ਕਾ ਖੈਬੇ ਕੋ ਦੇਈ, ਕਪੜੇ ਪਹਿਰਨ ਕਾ ਦੇਈ। ਤੁਮ ਰੋਵੋ ਨਾਹਿ।"

o

# ੧੦

ਸਰੂਪ ਕੌਰ ਨੂੰ ਮਲਾਹਾਂ ਦੀ ਝੌਂਪੜੀ ਵਿਚ ਰਹਿੰਦਿਆਂ ਕਈ ਦਿਨ ਲੰਘ ਗਏ। ਉਹ ਉਨ੍ਹਾਂ ਮਲਾਹਾਂ ਦੀ ਰੋਟੀ ਬਣਾ ਦਿਆ ਕਰਦੀ ਸੀ, ਇਹ ਤਾਂ ਭਾਵੇਂ ਉਨ੍ਹਾਂ ਨੂੰ ਪਿਤਾ ਅਤੇ ਭਰਾ ਕਰ ਕੇ ਸਮਝਦੀ ਸੀ,ਪਰ ਉਨ੍ਹਾਂ ਪਾਪੀਆਂ ਦੀ ਨਜ਼ਰ ਸਰੂਪ ਕੌਰ ਦੀ ਸੁੰਦਰਤਾ ਵੇਖ ਕੇ ਬਦ ਹੋ ਗਈ। ਇਕ ਦਿਨ ਦੀ ਗੱਲ ਹੈ ਕਿ ਬਿਦਰ ਮਲਾਹ ਕਿਧਰੇ ਗਿਆ ਹੋਇਆ ਸੀ ਅਤੇ ਟੀਪੂ ਇਕੱਲਾ ਘਰ ਰਹਿ ਗਿਆ, ਸਰੂਪ ਕੌਰ ਦੀ ਸੁੰਦਰਤਾ ਵੇਖ ਕੇ ਉਸ ਦਾ ਮਨ ਡੋਲ ਗਿਆ ਅਤੇ ਉਹ ਉਸ ਦੇ ਸਾਹਮਣੇ ਨੱਚਣ ਲੱਗਾ। ਨੱਚਦਿਆਂ ਨੱਚਦਿਆਂ ਉਸ ਨੇ ਕਿਹਾ :–

"ਦੇਖ, ਏ ਰਾਨੀ ! ਹਮ ਤੁਮਰੀ ਖ਼ਾਤਰ ਕੈਸੇ ਜੀਵ ਦੀਨ ? ਤੁਮ ਕਾ ਨਦੀ ਮੇਂ ਜਾਇਕੇ ਪਕੜਿਨ ਔਰ ਬਾਹਰ ਲੇ ਆਈਨ ! ਮਿਹਨਤ ਮਜੂਰੀ ਕਰ ਕੇ ਤੁਮਕਾ ਖਿਲਾਇਨ ਪਿਲਾਇਨ ਔਰ ਅੱਛਾ ਕੀਨ। ਅਬ ਹਮ ਕਾ ਤੁਮ ਅਪਨੋ ਆਦਮੀ ਕਰਿ ਕੇ ਸਮਿਝ ਔਰ ਹਮ ਤੁਮ ਕਾ ਮਿਹਰਾਰੂ ਕੈਕੇ ਮਾਨੀ । ਭਲਾ ਰਾਨੀ ! ਹਮ ਤੁਮ ਕਾ ਰਾਜੀ ਰਾਖੀ। ਤੁਮ ਕਾ ਚਾਂਦੀ ਕਰ ਗੈਹਨਾ ਹੂ ਬਨਵਾਇ ਦੇਈ, ਔਰ ਹੁ ਜੌਨ ਤੁਮ ਕਹਿਬੋ ਜੋ ਕਰਿ ਦੇਈ ।"

"ਟੀਪੂ ਤੁਮ ਮੇਰੇ ਭਾਈ ਔਰ ਪਿਤਾ ਕੇ ਸਾਮਾਨ ਹੋ । ਬੇਸ਼ੱਕ ! ਤੁਮ ਨੇ ਮੇਰੇ ਪ੍ਰਾਣ ਬਚਾਏ ਹੈਂ । ਸੋ ਮੈਂ ਤੁਮਾਰਾ ਉਪਕਾਰ ਜਨਮ ਭਰ ਨਹੀਂ ਭੂਲ ਸਕਤੀ ਪਰ ਐਸੀ ਬਾਤ ਤੁਮ ਮੂੰਹ ਸੇ ਮਤ ਨਿਕਾਲੋ। ਖ਼ਬਰਦਾਰ ! ਆਜ ਸੇ ਪੀਛ ਮੁਝ ਕੋ ਐਸੀ ਬਾਤ ਫਿਰ ਮਤ ਕਹਿਨਾ, ਮੁਝ ਕੋ ਤੁਮਾਰਾ ਚਾਂਦੀ ਕਾ ਗੈਹਨਾ ਵੈਨਾ ਨਹੀਂ ਚਾਹੀਏ। ਮੈਂ ਤੁਮਾਰੀ ਬੇਹਨੀ ਹੂੰ।"

"ਅਰ ਕਾ ਕਹਿਤ ! ਹਮ ਤੋਹਾਰ ਏਕੋ ਬਾਤ ਨਹੀਂ ਮਾਨੀ। ਜੌਨ ਹਮ ਕਹਿਤ ਤੌਨ ਤੁਮਕਾ ਕਰਬੋ ਪਰੀ। ਜੋ ਨਹੀਂ ਮਾਨੀ ਤੋ ਤੁਹਿਕਾ ਹਮ ਮਾਰ ਡਾਲੀ, ਜਿਯਤ ਨਹੀਂ ਰਾਖੀ ।"

## ਦੰਪਤੀ ਪਿਆਰ

"ਮੈਂ ਤੁਮਾਰੇ ਮਾਰਨੇ ਸੇ ਨਹੀਂ ਡਰਤੀ। ਮੈਂ ਤੁਮ ਜੈਸੇ ਕਈ ਆਦਮੀ ਮੁਕਾਊਂ। ਮੈਂ ਮਰ ਜਾਊਂਗੀ, ਪਰ ਅਪਨੇ ਕੋ ਹਾਥ ਨਹੀਂ ਲਗਨੇ ਦੂੰਗੀ।"

"ਮੇਰ ਕਹਾ ਨਹੀਂ ਮਾਨੀ, ਤੋ ਹਮ ਜਰੂਰੇ ਮਾਰ ਡਾਲੀ। ਬੋਲ ਮਨਿਹ ਕਿ ਨਾਹੀਂ ?" ਇਹ ਆਖ ਕੇ ਉਸ ਨੇ ਸਰੂਪ ਕੌਰ ਦੇ ਗਲ ਵਿੱਚ ਬਾਹਾਂ ਪਾਣ ਨੂੰ ਪਸਾਰੀਆਂ। ਸਰੂਪ ਕੌਰ ਨੇ ਉੱਠ ਕੇ ਇਕ ਅਜੇਹਾ ਧੱਕਾ ਦਿੱਤਾ ਕਿ ਟੀਪੂ ਰਾਮ ਦੂਰ ਜਾ ਡਿੱਗਾ। ਉਸ ਨੂੰ ਬਹੁਤ ਗੁੱਸਾ ਆਇਆ। ਉਸ ਨੇ ਸਰੂਪ ਕੌਰ ਨੂੰ ਮਾਰਨ ਲਈ ਇਕ ਡੰਡਾ ਚੁੱਕ ਲਿਆ ਅਤੇ ਤਿੰਨ ਚਾਰ ਲਾ ਦਿੱਤੇ। ਵਿਚਾਰੀ ਸਰੂਪ ਕੌਰ ਦੁਖੀ ਹੋ ਕੇ ਰੋਣ ਲੱਗੀ। ਪਾਸ ਕੋਈ ਨਹੀਂ ਸੀ ਜੋ ਹਾਲ ਦੁਹਾਈ ਪਾਵੇ। ਅਜੇਹੇ ਸੁੰਨਸਾਨ ਜੰਗਲ ਵਿਚ ਉਸ ਨੇ ਸਿਵਾਇ ਵਾਹਿਗੁਰੂ ਦੇ ਹੋਰ ਕੋਈ ਆਪਣਾ ਰਖਿਅਕ ਨਾ ਸਮਝਿਆ। ਸੋ ਨਿਰਾਸ ਹੋ ਕੇ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਨ ਲੱਗੀ।

"ਹੇ ਸੱਚੇ ਪਿਤਾ! ਹੇ ਘਟ ਘਟ ਦੇ ਵਾਸੀ! ਹੇ ਦੀਨ ਦਿਆਲੂ! ਮੇਰੀ ਰਖਿਆ ਕਰੋ !! ਇਹ ਪਾਪੀ ਮੈਨੂੰ ਖਾਣਾ ਚਾਹੁੰਦਾ ਹੈ, ਸਤਿ ਸ਼ੀਲ ਨਸ਼ਟ ਕਰਨਾ ਚਾਹੁੰਦਾ ਹੈ, ਆਪ ਕ੍ਰਿਪਾ ਕਰਕੇ ਇਸ ਨੂੰ ਸੁਮੱਤ ਬਖ਼ਸ਼ੋ! ਹੇ ਵਾਹਿਗੁਰੂ! ਛੇਤੀ ਕ੍ਰਿਪਾ ਕਰੋ, ਨਹੀਂ ਤਾਂ ਇਹ ਦੁਸ਼ਟ ਪਤਾ ਨਹੀਂ ਕੀ ਕਰ ਬੈਠੇ। ਮੈਨੂੰ ਸਿਰਫ ਆਪ ਦਾ ਹੀ ਆਸਰਾ ਹੈ।"

ਇਸ ਤਰ੍ਹਾਂ ਪ੍ਰਾਰਥਨਾ ਕਰ ਰਹੀ ਸੀ ਕਿ ਉਸ ਨੂੰ ਇਕ ਵਿਚਾਰ ਫੁਰਿਆ ਅਤੇ ਉਹ ਖਿੜ ਖਿੜ ਹੱਸਣ ਲੱਗ ਪਈ। ਭਾਵੇਂ ਉਸ ਦੀ ਇਹ ਹਾਸੀ ਬਨਾਉਟੀ ਸੀ, ਪਰ ਭੋਂਦੂ ਟੀਪੂ ਰਾਮ ਨੇ ਸਮਝਿਆ ਕਿ ਸਰੂਪ ਕੌਰ ਹੁਣ ਰਾਜ਼ੀ ਹੋ ਗਈ ਹੈ। ਉਸ ਨੇ ਮੇਰਾ ਕਹਿਣਾ ਮਨਜ਼ੂਰ ਕਰ ਲਿਆ ਹੈ। ਬੱਸ ਉਸ ਦੀ ਖ਼ੁਸ਼ੀ ਦਾ ਕੋਈ ਪਾਰਾਵਾਰ ਨ ਰਿਹਾ। ਉਹ ਖ਼ਰਮਸਤੀ ਵਿੱਚ ਆ ਕੇ ਨੱਚਣ ਟਪਣ ਲੱਗਾ। ਇਹ ਵੇਖ ਕੇ ਸਰੂਪ ਕੌਰ ਖ਼ੂਬ ਹੱਸੀ। ਇਸ ਵੇਲੇ ਉਸ ਦੀ ਹਾਸੀ ਸੁਭਾਵਿਕ ਸੀ। ਉਹ ਉਸ ਮੂਰਖ ਦੇ ਅਜੇਹੇ ਚੋਜ ਵੇਖ ਕੇ ਹੀ ਹੁਣ ਹੱਸੀ ਸੀ, ਪਰ ਮੂਰਖ ਟੀਪੂ ਉਸ ਦੀਆਂ ਦੋਹਾਂ ਹਾਸੀਆਂ ਦਾ ਕੁਝ ਮਤਲਬ ਨ ਜਾਣ ਸੱਕਿਆ।

ਉਹ ਬੋਲੀ, "ਹਾਂ, ਮੈਂ ਤੁਮਾਰੀ ਬਾਤ ਸੱਚਤੀ ਹੂੰ, ਕਿਉਂਕਿ ਮੇਰੇ ਸਭ

ਸੰਬੰਧੀ ਪਤਾ ਨਹੀਂ ਕਹਾਂ ਗਏ। ਅਬ ਇਸ ਦੁਨੀਆਂ ਮੇਂ ਮੇਰਾ ਕੌਨ ਹੈ ? ਪਰ ਆਜ ਕਾ ਦਿਨ ਚੰਗਾ ਨਹੀਂ। ਕੱਲ੍ਹ ਪਰਮੇਸ਼ਰ ਚੰਗਾ ਕਰੇਗਾ।"

ਇਹ ਸੁਣ ਕੇ ਉਸ ਮਲਾਹ ਨੂੰ ਹੌਸਲਾ ਆਇਆ। ਉਸ ਨੇ ਮੰਨ ਲਿਆ ਭਈ ਕੱਲ੍ਹ ਹੀ ਸਹੀ। ਉਹ ਰਾਤ ਉਸ ਨੇ ਤਾਰੇ ਗਿਣਦੇ ਗਿਣਦੇ ਕੱਟੀ। ਦੂਜੇ ਦਿਨ ਫੇਰ ਉਸ ਨੇ ਸਰੂਪ ਕੌਰ ਅੱਗੇ ਬੇਨਤੀ ਕੀਤੀ। ਤਦ ਉਸ ਨੇ ਕਿਹਾ, ਸ਼ਾਮ ਤਾਂ ਹੋ ਲੈਣ ਦੇਹ। ਸ਼ਾਮ ਭੀ ਹੋਈ। ਫੇਰ ਉਸ ਦੁਸ਼ਟ ਨੇ ਬੇਨਤੀ ਕੀਤੀ। ਤਦ ਸਰੂਪ ਕੌਰ ਨੇ ਉਸ ਨੂੰ ਖ਼ੁਸ਼ੀ ਖ਼ੁਸ਼ੀ ਕਿਹਾ ਕਿ ਜਾ ਕੇ ਦੋ ਤਿੰਨ ਬੋਤਲਾਂ ਸ਼ਰਾਬ ਦੀਆਂ ਲੈ ਆ। ਟੀਪੂ ਰਾਮ ਬਹੁਤ ਖ਼ੁਸ਼ ਹੋਇਆ। ਭੱਜਾ ਭੱਜਾ ਸ਼ਰਾਬ ਲੈਣ ਤੁਰ ਗਿਆ। ਇਸ ਵੇਲੇ ਸਰੂਪ ਕੌਰ ਨੇ ਨੱਸ ਜਾਣਾ ਚਾਹਿਆ, ਪਰ ਫੇਰ ਕੁਝ ਸੋਚ ਕੇ ਰਹਿ ਗਈ। ਟੀਪੂ ਨੇ ਚੰਡਾਲਾਬਾਦ ਵਿਚੋਂ ਜੋ ਉਥੋਂ ਪੂਰਾ ਦੋ ਕੋਹ ਸੀ, ਸਰਾਬ ਦੀਆਂ ਚਾਰ ਬੋਤਲਾਂ ਲਈਆਂ। ਜਿਸ ਵੇਲੇ ਕਲਾਲ ਪਾਸੋਂ ਸ਼ਰਾਬ ਦੀਆਂ ਚਾਰ ਬੋਤਲਾਂ ਲਈਆਂ ਤਾਂ ਉਥੇ ਹੀ ਉਸ ਦੇ ਮੂੰਹ ਵਿਚੋਂ ਲਾਲਾਂ ਵਗਣ ਲੱਗੀਆਂ। ਸੋ ਇਕ ਬੋਤਲ ਤਾਂ ਉਸ ਨੇ ਉੱਥੇ ਬੈਠਿਆਂ ਬੈਠਿਆਂ ਗਟ ਗਟ ਪੀ ਲਈ। ਬਾਕੀ ਤਿੰਨ ਬੋਤਲਾਂ ਲੈ ਕੇ ਘਰ ਨੂੰ ਤੁਰਿਆ। ਰਾਹ ਵਿਚ ਫੇਰ ਦਿਲ ਕੀਤਾ, ਫੇਰ ਇਕ ਬੋਤਲ ਖੋਲ੍ਹੀ ਅਤੇ ਹੌਲੀ ਹੌਲੀ ਉਸ ਦਾ ਸੁਆਦ ਲੈਂਦਾ ਆਇਆ। ਇਸੇ ਤਰ੍ਹਾਂ ਘਰ ਆਉਂਦੇ ਤਕ ਉਸ ਨੇ ਦੋ ਬੋਤਲਾਂ ਖਾਲੀ ਕਰ ਲਈਆਂ ਅਤੇ ਬਾਕੀ ਦੋ ਲੈ ਕੇ ਸਰੂਪ ਕੌਰ ਦੇ ਅੱਗੇ ਜਾ ਬੈਠਾ। ਭਾਵੇਂ ਦੋ ਬੋਤਲਾਂ ਪੀ ਕੇ ਉਹ ਮਸਤ ਹੋਇਆ ਹੋਇਆ ਸੀ ਅਤੇ ਉਸ ਦੀ ਜ਼ਬਾਨ ਥਥਲਾ ਗਈ ਸੀ ਫੇਰ ਭੀ ਉਹ ਬਹੁਤ ਹੁਸ਼ਿਆਰ ਸੀ। ਉਸ ਦੀ ਪਾਪ ਵਾਸ਼ਨਾ ਬੁਝੀ ਨਹੀਂ ਸੀ, ਸਗੋਂ ਹੋਰ ਭੀ ਵਧੇਰੇ ਹੋ ਗਈ ਸੀ। ਉਸ ਨੇ ਥਥਲਾਂਦਿਆਂ ਹੋਇਆਂ ਕਿਹਾ :—

ਲੇਉ ਰਾਨੀ ! ਹਮ ਤੋਹਾਰ ਕਹਿਨੇ ਪਰ ਸ਼ਰਾਬ ਲਿਆਈਲ। ਅਬ ਤੋਹੂ ਪੀਯੋ ਔਰ ਹਮਕਾ ਭੀ ਪਿਆਬ। ਅਬ ਹਮਾਰ ਤੁਮਾਰ ਸ਼ਰਮ ਕਾਹੇ ਕੀ ?'

"ਅੱਛਾ, ਥੋੜ੍ਹੀ ਦੇਰ ਅਰਾਮ ਕਰ ਲੇਉ। ਬਹੁਤ ਦੂਰੋਂ ਆਏ ਹੋ, ਥੱਕ ਗਏ ਹੋਵੋਂਗੇ। ਹੁਣ ਕੀ ਡਰ ਹੈ, ਆਪਣਾ ਘਰ ਹੀ ਹੈ ਨਾ।"

"ਅਬ ਦੇਰੀ ਮਤੀ ਕਰੋ। ਹਮਾਰ ਜੀਅਰਾ ਨਿਕਸਤ ਜਾਤ। ਜਲਦੀ

ਲਿਆ ਕੇ ਪਿਆਬ। ਅਬ ਕਾਹੇ ਦੇਰੀ ਕਰਤ ਹੋ ?"

ਸਰੂਪ ਕੌਰ ਨੇ ਹੁਣ ਤੱਕ ਸ਼ਰਾਬ ਛੋਹਣੀ ਤਾਂ ਕਿਧਰੇ ਰਹੀ, ਅੱਖਾਂ ਨਾਲ ਦੇਖੀ ਭੀ ਨਹੀਂ ਸੀ, ਪਰ ਹੁਣ ਆਪਣੇ ਸਤੀਤ੍ਵ ਦੀ ਰੱਖਿਆ ਲਈ ਉਸ ਨੂੰ ਛੋਹਣੀ ਹੀ ਪਈ। ਉਸ ਨੇ ਬੋਤਲ ਖੋਲ੍ਹੀ ਅਤੇ ਇਕ ਕਟੋਰਾ ਲਬਾਲਬ ਮਲਾਹ ਨੂੰ ਭਰ ਦਿੱਤਾ। ਭਾਵੇਂ ਉਸ ਦੀ ਬਦਬੋ ਨਾਲ ਹੀ ਵਿਚਾਰੀ ਘਬਰਾ ਗਈ, ਪਰ ਕੀ ਕਰਦੀ। ਆਪਣਾ ਪਿੱਛਾ ਛੁਡਾਉਣ ਲਈ ਉਸ ਨੂੰ ਉਹ ਵਾਸ਼ਨਾ ਸਹਾਰਨੀ ਪਈ। ਜਦ ਪਹਿਲਾ ਕਟੋਰਾ ਉਹ ਗਟ ਗਟ ਪੀ ਗਿਆ ਤਾਂ ਉਸ ਨੇ ਦੂਜਾ ਭਰ ਦਿੱਤਾ। ਉਹ ਭੀ ਉਸ ਨੇ ਖਾਲੀ ਕਰਕੇ ਰੱਖ ਦਿਤਾ। ਫੇਰ ਸਰੂਪ ਕੌਰ ਨੇ ਦੂਜੀ ਬੋਤਲ ਖੋਲ੍ਹੀ। ਤੀਜਾ ਕਟੋਰਾ ਭਰ ਕੇ ਉਸ ਦੇ ਹੱਥ ਫੜਾਇਆ। ਉਹ ਤੀਜਾ ਕਟੋਰਾ ਪੀਂਦਾ ਗਿਆ ਅਤੇ ਧਰਤੀ ਉੱਪਰ ਲੇਟਦਾ ਗਿਆ। ਸਰੀਰ ਉਸ ਦਾ ਬਿਲਕੁਲ ਨਿਢਾਲ ਹੋ ਚੁਕਾ ਸੀ, ਫੇਰ ਭੀ ਉਸ ਨੇ ਥਥਲਾਂਦੀ ਹੋਈ ਜੀਭ ਨਾਲ ਕਿਹਾ :—

'ਲਾ—ਲਾ—ਐ—ਰ—ਲਾ।'

'ਅਬ ਤੋਂ ਥੋੜੀ ਰਹਿ ਗਈ ਹੈ।'

'ਵੇ—ਹੂ—ਹਮਕਾ—ਪਿਆਇਦੇ—ਗੀ।'

ਸਰੂਪ ਕੌਰ ਨੇ ਹੋਰ ਭੀ ਇਕ ਕਟੋਰਾ ਭਰ ਕੇ ਉਸ ਦੇ ਮੂੰਹ ਨਾਲ ਲਾ ਦਿੱਤਾ ਅਤੇ ਉਹ ਇਸ ਤਰ੍ਹਾਂ ਪੀ ਗਿਆ ਜਿਸ ਤਰ੍ਹਾਂ ਕੁੱਤਾ ਛਪਲ ਛਪਲ ਕਰ ਕੇ ਪਾਣੀ ਪੀਂਦਾ ਹੈ। ਹੁਣ ਉਹ ਬਿਲਕੁਲ ਬੇਸੁਧ ਹੋ ਗਿਆ ਸੀ। ਇਹ ਦੇਖ ਕੇ ਸਰੂਪ ਕੌਰ ਉਠ ਖੜੀ ਹੋਈ। ਉਸ ਨੇ ਆਪਣੇ ਮਨ ਵਿਚ ਕਿਹਾ—ਵਾਹਿਗਰੂ ਦੀ ਕ੍ਰਿਪਾ ਹੋ ਗਈ। ਇਸ ਪਾਪੀ ਦੇ ਪੰਜੇ ਵਿਚੋਂ ਉਸ ਨੇ ਬਚਾ ਲਿਆ ਹੈ। ਸੋ ਹੁਣ ਇੱਥੋਂ ਜਿੰਨੀ ਛੇਤੀ ਹੋ ਸਕੇ ਮੈਂ ਦੌੜ ਜਾਵਾਂ। ਇਹ ਵਿਚਾਰ ਕੇ ਸਰੂਪ ਕੌਰ ਉਥੋਂ ਨਦੀ ਦੇ ਕਿਨਾਰੇ ਦੌੜ ਪਈ।

ਰਾਤ ਦਾ ਯਾਰਾਂ ਬਾਰਾਂ ਵਜੇ ਦਾ ਵੇਲਾ ਸੀ। ਸਭ ਲੋਕ ਆਪੋ ਆਪਣੀ ਝੌਂਪੜੀ ਵਿਚ ਸੁੱਤੇ ਪਏ ਸਨ। ਪਰ ਮੁਸੀਬਤ ਦੀ ਮਾਰੀ ਸਰੂਪ ਕੌਰ ਲਈ ਆਤਮ-ਰਖਿਆ ਲਈ ਸਹੀ ਮੌਕਾ ਸੀ! ਪਹਿਲੇ ਦੋ ਮੀਲ ਤਾਂ ਉਹ ਇਕੋ-ਸਾਹੇ ਦੌੜੀ ਗਈ।

ਫਿਰ ਕੁਝ ਮਿੰਟ ਆਰਾਮ ਲਈ ਰੁਕੀ-ਪਰ ਡਰ ਨੇ ਉਸ ਨੂੰ ਟਿਕਣ ਨਾ ਦਿੱਤਾ। ਰਾਤੋ-ਰਾਤ ਸੋਲਾਂ ਮੀਲ ਤਹਿ ਕਰ ਗਈ। ਪਰੰਤੂ ਥਕੇਵੇਂ ਨੇ ਉਸ ਦਾ ਸਰੀਰ ਨਢਾਲ ਕਰ ਦਿੱਤਾ ਸੀ। ਹੁਣ ਪਹੁ ਵੀ ਫੁਟ ਪਈ ਸੀ। ਰਾਹ ਸਾਫ ਨਜ਼ਰ ਆਉਣ ਲਗ ਪਿਆ ਸੀ। ਸਵੇਰ ਦਾ ਵੇਲਾ ਦੇਖ ਕੇ ਸਰੂਪ ਕੌਰ ਨੇ ਹੁਣ ਸੋਚਿਆ ਕਿ ਇਸ ਜੰਗਲ ਵਿਚ ਹੀ ਦਿਨ ਕੱਟਣਾ ਚੰਗਾ ਹੈ। ਨਾ ਜਾਣੀਏ ਕਿਸੇ ਪਿੰਡ ਵਿਚ ਮੈਂ ਚਲੀ ਗਈ ਤਾਂ ਉਥੇ ਕੋਈ ਹੋਰ ਹੀ ਵਿਪਦਾ ਆ ਜਾਵੇ। ਇਹ ਵਿਚਾਰ ਕੇ ਉਹ ਉਸ ਜੰਗਲ ਵਿਚ ਇਕ ਬੜੇ ਭਾਰੇ ਬੋਹੜ ਦੇ ਬ੍ਰਿਛ ਹੇਠਾਂ ਜਾ ਬੈਠੀ, ਪਰ ਮਾਰੇ ਥਕੇਵੇਂ ਦੇ ਉਸ ਪਾਸੋਂ ਬੈਠਿਆ ਨਾ ਗਿਆ। ਉਹ ਲੇਟ ਗਈ। ਲੇਟਦਿਆਂ ਹੀ ਉਸ ਨੂੰ ਖ਼ੂਬ ਨੀਂਦ ਆ ਗਈ।

○

# ੧੧

ਦਿਨ ਚੜ੍ਹ ਗਿਆ ਹੈ, ਧੁੱਪ ਖ਼ੂਬ ਨਿਕਲ ਆਈ ਹੈ, ਕਰੀਬ ਅੱਠ ਵਜੇ ਦਾ ਵੇਲਾ ਹੈ। ਇਕ ਨੌਜਵਾਨ ਸਰਦਾਰ ਘੋੜੇ ਉੱਪਰ ਸਵਾਰ ਜੰਗਲ ਵਿਚ ਆ ਨਿਕਲਿਆ ਹੈ। ਦੂਰੋਂ ਹੀ ਬੋਹੜ ਹੇਠ ਕੋਈ ਚੀਜ਼ ਵੇਖ ਕੇ ਉਥੇ ਠਹਿਰ ਗਿਆ। ਮਲੂਮ ਹੋਇਆ ਕਿ ਕੋਈ ਆਦਮੀ ਸੁੱਤਾ ਪਿਆ ਹੈ। ਸਰਦਾਰ ਉਸ ਨੂੰ ਚੰਗੀ ਤਰ੍ਹਾਂ ਦੇਖਣ ਲਈ ਘੋੜੇ ਉੱਤੋਂ ਉਤਰ ਪਿਆ। ਉਸ ਨੇ ਘੋੜਾ ਇਕ ਬ੍ਰਿਛ ਨਾਲ ਬੰਨ੍ਹ ਦਿਤਾ, ਅਤੇ ਹੌਲੀ ਹੌਲੀ ਦੱਬੇ ਪੈਰੀਂ ਉਸ ਬੋਹੜ ਦੇ ਬ੍ਰਿਛ ਪਾਸ ਜਾ ਖੜਾ ਹੋਇਆ। ਦੇਖਿਆ ਕਿ ਇਕ ਸੁੰਦਰ ਇਸਤ੍ਰੀ ਸੁੱਤੀ ਹੋਈ ਹੈ। ਉਸ ਦਾ ਮਨ ਟਿਕਾਣੇ ਆਇਆ; ਨਹੀਂ ਤਾਂ ਪਹਿਲਾਂ ਉਸ ਨੂੰ ਇਹ ਸ਼ੱਕ ਪੈ ਗਿਆ ਸੀ ਕਿ ਇਹ ਕੋਈ ਡਾਕੂ ਨਾ ਸੁੱਤਾ ਪਿਆ ਹੋਵੇ।

ਉਸ ਦੀ ਨਿਗਾਹ ਇਕ ਚੀਜ਼ ਉੱਤੇ ਗਈ, ਜਿਸ ਨੂੰ ਦੇਖ ਕੇ ਉਹ ਚੌਂਕਿਆ। ਉਸ ਨੇ ਦੇਖਿਆ ਕਿ ਇਕ ਕਾਲਾ ਨਾਗ ਉਸ ਇਸਤ੍ਰੀ ਨੂੰ ਡੰਗ ਮਾਰਨਾ ਚਾਹੁੰਦਾ ਹੈ। ਇਹ ਦੇਖ ਕੇ ਉਹ ਝੱਟ ਅੱਗੇ ਵਧਿਆ, ਆਪਣੀ ਤਲਵਾਰ ਦੀ ਨੋਕ ਨਾਲ ਅੜਾ ਕੇ ਦੂਰ ਸੁੱਟ ਦਿੱਤਾ ਅਤੇ ਫੇਰ ਪਿਸਤੌਲ ਮਾਰ ਕੇ ਉਸ ਨੂੰ ਥਾਂ ਰੱਖਿਆ। ਪਿਸਤੌਲ ਦੀ ਆਵਾਜ਼ ਨਾਲ ਇਸਤ੍ਰੀ ਦੀ ਨੀਂਦ ਟੁੱਟ ਗਈ ਅਤੇ ਉਹ ਉੱਠ ਬੈਠੀ। ਉਸ ਨੇ ਦੇਖਿਆ ਕਿ ਦਿਨ ਬਹੁਤ ਸਾਰਾ ਚੜ੍ਹ ਆਇਆ ਹੈ। ਉਸ ਦਾ ਦਿਲ ਪਤੀ ਅਤੇ ਪੁੱਤਰ ਦੀ ਯਾਦ ਵਿਚ ਗੁਆਚ ਗਿਆ! ਉਹ ਅਕਾਲ ਪੁਰਖ ਅੱਗੇ ਉਹਨਾਂ ਦੀ ਸਲਾਮਤੀ ਦੀ ਖ਼ੈਰ ਮੰਗਣ ਲੱਗੀ। ਉਹਨਾਂ ਦੀ ਰਖਿਆ ਹਿਤ ਅਰਦਾਸਾਂ ਕਰਨ ਲੱਗੀ: ਹੇ ਵਾਹਿਗੁਰੂ! ਆਪਣੀ ਕ੍ਰਿਪਾ ਕਰ, ਆਪਣੀ ਮਿਹਰ ਕਰ! ਅਹੁ ਸਾਮ੍ਹਣੇ ਕੀ ਚੀਜ਼ ਹੈ? ਕੋਈ ਸੱਪ ਮਲੂਮ ਹੁੰਦਾ ਹੈ। ਹੈਂ! ਇਸ ਦੀ ਘਸੀਟ ਮੇਰੇ ਪਾਸ ਹੋ ਕੇ ਗਈ ਹੈ। ਹੈਂ! ਇਹ ਮੈਨੂੰ ਡੰਗਣ ਆਇਆ ਸੀ? ਜ਼ਰੂਰ ਮੈਨੂੰ ਡੰਗਣ ਆਇਆ ਸੀ, ਵਾਹਿਗੁਰੂ ਨੇ ਇਸ ਨੂੰ ਮਾਰ ਕੇ

ਮੇਰੀ ਰੱਖਿਆ ਕੀਤੀ ਹੈ। ਉਸ ਨੇ ਆਪਣੇ ਕਿਸੇ ਪਿਆਰੇ ਨੂੰ ਭੇਜ ਕੇ ਮੇਰੀ ਰੱਖਿਆ ਕੀਤੀ ਹੈ। ਜ਼ਰੂਰ ਉਹ ਕੋਈ ਦਿਆਲੂ ਪੁਰਖ ਹੈ, ਜਿਸ ਨੇ ਮੇਰੇ ਉੱਤੇ ਇਹ ਉਪਕਾਰ ਕੀਤਾ ਹੈ। ਪਰ ਉਹ ਆਦਮੀ ਗਿਆ ਕਿਧਰ ? ਉਸ ਦਾ ਘੋੜਾ ਭੀ ਸਾਮ੍ਹਣੇ ਬੰਨ੍ਹਿਆਂ ਹੋਇਆ ਹੈ ! ਜੇਕਰ ਉਹ ਸੱਪ ਨੂੰ ਮਾਰਨ ਨਾਲੋਂ ਮੈਨੂੰ ਇਕ ਗੋਲੀ ਮਾਰ ਦੇਂਦਾ ਤਾਂ ਚੰਗਾ ਸੀ। ਮੈਂ ਇਨ੍ਹਾਂ ਰੋਜ਼ ਰੋਜ਼ ਦੇ ਦੁੱਖਾਂ ਤੋਂ ਛੁੱਟ ਜਾਂਦੀ। ਪਰ ਉਸ ਦਾ ਭੇਜਿਆ ਉਹ ਮਹਾਂ ਪੁਰਖ ਕਿਥੇ ਗਿਆ ? ਉਹ ਮੈਨੂੰ ਆ ਕੇ ਦਰਸ਼ਨ ਕਿਉਂ ਨਹੀਂ ਦੇਂਦਾ ? ਕਿਉਂ ਭਾਈ ਤੇਰਾ ਕੀ ਮਤਲਬ ਹੈ ? ਕਿਉਂ ਭਾਈ ਸਾਮ੍ਹਣੇ ਕਿਉਂ ਨਹੀਂ ਆਉਂਦਾ ?"

ਜਦੋਂ ਸਰੂਪ ਕੌਰ ਇਸ ਤਰ੍ਹਾਂ ਬੇਨਤੀਆਂ ਕਰ ਰਹੀ ਸੀ ਤਾਂ ਇਕ ਨੌਜਵਾਨ ਸਰਦਾਰ ਜੀ ਉਸ ਦੇ ਸਨਮੁੱਖ ਆਇਆ ਅਤੇ "ਭੈਣ ਜੀ ! ਸਤਿ ਸ੍ਰੀ ਅਕਾਲ" ਆਖ ਕੇ ਤੇ ਹੇਠਾਂ ਨਜ਼ਰ ਕਰ ਕੇ ਖੜਾ ਹੋ ਗਿਆ।

ਕੁਝ ਚਿਰ ਪਿੱਛੋਂ ਬੋਲਿਆ :—"ਭੈਣ ਜੀ ! ਤੁਸੀਂ ਡਰੋ ਨਹੀਂ। ਮੈਂ ਹੀ ਇਸ ਸੱਪ ਨੂੰ ਮਾਰਿਆ ਹੈ। ਦੱਸੋ ਮੈਨੂੰ ਕੀ ਹੁਕਮ ਹੈ ? ਤੁਸੀਂ ਕਿਸੇ ਸਿੱਖ ਘਰਾਣੇ ਦੇ ਮਲੂਮ ਹੁੰਦੇ ਹੋ। ਇਸ ਜੰਗਲ ਵਿਚ ਕਿਸ ਤਰ੍ਹਾਂ ਆ ਗਏ ?"

ਸਰੂਪ ਕੌਰ ਉਸ ਸਿੱਖ ਸਰਦਾਰ ਨੂੰ ਦੇਖ ਕੇ ਕੁਝ ਸ਼ਰਮਾਈ, ਪਰ ਉਸ ਦੇ ਮੂੰਹੋਂ "ਭੈਣ" ਸ਼ਬਦ ਸੁਣ ਕੇ ਆਪਣੇ ਮਨ ਧੀਰਜਵਾਨ ਹੋਈ। ਉਸ ਨੂੰ ਆਪਣਾ ਭਰਾ ਹੀ ਸਮਝ ਕੇ ਸਰੂਪ ਕੌਰ ਨੇ ਕਿਹਾ, "ਭਰਾ ਜੀ ! ਕੀ ਪੁਛਦੇ ਹੋ ? ਮੈਂ ਇਕ ਨਿਕਰਮਣ ਵਿਪਦਾ ਦੀ ਮਾਰੀ ਹਾਂ। ਆਪਣੇ ਕਰਮਾਂ ਦਾ ਫਲ ਭੋਗਣ ਲਈ ਇਸ ਜੰਗਲ ਵਿਚ ਆ ਨਿਕਲੀ ਹਾਂ। ਆਪ ਦਾ ਨਾਮ ਕੀ ਹੈ ਅਤੇ ਆਪ ਕਿਥੇ ਰਹਿੰਦੇ ਹੋ !"

"ਭੈਣ ਜੀ ! ਮੇਰਾ ਨਾਮ ਜਗਜੀਵਨ ਸਿੰਘ ਹੈ, ਅਤੇ ਮੈਂ ਬਹਾਦਰਪੁਰ ਪਿੰਡ ਜੋ ਸਾਡੀ ਜਾਗੀਰ ਹੈ; ਵਿਚ ਰਹਿੰਦਾ ਹਾਂ। ਅੱਜ ਕਲ ਡਾਕੂਆਂ ਨੇ ਬਹੁਤ ਭਾਰੀ ਉਪੱਦਰ ਮਚਾਇਆ ਹੋਇਆ ਹੈ। ਉਨ੍ਹਾਂ ਨੇ ਚੌਫੇਰੇ ਮੁਲਕ ਵਿਚ ਬਹੁਤ ਫ਼ਤੂਰ ਪਾ ਰਖਿਆ ਹੈ, ਇਸ ਲਈ ਮੈਂ ਰੋਜ਼ ਇਸ ਜੰਗਲ ਵਿਚ ਆ ਕੇ ਫੇਰਾ ਮਾਰਦਾ ਹੁੰਦਾ ਹਾਂ ਕਿ ਕਿਧਰੇ ਡਾਕੂ ਨਾ ਲੁਕੇ ਹੋਏ ਹੋਣ। ਇਹ ਜੰਗਲ ਸਾਡੀ ਜਗੀਰ ਹੈ।"

"ਭਰਾ ਜੀ ! ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦੀ ਹਾਂ, ਤੁਸਾਂ ਮੇਰੇ

ਉਤੇ ਭਾਰੀ ਉਪਕਾਰ ਕੀਤਾ ਹੈ। ਹੁਣ ਮੈਨੂੰ ਤੁਸੀਂ ਕਿਸੇ ਪਿੰਡ ਦਾ ਰਾਹ ਦੱਸ ਕੇ ਜਾਣਾ ਹੋਵੇ ਜਾਓ।"

"ਭੈਣ ਜੀ ! ਤੁਸੀਂ ਅਸੀਂ ਇਕੋ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੀ ਸੰਤਾਨ ਹਾਂ। ਸੋ ਮੇਰਾ ਘਰ ਤੁਹਾਡਾ ਘਰ ਹੈ। ਤੁਸੀਂ ਮੇਰੇ ਘੋੜੇ ਉਤੇ ਚੜ੍ਹ ਕੇ ਚੱਲੋ ਅਤੇ ਅਰਾਮ ਕਰੋ; ਫੇਰ ਜਿਥੇ ਤੁਸੀਂ ਆਖੋਗੇ ਉਥੇ ਤੁਹਾਨੂੰ ਮੈਂ ਪੁਚਾ ਦਿਆਂਗਾ, ਤੁਸੀਂ ਫਿਕਰ ਨਾ ਕਰੋ, ਮੈਂ ਤੁਹਾਨੂੰ ਕੋਈ ਤਕਲੀਫ ਨਹੀਂ ਹੋਣ ਦਿਆਂਗਾ, ਵਾਹਿਗੁਰੂ ਨੇ ਅੱਜ ਤੁਹਾਨੂੰ ਸਾਡੀ ਭੈਣ ਕਰਕੇ ਭੇਜਿਆ ਹੈ, ਕਿਉਂਕਿ ਸਾਡੀ ਇਕ ਭੈਣ ਤੁਹਾਡੇ ਵਰਗੀ, ਜਿਸ ਨੂੰ ਵਾਹਿਗੁਰੂ ਨੇ ਕੁਝ ਵਰ੍ਹੇ ਹੋਏ ਸੱਦ ਲਿਆ ਸੀ, ਅੱਜ ਫੇਰ ਕ੍ਰਿਪਾ ਕਰਕੇ ਭੇਜ ਦਿੱਤਾ ਹੈ। ਮੇਰੀ ਮਾਤਾ ਤੁਹਾਨੂੰ ਦੇਖ ਕੇ ਬਹੁਤ ਖੁਸ਼ ਹੋਵੇਗੀ, ਉਹ ਤੁਹਾਨੂੰ ਆਪਣੀ ਧੀ ਕਰਕੇ ਰਖੇਗੀ, ਕਿਉਂਕਿ ਉਸ ਨੂੰ ਆਪਣੀ ਧੀ ਦੇ ਵਿਯੋਗ ਦਾ ਬਹੁਤ ਦੁੱਖ ਹੈ।"

"ਭਰਾ ਜੀ ਤੁਸੀਂ ਸੱਚ ਆਖਦੇ ਹੋ, ਕਿਉਂਕਿ ਤੁਹਾਡੇ ਵਚਨਾਂ ਉਤੇ ਮੈਨੂੰ ਪੂਰਾ ਪੂਰਾ ਨਿਸਚਾ ਹੈ, ਪਰ ਮੈਂ ਇਸ ਵੇਲੇ ਅਭਾਗਣ ਹਾਂ। ਮੈਨੂੰ ਇਸ ਨਿਰਜਨ ਬਨ ਵਿਚ ਮਰ ਜਾਣਾ ਚੰਗਾ ਲੱਗਦਾ ਹੈ। ਕੋਈ ਜੰਗਲੀ ਜੀਵ ਜੇ ਮੈਨੂੰ ਖਾਵੇਗਾ ਤਾਂ ਉਸ ਦਾ ਪੇਟ ਤਾਂ ਭਰੇਗਾ। ਹੁਣ ਮੈਂ ਪਤੀ ਅਤੇ ਪੁਤਰ ਬਿਨਾਂ ਜੀਉ ਕੇ ਕੀ ਕਰ ਲਵਾਂਗੀ ?

"ਭੈਣ ਜੀ ! ਤੁਹਾਡੀਆਂ ਗੱਲਾਂ ਸੁਣ ਕੇ ਮੈਨੂੰ ਬਹੁਤ ਦੁੱਖ ਹੋਇਆ ਹੈ। ਤੁਸੀਂ ਆਪ ਵੀ ਕਹਾਣੀ ਖੋਲ੍ਹ ਕੇ ਦਸੋਗੇ ਤਾਂ ਵਸ ਲੱਗਦੇ ਮੈਂ ਜ਼ਰੂਰ ਉਸ ਵਿਚ ਤੁਹਾਡੀ ਸਹਾਇਤਾ ਕਰਾਂਗਾ ਅਤੇ ਤੁਹਾਡੇ ਪਤੀ ਪੁਤਰ ਦੀ ਖੋਜ ਕਰਾਂਗਾ। ਤੁਸੀਂ ਘਰ ਚਲੋ। ਤੁਹਾਨੂੰ ਉਥੇ ਕਿਸੇ ਤਰ੍ਹਾਂ ਦੀ ਖੇਚਲ ਨਹੀਂ ਦਿੱਤੀ ਜਾਵੇਗੀ।"

ਸਰਦਾਰ ਜਗਜੀਵਨ ਸਿੰਘ ਜੀ ਦੀਆਂ ਸਰਲ ਗੱਲਾਂ ਨਾਲ ਸਰੂਪ ਕੌਰ ਨੂੰ ਕੁਝ ਧੀਰਜ ਹੋਈ। ਉਸ ਨੇ ਆਪਣੀ ਕਹਾਣੀ ਆਰੰਭੀ।

"ਭਰਾ ਜੀ ! ਮੈਂ ਵੱਡੀ ਅਭਾਗਣ ਹਾਂ। ਮੇਰੇ ਉਤੇ ਦੋ ਵਾਰੀ ਭਾਰੀ ਵਿਪਦਾ ਪੈ ਚੁਕੀ ਹੈ, ਪਰ ਵਾਹਿਗੁਰੂ ਨੇ ਮੇਰੀ ਦੋਵੇਂ ਵਾਰੀ ਰੱਖਿਆ ਕੀਤੀ ਹੈ। ਮੈਂ ਇਹ ਸਮਝ ਲਿਆ ਹੈ ਕਿ ਇਸਤ੍ਰੀਆਂ ਦਾ ਰੂਪਵੰਤੀ ਹੋਣਾ ਬਹੁਤ ਬੁਰਾ ਹੈ।

ਮੈਂ ਆਪਣਾ ਰੂਪ ਦੇਖ ਕੇ ਬਹੁਤ ਪ੍ਰਸੰਨ ਹੁੰਦੀ ਸਾਂ, ਪਰ ਹੁਣ ਜਿਹੜੇ ਜਿਹੜੇ ਦੁੱਖ ਮੈਨੂੰ ਇਸ ਰੂਪ ਪਿਛੇ ਭੋਗਣੇ ਪਏ ਹਨ, ਉਨ੍ਹਾਂ ਨੇ ਮੇਰਾ ਸਾਰਾ ਹੰਕਾਰ ਦੂਰ ਕਰ ਦਿੱਤਾ ਹੈ। ਮੈਂ ਅੱਜ ਦੋ ਦਿਨਾਂ ਦੀ ਭੁੱਖੀ ਹਾਂ। ਸਾਰੀ ਉਮਰ ਵਿਚ ਮੈਂ ਇਕ ਕੋਹ ਭੀ ਪੈਂਡਾ ਨਹੀਂ ਕੀਤਾ ਸੀ, ਪਰ ਕੱਲ੍ਹ ਰਾਤ ਮੈਨੂੰ ਪਤਾ ਨਹੀਂ ਕਿੰਨਾ ਪੈਂਡਾ ਕਰਨਾ ਪਿਆ ਹੈ। ਪੈਰਾਂ ਵਿਚ ਛਾਲੇ ਪੈ ਗਏ ਹਨ। ਭੁੱਖ ਦੇ ਮਾਰੇ ਆਂਦਰਾਂ ਬੋਲ ਰਹੀਆ ਹਨ, ਸ਼ਾਇਦ ਹੁਣੇ ਹੀ ਮੇਰੇ ਪ੍ਰਾਣ ਨਿਕਲ ਜਾਣ। ਮੇਰੇ ਨਾਲ ਹੋਏ ਦੁੱਖਾਂ ਨੇ ਮੇਰੀ ਅਕਲ ਨੂੰ ਪਤਾ ਨਹੀਂ ਕੀ ਕੀਤਾ ਹੈ। ਮੈਨੂੰ ਚੰਗੇ ਮੰਦੇ ਦੀ ਪਹਿਚਾਨ ਨਹੀਂ ਰਹੀ।"

'ਭੈਣ ਜੀ! ਤੁਹਾਡਾ ਕਹਿਣਾ ਅੱਖਰ ਅੱਖਰ ਸਤਿ ਹੈ। ਅੱਜ ਕੱਲ ਸਮਾਂ ਹੀ ਐਸਾ ਹੈ। ਅੱਜ ਸੰਸਾਰ ਵਿਚ ਮੂੰਹ ਦੀ ਕਥਨੀ ਰਹਿ ਗਈ ਹੈ, ਰਹਿਣੀ ਕੋਈ ਨਹੀਂ, ਕੀ ਹੋਇਆ, ਸੌ ਵਿਚੋਂ ਇਕ ਆਦਮੀ ਰਹਿਤਵਾਨ ਹੋਵੇਗਾ, ਪਰ ਵਾਹਿਗੁਰੂ ਇਸ ਗੱਲ ਦਾ ਸਾਖੀ ਹੈ, ਮੈਂ ਤੁਹਾਨੂੰ ਜਿਸ ਮੂੰਹ ਨਾਲ ਭੈਣ ਆਖ ਚੁਕਾ ਹਾਂ, ਤੁਸੀਂ ਨਿਸਚਾ ਕਰੋ ਕਿ ਇਹ ਮੂੰਹ ਕਪਟ-ਰੂਪੀ ਕਾਲਖ ਨਹੀਂ ਮਲੇਗਾ। ਤੁਸੀਂ ਜਿਥੇ ਦੋ ਵਾਰੀ ਵਿਪਦਾ ਦਾ ਸਾਮ੍ਹਣਾ ਕੀਤਾ ਹੈ, ਤੀਜੀ ਵਾਰੀ ਫੇਰ ਵੀ ਵਾਹਿਗੁਰੂ ਤੁਹਾਡੀ ਸਹਾਇਤਾ ਕਰੇਗਾ। ਤੁਸੀਂ ਵਿਸ਼ਵਾਸ ਕਰੋ, ਮੈਂ ਤੁਹਾਡੇ ਨਾਲ ਵਿਸਾਹਘਾਤ ਨਹੀਂ ਕਰਾਂਗਾ। ਮੇਰੇ ਉਤੇ ਵਾਹਿਗੁਰੂ ਦੀ ਕ੍ਰਿਪਾ ਹੈ। ਉਸ ਨੇ ਮੇਰੇ ਦਿਲ ਵਿਚ ਹਰ ਵੇਲੇ ਇਹ ਵਿਚਾਰ ਪੈਦਾ ਕੀਤਾ ਹੋਇਆ ਹੈ ਕਿ ਸਿੱਖ ਸੰਸਾਰ ਵਿਚ ਕੌਣ ਹੈ? ਸਿੱਖ ਉਹ ਹੈ ਜੋ "ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾ ਜਾਣੈ।" ਸਿੱਖ ਉਹ ਹੈ ਜੋ "ਪਰ ਨਾਰੀ ਦੇ ਨੇੜਿ ਨ ਜਾਵੈ" ਸਿਖ ਉਹ ਹੈ ਜਿਸ ਦੇ ਚਿੱਤ ਵਿਚ ਹਰ ਵੇਲੇ ਗੁਰਵਾਕ ਇਹ ਕਹਿੰਦਾ ਹੋਇਆ ਸਾਵਧਾਨ ਰੱਖਦਾ ਹੈ ਕਿ "ਪਰ ਧਨ ਪਾਹਨ ਤੁਲ ਤ੍ਰਿਯਾ ਪਰ ਮਾਤ ਹਮਾਰੇ।" ਸੋ ਭੈਣ ਜੀ! ਤੁਸੀਂ ਇਸ ਦਾਸ ਉਤੇ ਕੁਝਕੁ ਨਿਸਚਾ ਰੱਖ ਕੇ ਘਰ ਚਲੋ ਅਤੇ ਸਾਡੀ ਸੇਵਾ ਲਓ। ਜੇਕਰ ਤੁਹਾਨੂੰ ਕੁਝ ਪਾਪ ਨਜ਼ਰ ਆਵੇ ਤਾਂ ਤੁਸੀਂ ਉਸੇ ਵੇਲੇ ਜਿਧਰ ਮਰਜ਼ੀ ਆਵੇ ਚਲੇ ਜਾਣਾ।"

"ਅੱਛਾ ਭਰਾ ਜੀ! ਮੈਂ ਤੁਹਾਡੇ ਪਵਿੱਤਰ ਵਚਨਾਂ ਉਤੇ ਨਿਸਚਾ ਰੱਖ ਕੇ ਤੁਹਾਡੇ ਨਾਲ ਚਲਦੀ ਹਾਂ, ਮੈਨੂੰ ਭਰੋਸਾ ਹੈ ਕਿ ਵਾਹਿਗੁਰੂ ਤੁਹਾਡੀ ਅਤੇ ਮੇਰੀ ਪਤ

ਹੱਥੋਗਾ। ਮੈਂ ਸਮਝਦੀ ਹਾਂ ਤੁਸੀਂ ਮੇਰੇ ਨਾਲ ਭਰਾਵਾਂ ਵਰਗਾ ਹੀ ਵਰਤਾਉ ਕਰੋਗੇ ਅਤੇ ਸੱਚੇ ਸਿੱਖ ਬਣੋਗੇ।"

ਸਰੂਪ ਕੌਰ ਦੇ ਸਵੀਕਾਰ ਕਰਨ ਪੁਰ ਸਰਦਾਰ ਜਗਜੀਵਨ ਸਿੰਘ ਜੀ ਆਪਣਾ ਘੋੜਾ ਖੋਲ੍ਹ ਕੇ ਉਸ ਦੇ ਪਾਸ ਲੈ ਆਏ ਅਤੇ ਆਸਰਾ ਦੇ ਕੇ ਉਸ ਨੂੰ ਘੋੜੇ ਉਤੇ ਬਿਠਾਇਆ। ਆਪ ਲਗਾਮ ਫੜ ਕੇ ਅੱਗੇ ਹੋ ਤੁਰੇ। ਘਰ ਪਹੁੰਚ ਕੇ ਉਸ ਨੇ ਭੈਣ ਨੂੰ ਉਤਾਰਿਆ ਅਤੇ ਆਪਣੀ ਮਾਤਾ ਪਾਸ ਲੈ ਗਿਆ।

"ਮਾਂ ਜੀ! ਮੈਂ ਆਪਣੀ ਭੈਣ ਨੂੰ ਲੱਭ ਲਿਆਇਆ ਹਾਂ। ਲਓ ਇਸ ਨੂੰ ਫੜੋ ਅਤੇ ਮੈਨੂੰ ਅਸੀਸਾਂ ਦਿਓ।"

ਸਰਦਾਰ ਜਗਜੀਵਨ ਸਿੰਘ ਦੀ ਮਾਤਾ ਜੋ ਉਸ ਵੇਲੇ ਕੋਈ ਪੁਸਤਕ ਪੜ੍ਹਦੀ ਬੈਠੀ ਸੀ, ਪੁੱਤਰ ਦੀ ਗੱਲ ਸੁਣ ਕੇ ਉਠ ਖੜੀ ਹੋਈ ਅਤੇ ਉਸ ਨੇ ਸਰੂਪ ਕੌਰ ਨੂੰ ਨਿਰੀ ਪੁਰੀ ਆਪਣੀ ਧੀ ਦੇ ਮੁਹਾਂਦਰੇ ਦੀ ਵੇਖ ਕੇ ਘੁਟ ਕੇ ਗਲ ਨਾਲ ਲਾਇਆ ਅਤੇ ਰੋ ਪਈ। ਸਰੂਪ ਕੌਰ ਨੇ ਉਸ ਨੂੰ ਧੀਰਜ ਦਿੱਤੀ ਅਤੇ ਚੁਪ ਕਰਾਇਆ। ਉਸ ਨੇ ਕਿਹਾ—"ਮਾਤਾ ਜੀ, ਤੁਸੀਂ ਸ਼ੋਕ ਨਾ ਕਰੋ. ਇਸ ਸੰਸਾਰ ਦਾ ਇਹੋ ਹਾਲ ਹੈ। ਇਹ ਸੰਸਾਰ ਨਾਸ਼ਵਾਨ ਹੈ।"

"ਧੀਏ! ਤੂੰ ਸੱਚ ਆਖਦੀ ਹੈਂ, ਪਰ ਮਨ ਨਹੀਂ ਮੰਨਦਾ। ਇਸ ਨੂੰ ਮੈਂ ਬਹੁਤ ਸਮਝਾਉਂਦੀ ਹਾਂ, ਪਰ ਸਭ ਬਿਰਥਾ। ਹੂਬਹੂ ਤੇਰੀ ਹੀ ਸ਼ਕਲ ਵਾਲੀ ਅਤੇ ਤੇਰੇ ਜੇਡੀ ਉਮਰ ਵਾਲੀ ਮੇਰੀ ਇਕ ਧੀ ਸੀ. ਉਸ ਨੂੰ ਮੈਂ ਬਹੁਤ ਪਿਆਰ ਨਾਲ ਪਾਲਿਆ ਪੋਸਿਆ ਅਤੇ ਪੜ੍ਹਾਇਆ ਸੀ, ਪਰ ਵਾਹਿਗੁਰੂ ਦੀ ਮਰਜ਼ੀ! ਅੱਜ ਦੋ ਵਰ੍ਹੇ ਹੋਏ ਉਹ ਮੈਨੂੰ ਛੱਡ ਕੇ ਸਤਿਗੁਰਾਂ ਦੇ ਚਰਨਾਂ ਵਿਚ ਸਮਾ ਗਈ ਹੈ। ਚੰਗਾ ਹੋਇਆ ਜੋ ਤੂੰ ਸਾਡੇ ਘਰ ਆ ਗਈ ਹੈਂ। ਮੈਂ ਤੈਨੂੰ ਆਪਣੀ ਧੀ ਕਰ ਕੇ ਰੱਖਾਂਗੀ। ਮੈਂ ਤੇਰਾ ਕਿਸੇ ਚੰਗੇ ਘਰ ਵਿਆਹ ਭੀ ਕਰ ਦਿਆਂਗੀ।"

ਮਾਈ ਦੀ ਛੇਕੜਲੀ ਗੱਲ ਸੁਣ ਕੇ ਸਰੂਪ ਕੌਰ ਬਹੁਤ ਮੁਸਕਰਾਈ। ਉਸ ਨੇ ਕਿਹਾ—"ਮਾਤਾ ਜੀ! ਮੇਰਾ ਵਿਆਹ ਹੋ ਚੁਕਾ ਹੈ। ਤੁਸੀਂ ਏਸ ਗੱਲ ਦਾ ਫਿਕਰ ਨਾ ਕਰੋ।"

ਇਹ ਸੁਣ ਮਾਈ ਨੇ ਕਿਹਾ—"ਧੀਏ! ਤੇਰਾ ਵਿਆਹ ਕਿੱਥੇ ਹੋਇਆ ਹੈ? ਤੇਰਾ ਪਤੀ ਕਿੱਥੇ ਹੈ? ਤੂੰ ਇਥੇ ਕਿਸ ਤਰ੍ਹਾਂ ਆਈ ਹੈਂ?" ਇਸ ਤਰ੍ਹਾਂ ਇਕ-ਦਮ

ਪ੍ਰਸ਼ਨਾਂ ਦੀ ਝੜੀ ਲਾ ਦਿਤੀ।

ਸਰੂਪ ਕੌਰ ਨੇ ਮਾਈ ਦੀ ਉਤਕੰਠਾ ਦੂਰ ਕਰਨ ਲਈ ਆਦਿ ਤੋਂ ਲੈ ਕੇ ਅੰਤ ਤੱਕ ਸਾਰੀ ਕਥਾ ਸੁਣਾਈ। ਫੇਰ ਸਰਦਾਰ ਜਗਜੀਵਨ ਸਿੰਘ ਹੁਰੀਂ ਜਿਸ ਤਰ੍ਹਾਂ ਮਿਲੇ ਅਤੇ ਜਿਸ ਤਰ੍ਹਾਂ ਉਹ ਘਰ ਲੈ ਆਏ ਸਭ ਵਰਣਨ ਕੀਤਾ। ਮਾਈ ਸੁਖਦੇਵ ਕੌਰ ਅਤੇ ਉਸ ਦੀ ਨੂੰਹ ਤੇਜ ਕੌਰ ਨੇ ਸਰੂਪ ਕੌਰ ਨੂੰ ਬਹੁਤ ਧੀਰਜ ਦਿਤਾ। ਸਰਦਾਰ ਜਗਜੀਵਨ ਸਿੰਘ ਦੇ ਦੋ ਲੜਕੇ ਨਰਿੰਦਰ ਸਿੰਘ ਅਤੇ ਰਾਜਿੰਦਰ ਸਿੰਘ ਭੀ ਉਸ ਨੂੰ ਭੂਆ ਭੂਆ ਆਖ ਕੇ ਪਿਆਰ ਕਰਨ ਲਗੇ।

ਸਰਦਾਰ ਜਗਜੀਵਨ ਸਿੰਘ ਜੀ ਦੇ ਘਰ ਆ ਕੇ ਸਰੂਪ ਕੌਰ ਨੂੰ ਭਾਵੇਂ ਕੋਈ ਦੁੱਖ ਨਹੀਂ ਹੋਇਆ, ਪਰ ਉਸ ਨੂੰ ਪਤੀ ਪੁਤ੍ਰ ਦੀ ਚਿੰਤਾ ਦਿਨ ਰਾਤ ਲੱਗੀ ਹੋਈ ਸੀ। ਉਸ ਦਾ ਖਿਆਲ ਸੀ ਕਿ ਕਿਹੜਾ ਵੇਲਾ ਹੋਵੇ ਮੈਂ ਉਨ੍ਹਾਂ ਨੂੰ ਜਾ ਕੇ ਮਿਲਾਂ। ਉਨ੍ਹਾਂ ਦੇ ਵਿਯੋਗ ਵਿਚ ਉਹ ਕਿਸੇ ਵੇਲੇ ਰੋਣ ਭੀ ਬੈਠ ਜਾਂਦੀ ਸੀ। ਰਾਤ ਨੂੰ ਆਪਣੀ ਇਕੱਲੀ ਕੋਠੜੀ ਵਿਚ ਬੈਠ ਕੇ ਹੀ ਰੋਂਦੀ ਕਿਉਂਕਿ ਉਸ ਨੂੰ ਇਹ ਡਰ ਸੀ ਕਿ ਜੇਕਰ ਮੈਂ ਦਿਨੇ ਕਿਸੇ ਵੇਲੇ ਰੋਈ ਤਾਂ ਘਰ ਦੇ ਆਦਮੀ ਬੁਰਾ ਨਾ ਮੰਨਣ। ਰਾਤ ਨੂੰ ਜਦ ਕਦੇ ਨੀਂਦ ਨਾ ਆਉਂਦੀ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਵੀ ਬਹੁਤ ਮਿੱਠੀ ਸੁਰ ਵਿਚ ਗਾਉਂਦੀ ਅਤੇ ਇਸ ਤਰ੍ਹਾਂ ਆਪਣਾ ਸਮਾਂ ਬਿਤਾਉਂਦੀ। ਇਕ ਰਾਤ ਨੂੰ ਉਸ ਨੇ ਇਹ ਸ਼ਬਦ ਗਾਇਆ :—

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥ਰਹਾਉ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥
(ਰਾਗ ਬਿਲਾਵਲ ਮਹਲਾ ੫)

ਸਰੂਪ ਕੌਰ ਨੇ ਇਸ ਸ਼ਬਦ ਨੂੰ ਵੈਰਾਗ-ਮਈ ਸੁਰ ਵਿਚ ਗਾਇਆ। ਉਸ ਰਾਤ ਸਰਦਾਰ ਜਗਜੀਵਨ ਸਿੰਘ ਜੀ ਨੂੰ ਕਿਸੇ ਕੰਮ ਦੀ ਚਿੰਤਾ

ਵਿਚ ਨੀਂਦ ਨਹੀਂ ਆਈ ਸੀ । ਏਧਰ ਓਧਰ ਉਹ ਪਾਸੇ ਮਰੋੜ ਰਹੇ ਸਨ । ਅਜਿਹੇ ਸਮੇਂ ਇਹ ਵੈਰਾਗ-ਮਈ ਸ਼ਬਦ ਸੁਣ ਕੇ ਉਨ੍ਹਾਂ ਨੇ ਆਪਣੇ ਮਨ ਨੂੰ ਓਧਰ ਜੋੜਿਆ, ਉਹ ਅਵਾਜ਼ ਬਹੁਤ ਮਨਭਾਉਣੀ ਅਤੇ ਹਿਰਦੇ ਨੂੰ ਖਿੱਚਣ ਵਾਲੀ ਸੀ, ਸਰਦਾਰ ਹੁਰਾਂ ਦਾ ਮਨ ਟਿਕ ਗਿਆ ਅਤੇ ਉਸ ਸ਼ਬਦ ਸੁਣਨ ਵਿਚ ਹੀ ਨਿਮਗਨ ਹੋ ਗਏ, ਛੇਕੜ ਉਨ੍ਹਾਂ ਨੂੰ ਨੀਂਦ ਭੀ ਉਸੇ ਧਿਆਨ ਵਿਚ ਆ ਗਈ। ਸਵੇਰੇ ਜਦ ਆਪ ਉੱਠੇ ਤਾਂ ਭੈਣ ਦੀ ਬਹੁਤ ਉਪਮਾਂ ਕੀਤੀ। ਸਰੂਪ ਕੌਰ ਉਸ ਵੇਲੇ ਇਸ਼ਨਾਨ ਪਾਣੀ ਕਰਕੇ ਅਤੇ ਨਿੱਤਨੇਮ ਦਾ ਪਾਠ ਕਰਕੇ ਘਰ ਦੇ ਕਿਸੇ ਕੰਮ ਵਿਚ ਲੱਗੀ ਹੋਈ ਸੀ। ਉੱਥੇ ਪਹੁੰਚ ਕੇ ਆਪ ਨੇ ਕਿਹਾ :–

"ਭੈਣ ਜੀ ! ਸਤਿ ਸ੍ਰੀ ਅਕਾਲ ! ਸਾਡੇ ਬਹੁਤ ਧੰਨਭਾਗ ਹਨ, ਤੁਸਾਂ ਰਾਤੀਂ ਸ਼ਬਦ ਪੜ੍ਹ ਕੇ ਨਿਹਾਲ ਕਰ ਦਿੱਤਾ ਹੈ। ਰਾਤ ਵਾਲਾ "ਪ੍ਰਭੁ ਜੀ ਤੂ ਮੇਰੇ ਪ੍ਰਾਨ ਅਧਾਰੇ" ਸ਼ਬਦ ਅਜ ਤੱਕ ਅਜੇਹੀ ਮਿੱਠੀ ਅਤੇ ਵੈਰਾਗਮਈ ਧਾਰਨਾ ਵਿਚ ਮੈਂ ਕਦੇ ਨਹੀਂ ਸੁਣਿਆ ਸੀ। ਉਹ ਸ਼ਬਦ ਹੁਣ ਤੱਕ ਮੇਰੇ ਕੰਨਾਂ ਵਿਚ ਗੂੰਜ ਰਿਹਾ ਹੈ, ਕੀ ਤੁਹਾਨੂੰ ਭੀ ਰਾਤੀਂ ਨੀਂਦ ਨਹੀਂ ਆਈ ?"

ਇਹ ਸੁਣ ਕੇ ਸਰੂਪ ਕੌਰ ਨੇ ਇਕ ਲੰਬਾ ਸਾਹ ਖਿੱਚ ਕੇ ਕਿਹਾ– "ਭਰਾ ਜੀ ! ਮੈਨੂੰ ਨੀਂਦ ਕਿਥੇ ? ਜਦ ਦੇ ਸੁਆਮੀ ਜੀ ਵਿੱਛੜ ਗਏ ਹਨ ਉਸ ਦਿਨ ਦੀ ਨੀਂਦ ਭੀ ਮੈਨੂੰ ਜਵਾਬ ਦੇ ਗਈ ਹੈ। ਵਾਹਿਗੁਰੂ ਜਾਣੇ ਉਨ੍ਹਾਂ ਦਾ ਕੀ ਹਾਲ ਹੋਵੇਗਾ ? ਬਾਲਕ ਦੀ ਪਤਾ ਨਹੀਂ ਕੀ ਦਸ਼ਾ ਹੋਵੇਗੀ ? ਮੈਂ ਤੁਹਾਡੇ ਘਰ ਆ ਕੇ ਬਹੁਤ ਸੁਖ ਪਾਇਆ ਹੈ, ਮੈਨੂੰ ਇਥੇ ਕੋਈ ਭੀ ਦੁੱਖ ਨਹੀਂ। ਪਰ ਜਿਸ ਦੁੱਖ ਦੀ ਅੱਗ ਮੇਰੇ ਸੀਨੇ ਵਿਚ ਬਲ ਰਹੀ ਹੈ ਉਸ ਦੇ ਬੁਝਾਣ ਵਾਲਾ ਸਿਵਾ ਵਾਹਿਗੁਰੂ ਦੇ ਹੋਰ ਕੋਈ ਨਹੀਂ।

"ਭੈਣ ਜੀ ! ਸੱਚ ਮੁਚ ਹੀ ਮੈਥੋਂ ਵੱਡੀ ਭੁੱਲ ਹੋਈ ਹੋਈ ਹੈ, ਮੈਂ ਤੁਹਾਡੇ ਨਾਲ ਉਨ੍ਹਾਂ ਦੀ ਭਾਲ ਕਰਨ ਦਾ ਪ੍ਰਣ ਕੀਤਾ ਸੀ, ਪਰ ਘਰ ਦੇ ਕੰਮਾਂ ਵਿਚ ਲੱਗ ਕੇ ਮੈਂ ਉਹ ਗੱਲ ਭੁੱਲ ਗਿਆ। ਹੱਛਾ ਅੱਜ ਹੀ ਆਪਣੇ ਆਦਮੀ ਸਾਰੇ ਪਾਸੇ ਭੇਜ ਕੇ ਉਨ੍ਹਾਂ ਦੀ ਖ਼ਬਰ ਕੱਢਦਾ ਹਾਂ। ਰਤਾ ਉਨ੍ਹਾਂ ਦਾ ਹੁਲੀਆ ਦੱਸੋਗੇ ?"

ਸਰੂਪ ਕੌਰ ਨੇ ਆਪਣੇ ਪਤੀ ਦਾ ਹੁਲੀਆ ਸਰਦਾਰ ਹੁਰਾਂ ਨੂੰ ਲਿਖਾ ਦਿੱਤਾ, ਉਨ੍ਹਾਂ ਨੇ ਉਸੇ ਦਿਨ ਚਾਰ ਆਦਮੀ ਭਾਈ ਹੁਰਾਂ ਨੂੰ ਲੱਭਣ ਲਈ ਚਾਰੇ ਪਾਸੇ ਭੇਜ ਦਿੱਤੇ। ਚੌਥੇ ਦਿਨ ਤਿੰਨ ਆਦਮੀ ਏਧਰੋਂ ਓਧਰੋਂ ਖ਼ਬਰ ਕੱਢ ਕੇ ਮੁੜ ਆਏ, ਦੋਹਾਂ ਨੇ ਕਿਹਾ ਕਿ ਬੇੜੀ ਡੁੱਬਣ ਦੇ ਸਿਵਾ ਹੋਰ ਕੁਝ ਪਤਾ ਨਹੀਂ ਲੱਗਦਾ। ਤੀਜੇ ਨੇ ਕਿਹਾ ਇਕ ਆਦਮੀ ਪਾਣੀ ਵਿਚੋਂ ਜੀਉਂਦਾ ਨਿਕਲਿਆ ਸੀ ਅਤੇ ਉਹ ਚੋਰੀ ਦੇ ਇਲਜ਼ਾਮ ਵਿਚ ਅਵੰਤੀਪੁਰ ਫਸ ਗਿਆ ਸੀ, ਪਰ ਉਸ ਦਾ ਸਬੂਤ ਨਾ ਮਿਲਣ ਕਰਕੇ ਛੁਟ ਗਿਆ ਅਤੇ ਭਗਵੇ ਕੱਪੜੇ ਪਾ ਕੇ ਆਪਣੀ ਇਸਤ੍ਰੀ, ਮਾਤਾ ਅਤੇ ਪੁੱਤਰ ਦੀ ਭਾਲ ਕਰਦਾ ਫਿਰਦਾ ਹੈ, ਹੁਣ ਪਤਾ ਨਹੀਂ ਉਹ ਕਿੱਥੇ ਹੈ।

ਚੌਥੇ ਨੇ ਭੀ ਪੰਜਵੇਂ ਦਿਨ ਵਾਪਸ ਆ ਕੇ ਕਿਹਾ ਕਿ ਇਕ ਬੁੱਢੀ ਅਤੇ ਇਕ ਲੜਕਾ ਕਈ ਦਿਨ ਤੱਕ ਜੰਗਲੀ ਲੋਕਾਂ ਦੇ ਪਾਸ ਰਹੇ ਸਨ ਅਤੇ ਫਿਰ ਉਨ੍ਹਾਂ ਨੂੰ ਇਕ ਫ਼ਕੀਰ ਜਾ ਕੇ ਕੱਢ ਲਿਆਇਆ ਹੈ, ਅੱਜ ਕੱਲ ਉਹ ਸਰਦਾਰ ਪੁਰ ਵਿਚ ਹਨ।

ਇਸ ਤਰ੍ਹਾਂ ਦੀਆਂ ਖ਼ਬਰਾਂ ਸੁਣ ਕੇ ਸਰੂਪ ਕੌਰ ਨੇ ਸਮਝ ਲਿਆ ਕਿ ਤਿੰਨੇ ਜਣੇ ਪਾਣੀ ਵਿਚੋਂ ਨਿਕਲ ਆਏ ਅਤੇ ਬਚ ਗਏ ਹਨ। ਇਹ ਸੁਣ ਕੇ ਉਹ ਬਹੁਤ ਪ੍ਰਸੰਨ ਹੋਈ। ਉਸ ਨੇ ਸੋਚਿਆ ਕਿ ਜਿਹੜੇ ਪਾਣੀ ਵਿਚੋਂ ਬਚ ਨਿਕਲੇ ਹਨ, ਹੁਣ ਵੀ ਉਹ ਵਾਹਿਗੁਰੂ ਦੀ ਕ੍ਰਿਪਾ ਨਾਲ ਰਾਜ਼ੀ ਖ਼ੁਸ਼ੀ ਹੋਣਗੇ। ਸੋ ਇਸ ਖੋਜ ਭਾਲ ਤੋਂ ਉਸ ਨੂੰ ਆਸ ਬੱਝ ਗਈ ਕਿ ਇਕ ਦਿਨ ਮੇਲ ਅਵੱਸ਼ ਹੋਵੇਗਾ।

"ਭਰਾ ਜੀ! ਭਾਵੇਂ ਮੈਨੂੰ ਸੁਆਮੀ ਜੀ ਦੇ ਬਿਨਾਂ ਸੰਸਾਰ ਵਿਚ ਕੋਈ ਚੀਜ਼ ਚੰਗੀ ਨਹੀਂ ਲਗਦੀ ਅਤੇ ਇਸੇ ਕਾਰਣ ਮੇਰਾ ਘਰ ਭੀ ਦਿਲ ਨਹੀਂ ਲੱਗੇਗਾ, ਸਗੋਂ ਉਲਟਾ ਉਹ ਮੈਨੂੰ ਖਾਣ ਨੂੰ ਪਵੇਗਾ, ਪਰ ਮਾਤਾ ਜੀ ਅਤੇ ਨਿੱਕੇ ਨੂੰ ਮਿਲਣ ਵਾਸਤੇ ਮਨ ਕਰਦਾ ਹੈ, ਸੋ ਆਪ ਸਵਾਰੀ ਦਾ ਪ੍ਰਬੰਧ ਕਰ ਦਿਓ ਤਾਂ ਮੈਂ ਉਨ੍ਹਾਂ ਨੂੰ ਜਾ ਕੇ ਮਿਲਾਂ।"

"ਭੈਣ ਜੀ! ਤੁਹਾਡਾ ਕਹਿਣਾ ਠੀਕ ਹੈ, ਪਰ ਤੁਹਾਨੂੰ ਭੇਜਣ ਨਾਲੋਂ ਅਸੀਂ ਉਨ੍ਹਾਂ ਨੂੰ ਹੀ ਇਥੇ ਕਿਉਂ ਨਾ ਸੱਦ ਲਈਏ? ਇਥੇ ਭੀ ਉਨ੍ਹਾਂ ਦਾ ਘਰ ਹੀ ਹੈ, ਇਸ ਲਈ ਤੁਹਾਡਾ ਜਾਣਾ ਮੈਨੂੰ ਠੀਕ ਨਹੀਂ ਲੱਗਦਾ, ਉਨ੍ਹਾਂ ਨੂੰ ਇਥੇ ਸੱਦ ਲੈਂਦੇ ਹਾਂ।"

ਸਰੂਪ ਕੌਰ ਨੇ ਇਹ ਗੱਲ ਮਨਜ਼ੂਰ ਕਰ ਲਈ। ਸਰਦਾਰ ਜਗਜੀਵਨ ਸਿੰਘ ਨੇ ਇਕ ਆਦਮੀ ਨੂੰ ਚਿੱਠੀ ਲਿਖ ਕੇ ਦਿੱਤੀ ਅਤੇ ਉਹ ਸਰਦਾਰ ਪੁਰ ਨੂੰ ਰਵਾਨਾ ਹੋ ਗਿਆ। ਉੱਥੇ ਪਹੁੰਚ ਕੇ ਉਸ ਨੇ ਡਿੱਠਾ ਤਾਂ ਮਾਈ ਬੀਮਾਰ ਪਈ ਹੈ ਅਤੇ ਭਾਈ ਸੱਜਣ ਸਿੰਘ ਜੀ ਉਸ ਦੀ ਦਵਾਈ ਕਰਨ ਵਿਚ ਲਗੇ ਹੋਏ ਹਨ। ਸੋ ਅਜੇਹੀ ਦਸ਼ਾ ਵਿਚ ਉਸ ਨੇ ਉਨ੍ਹਾਂ ਨੂੰ ਲਿਆਉਣ ਜੋਗ ਨਾ ਸਮਝਿਆ, ਉਸ ਨੇ ਮਾਈ ਨੂੰ ਨੂੰਹ ਦੀ ਖ਼ੁਸ਼ਖ਼ਬਰੀ ਸੁਣਾਈ, ਜਿਸ ਨੂੰ ਸੁਣ ਕੇ ਮਾਈ ਨੇ ਅੱਖਾਂ ਖੋਲ੍ਹੀਆਂ ਅਤੇ ਉਠ ਬੈਠੀ। ਉਸ ਨੇ ਕਿਹਾ——

'ਵੀਰਾ! ਕੀ ਕਹਿੰਦਾ ਹੈਂ? ਮੇਰੀ ਸਰੂਪੋ ਜੀਉਂਦੀ ਹੈ? ਵੀਰਾ ਛੇਤੀ ਆਖ? ਮੈਨੂੰ ਬਹੁਤ ਤਕਲੀਫ਼ ਨਾ ਦੇਹ।"

"ਮਾਈ ਜੀ, ਤੁਹਾਡੀ ਨੂੰਹ ਜੀਉਂਦੀ ਜਾਗਦੀ ਹੈ। ਚੰਗੀ ਭਲੀ ਹੈ। ਤੁਸੀਂ ਫ਼ਿਕਰ ਨਾ ਕਰੋ। ਥੋੜੇ ਦਿਨਾਂ ਤਕ ਤੁਹਾਡੇ ਦਰਸ਼ਨ ਆ ਕੇ ਕਰੇਗੀ।"

'ਕਿਥੇ ਹੈ? ਤੂੰ ਉਸ ਨੂੰ ਨਾਲ ਕਿਉਂ ਨਹੀਂ ਲਿਆਇਆ? ਕੀ ਉਸ ਦਾ ਮਨ ਇਥੇ ਆਉਣ ਨੂੰ ਨਹੀਂ ਕੀਤਾ? ਸੱਚ ਹੈ, ਮੈਂ ਅਭਾਗਣ ਜੁ ਹੋਈ।'

ਉਹ ਸਾਡੇ ਸਰਦਾਰਾਂ ਦੇ ਘਰ ਹੈ। ਉਸ ਨੂੰ ਉਹ ਭੈਣ ਵਾਂਗੂੰ ਰੱਖਦੇ ਹਨ। ਸਰਦਾਰ ਜੀ ਦੀ ਮਾਈ ਅਤੇ ਉਨ੍ਹਾਂ ਦੀ ਵਹੁਟੀ ਸਰੂਪ ਕੌਰ ਨੂੰ ਬਹੁਤ ਪਿਆਰ ਕਰਦੀਆਂ ਹਨ। ਉਸ ਨੇ ਤੁਹਾਡਾ ਇਥੇ ਹੋਣਾ ਮਲੂਮ ਕਰ ਕੇ ਏਧਰ ਆਉਣ ਦੀ ਆਗਿਆ ਮੰਗੀ ਸੀ, ਪਰ ਸਰਦਾਰ ਹੁਰਾਂ ਕਿਹਾ ਕਿ ਅਸੀਂ ਉਨ੍ਹਾਂ ਨੂੰ ਹੀ ਇਥੇ ਸੱਦ ਲੈਂਦੇ ਹਾਂ। ਸੋ ਮੈਂ ਤੁਹਾਡੇ ਲੈਣ ਨੂੰ ਆਇਆ ਸਾਂ; ਪਰ ਤੁਹਾਡੀ ਅੱਗੋਂ ਇਹ ਦਸ਼ਾ ਦੇਖ ਕੇ ਮੇਰੇ ਖ਼ਿਆਲ ਵਿਚ ਤੁਹਾਡਾ ਜਾਣਾ ਠੀਕ ਨਹੀਂ ਹੁਣ ਸਰੂਪ ਕੌਰ ਹੀ ਤੁਹਾਡੇ ਪਾਸ ਆਵੇਗੀ, ਤੁਸੀਂ ਧੀਰਜ ਰੱਖੋ।

"ਕਿਉਂ ਵੀਰਾ! ਮੇਰੇ ਪੁਤ ਦਾ ਵੀ ਕੁਝ ਥਹੁ ਪਤਾ ਲੱਗਾ?"

"ਹਾਂ ਮਾਈ ਜੀ! ਉਹ ਵੀ ਬਚ ਰਹੇ ਹਨ ਅਤੇ ਅਜ ਕਲ ਸਾਧੂ ਹੋ ਕੇ ਤੁਹਾਨੂੰ ਲੱਭਦੇ ਫਿਰਦੇ ਹਨ। ਉਹ ਵੀ ਉਮੈਦ ਹੈ ਛੇਤੀ ਹੀ ਤੁਹਾਨੂੰ ਮਿਲਣਗੇ। ਤੁਸੀਂ ਹੁਣ ਚਿੰਤਾ ਨਾ ਕਰੋ; ਵਾਹਿਗੁਰੂ ਭਲੀ ਕਰੇਗਾ। ਅੱਛਾ, ਮਾਈ ਜੀ ਮੈਂ ਸਰੂਪ ਕੌਰ ਨੂੰ ਜਾ ਕੇ ਖ਼ਬਰ ਕਰਦਾ ਹਾਂ।"

o

# ੧੨

ਕਾੜ, ਕਾੜ, ਕਾੜ ਕਰ ਕੇ ਬੰਦੂਕਾਂ ਛੁੱਟਣ ਲੱਗੀਆਂ। ਸਾਰੇ ਪਿੰਡ ਵਿਚ ਹਾਹਾਕਾਰ ਮਚ ਗਿਆ। ਡਾਕੂ ਆਏ; ਡਾਕੂ ਆਏ ਦਾ ਚੌਫੇਰੇ ਰੌਲਾ ਪੈ ਗਿਆ। ਹਾਇ! ਹਾਇ! ਲੁੱਟੇ ਗਏ! ਮਾਰੇ ਗਏ। ਸਾਰੇ ਲੋਕ ਏਧਰ ਓਧਰ ਨੱਠਣ ਲੱਗੇ। ਡਾਕੂਆਂ ਨੇ ਸਰਦਾਰ ਦੀ ਹਵੇਲੀ ਘੇਰ ਲਈ। ਸਰਦਾਰ ਹੁਰੀਂ ਸੁੱਤੇ ਹੋਏ ਸਨ। ਇਕ ਸਿਪਾਹੀ ਪਹਿਰਾ ਦੇ ਰਿਹਾ ਸੀ। ਉਸ ਨੇ ਝੱਟ ਸਰਦਾਰ ਨੂੰ ਖ਼ਬਰ ਦਿੱਤੀ। ਸਾਰੇ ਸਿਪਾਹੀ ਜਾਗ ਉਠੇ ਅਤੇ ਹਥਿਆਰ ਕੱਸ ਲਏ। ਡਾਕੂਆਂ ਨੇ ਪੌੜੀ ਲਾ ਕੇ ਸਰਦਾਰ ਦੀ ਹਵੇਲੀ ਵਿਚ ਉਤਰਨਾ ਸ਼ੁਰੂ ਕੀਤਾ। ਦੋਹਾਂ ਪਾਸਿਆਂ ਤੋਂ ਬੰਦੂਕਾਂ ਛੁੱਟਣ ਲੱਗੀਆਂ। ਹਨੇਰੀ ਕਾਲੀ ਰਾਤ ਸੀ; ਕੁਝ ਪਤਾ ਨਹੀਂ ਲਗਦਾ ਸੀ। ਦੋਹਾਂ ਪਾਸਿਆਂ ਤੋਂ ਖ਼ੂਬ ਲੜਾਈ ਹੋਣ ਲੱਗੀ। ਸਰਦਾਰ ਹੁਰਾਂ ਨੇ ਆਪਣੇ ਚਤਰ ਸਿੰਘ ਨੌਕਰ ਨੂੰ ਔਰਤਾਂ ਦੀ ਰੱਖਯਾ ਲਈ ਭੇਜਿਆ। ਉਨ੍ਹਾਂ ਨੇ ਕਿਹਾ, ਭੈਣ ਸਮੇਤ ਸਭਨਾਂ ਇਸਤ੍ਰੀਆਂ ਨੂੰ ਪੌੜੀ ਲਾ ਕੇ ਨਾਲ ਦੇ ਵਾੜੇ ਵਿਚ ਉਤਾਰ ਦਿਓ। ਚਤਰ ਸਿੰਘ ਨੇ ਇਸੇ ਤਰ੍ਹਾਂ ਕੀਤਾ, ਸਾਰੀਆਂ ਇਸਤ੍ਰੀਆਂ ਨਾਲ ਵਾਲੇ ਵਾੜੇ ਵਿਚ ਉਤਾਰ ਦਿੱਤੀਆਂ, ਪਰ ਉਸ ਨੂੰ ਸਰੂਪ ਕੌਰ ਯਾਦ ਨਾ ਰਹੀ। ਉਹ ਵਿਚਾਰੀ ਆਪਣੀ ਕੋਠੜੀ ਵਿਚ ਰਹਿ ਗਈ।

ਸਰਦਾਰ ਜਗਜੀਵਨ ਸਿੰਘ ਦੇ ਪਾਸ ਕੁੱਲ ੧੦ ਸਿਪਾਹੀ ਸਨ, ਪਰ ਡਾਕੂ ਕੋਈ ੫੦ ਦੇ ਕਰੀਬ ਸਨ। ਦੋਹਾਂ ਨੇ ਭਾਵੇਂ ਘੋਰ ਯੁਧ ਕੀਤਾ; ਪਰ ਅੰਤ ਵਿਚ ਡਾਕੂਆਂ ਦੀ ਫ਼ਤਹ ਹੋਈ। ਡਾਕੂ ਸਰਦਾਰ ਦੀ ਹਵੇਲੀ ਦੇ ਅੰਦਰ ਵੜ ਗਏ। ਸਰਦਾਰ ਹੁਰੀਂ ਜੋ ਉੱਪਰੋਂ ਚੌਬਾਰੇ ਵਿਚੋਂ ਇਹ ਲੀਲ੍ਹਾ ਦੇਖ ਰਹੇ ਸਨ, ਆਪਣੇ ਸਾਰੇ ਸਿਪਾਹੀ ਮਾਰੇ ਗਏ ਦੇਖ ਕੇ ਬਹੁਤ ਘਬਰਾਏ, ਪਰ ਹਿੰਮਤ ਕਰ ਕੇ ਅਤੇ ਵਾਹਿਗੁਰੂ ਦਾ ਨਾਮ ਲੈ ਕੇ ਉਹਨਾਂ ਨੇ ਬੰਦੂਕ ਫੜ ਲਈ ਅਤੇ ਚੌਬਾਰੇ ਵਿਚੋਂ ਹੀ ਖੜੇ ਖੜੇ ਨਿਸ਼ਾਨੇ ਮਾਰਨ ਲੱਗੇ। ਚਾਰ ਪੰਜ ਡਾਕੂ ਹੋਰ ਮਾਰੇ। ਇਹ ਦੇਖ ਕੇ ਡਾਕੂ ਪਹਿਲਾਂ ਉੱਪਰ ਚੜ੍ਹ ਗਏ ਅਤੇ ਦਰਵਾਜ਼ਾ ਤੋੜ ਕੇ ਚੌਬਾਰੇ ਦੇ ਅੰਦਰ ਵੜੇ।

ਸਰਦਾਰ ਹੁਰਾਂ ਨੇ ਤਲਵਾਰ ਫੜ ਲਈ ਅਤੇ ਡਾਕੂਆਂ ਦਾ ਸਾਮ੍ਹਣਾ ਕਰਨ ਲੱਗੇ, ਪਰ ਡਾਕੂ ਇਕ-ਦਮ ਟੁੱਟ ਪਏ। ਸਰਦਾਰ ਹੁਰਾਂ ਨੇ ਭਾਵੇਂ ਚਾਰ ਪੰਜ ਡਾਕੂ ਹੇਠ ਥਾਂ ਰੱਖੇ, ਪਰ ਛੇਕੜ ਕਈ ਜ਼ਖ਼ਮ ਖਾ ਕੇ ਆਪ ਡਿਗ ਪਏ। ਡਾਕੂਆਂ ਦੀ ਫ਼ਤਹ ਹੋ ਗਈ, ਉਨ੍ਹਾਂ ਨੇ ਨਿਸਚਿੰਤ ਹੋ ਕੇ ਸਾਰਾ ਮਾਲ ਅਸਬਾਬ ਲੁੱਟਣਾ ਸ਼ੁਰੂ ਕੀਤਾ, ਪਰ ਉਨ੍ਹਾਂ ਨੂੰ ਨਕਦੀ ਬਹੁਤ ਘੱਟ ਹੱਥ ਲੱਗੀ। ਉਸ ਦੇ ਵਾਸਤੇ ਉਨ੍ਹਾਂ ਸਾਰਾ ਘਰ ਫੋਲ ਮਾਰਿਆ, ਪਰ ਕੁਝ ਨਾ ਲੱਭਾ। ਫੇਰ ਉਸ ਕੋਠੜੀ ਵੱਲ ਗਏ ਜਿਸ ਵਿਚ ਵਿਚਾਰੀ ਸਰੂਪ ਕੌਰ ਡਰਦੀ ਮਾਰੀ ਅੰਦਰੋਂ ਕੁੰਡੀ ਲਾ ਕੇ ਬੈਠੀ ਹੋਈ ਸੀ। ਉਸ ਕੋਠੜੀ ਨੂੰ ਬੰਦ ਦੇਖ ਕੇ ਉਨ੍ਹਾਂ ਨੇ ਬੂਹਾ ਖੜਕਾਇਆ ਅਤੇ ਕਈ ਅਵਾਜ਼ਾਂ ਦਿੱਤੀਆਂ, ਪਰ ਅੰਦਰੋਂ ਕੁਝ ਜਵਾਬ ਨਾ ਆਇਆ, ਛੇਕੜ ਡਾਕੂ ਬੂਹਾ ਭੰਨ ਕੇ ਅੰਦਰ ਵੜੇ। ਮਸਾਲ ਦੀ ਰੋਸ਼ਨੀ ਨਾਲ ਦੇਖਿਆ ਤਾਂ ਇਕ ਕੰਬਲ ਵਿਚ ਕੋਈ ਆਦਮੀ ਲੇਟਿਆ ਹੋਇਆ ਹੈ। ਉਸ ਨੂੰ ਉਨ੍ਹਾਂ ਫੜ ਕੇ ਉਠਾਇਆ ਤਾਂ ਉਹ ਇਕ ਇਸਤ੍ਰੀ ਨਜ਼ਰ ਆਈ। ਉਸ ਨੂੰ ਹੀ ਸਰਦਾਰ ਦੀ ਵਹੁਟੀ ਸਮਝ ਕੇ ਉਹਨਾਂ ਬਹੁਤ ਡਰਾਇਆ ਧਮਕਾਇਆ ਅਤੇ ਨਕਦੀ ਦਾ ਪਤਾ ਦੱਸਣ ਲਈ ਕਿਹਾ, ਪਰ ਉਸ ਵਿਚਾਰੀ ਹੱਥ ਜੋੜ ਕੇ ਕਿਹਾ ਕਿ ਮੈਂ ਇਕ ਪਰਾਹੁਣੀ ਹਾਂ, ਸਰਦਾਰਨੀ ਨਹੀਂ, ਤੁਸੀਂ ਮੈਨੂੰ ਕੁਝ ਨਾ ਆਖੋ, ਪਰ ਡਾਕੂਆਂ ਨੇ ਨੰਗੀਆਂ ਤਲਵਾਰਾਂ ਖਿੱਚ ਕੇ ਬਹੁਤ ਡਰਾਇਆ ਕਿ ਨਕਦੀ ਦਾ ਪਤਾ ਦੱਸ। ਸਰੂਪ ਕੌਰ ਨੇ ਕਿਹਾ ਮੈਨੂੰ ਕੁਝ ਪਤਾ ਨਹੀਂ। ਇਕ ਦੋ ਡਾਕੂਆਂ ਨੇ ਉਸ ਨੂੰ ਲੱਤਾਂ ਭੀ ਮਾਰੀਆਂ, ਪਰ ਕੁਝ ਫਲ ਨਾ ਨਿਕਲਿਆ, ਛੇਕੜ ਡਾਕੂਆਂ ਦੇ ਸਰਦਾਰ ਨੇ ਕਿਹਾ ਕਿ ਚੰਗਾ ਇਸ ਨੂੰ ਫੜ ਕੇ ਨਾਲ ਲੈ ਚਲੋ। ਇਹ ਸੁਣ ਕੇ ਸਰੂਪ ਕੌਰ ਬਹੁਤ ਘਿਘਿਆਈ ਅਤੇ ਕਹਿਣ ਲੱਗੀ "ਪਰਮੇਸ਼ਰ ਦੇ ਵਾਸਤੇ ਮੈਨੂੰ ਬਹੁਤ ਨ ਸਤਾਓ ਮੈਂ ਇਕ ਦੁਖਿਆਰੀ ਹਾਂ!"

ਵੱਡੇ ਡਾਕੂ ਦੇ ਹੁਕਮ ਨਾਲ ਉਸ ਦੇ ਨੌਕਰਾਂ ਨੇ ਸਰੂਪ ਕੌਰ ਨੂੰ ਬਾਹੋਂ ਫੜ ਕੇ ਖੜੀ ਕਰ ਲਿਆ ਅਤੇ ਧੱਕੇ ਦੇ ਕੇ ਨਾਲ ਲੈ ਤੁਰੇ। ਵਿਚਾਰੀ ਰੋਂਦੀ ਧੋਂਦੀ ਅੱਗੇ ਹੋ ਤੁਰੀ। ਪਰ ਮਸਾਲਾਂ ਦੀ ਰੋਸ਼ਨੀ ਵਿਚ ਅਜੇਹੀ ਕੋਈ ਚੀਜ਼ ਉਸ ਨੂੰ ਨਜ਼ਰ ਆਈ ਕਿ ਉਹ ਉਥੇ ਹੀ ਮੂਰਛਾ ਖਾ ਕੇ ਡਿੱਗ ਪਈ। ਡਾਕੂਆਂ ਨੇ ਉਸ ਨੂੰ ਉਥੋਂ ਕਲਾਵਾ ਭਰ ਕੇ ਚੁੱਕ ਲਿਆ ਅਤੇ ਬਾਹਰ ਲੈ ਗਏ। ਆਪਣੇ ਨਾਲ ਦੇ ਜਿੰਨੇ ਆਦਮੀ ਮਾਰੇ ਗਏ ਸਨ ਉਨ੍ਹਾਂ ਦੇ ਭੀ ਸਿਰ ਵੱਢ ਲਏ। ਸਰੂਪ ਕੌਰ, ਉਨ੍ਹਾਂ ਸਿਰਾਂ ਅਤੇ ਮਾਲ ਅਸਬਾਬ ਨੂੰ ਊਠਾਂ ਉੱਪਰ ਲੱਦ ਕੇ ਪਤਰਾ ਹੋਏ। ○

# ੧੩

ਭਾਈ ਗੁਰਮੁਖ ਸਿੰਘ ਜੀ ਅਵੰਤੀ ਪੁਰੋਂ ਛੁੱਟ ਕੇ ਆਪਣੇ ਮਿੱਤਰਾਂ ਪਾਸੋਂ ਵਿਦਾ ਹੋਏ। ਉਹਨਾਂ ਨੇ ਆਪਣੇ ਪਰਿਵਾਰ ਦੀ ਭਾਲ ਵਿਚ ਸਾਧੂਆਂ ਦਾ ਵੇਸ ਧਾਰ ਲਿਆ ਅਤੇ ਗੰਗਾ ਦੇ ਕਿਨਾਰੇ ਕਿਨਾਰੇ ਭਾਲ ਕਰਦੇ ਕਲਕੱਤੇ ਤਕ ਜਾ ਨਿਕਲੇ। ਛੇ ਮਹੀਨਿਆਂ ਦੀ ਭਾਲ ਪਿਛੋਂ ਵਾਪਸ ਸਰਦਾਰ ਪੁਰ ਆ ਗਏ। ਅਤੇ ਸਿੱਧੇ ਆਪਣੇ ਘਰ ਗਏ। ਘਰ ਵਿਚ ਮਾਈ ਅਤੇ ਲੜਕਾ ਬੈਠੇ ਹੋਏ ਸਨ। ਮਾਈ ਨੂੰ ਹੁਣ ਕੁਝ ਅਰਾਮ ਸੀ। ਭਾਈ ਗੁਰਮੁਖ ਸਿੰਘ ਜੀ ਸਤਿ ਸ੍ਰੀ ਅਕਾਲ ਕਹਿੰਦੇ ਹੋਏ ਮਾਤਾ ਦੇ ਪੈਰਾਂ ਉੱਪਰ ਜਾ ਡਿਗੇ। ਮਾਈ ਨੇ ਪੁਤ੍ਰ ਨੂੰ ਚੁਕ ਕੇ ਗਲੇ ਨਾਲ ਲਾ ਲਿਆ। ਅਚਾਨਕ ਆਪਣੇ ਪਿਤਾ ਨੂੰ ਆਇਆ ਦੇਖ ਕੇ ਲੜਕਾ ਭੀ ਖ਼ੁਸ਼ੀ ਵਿਚ ਉਛਲ ਪਿਆ ਅਤੇ ਪਿਤਾ ਨੂੰ ਜਾ ਚੰਬੜਿਆ। ਉਸ ਨੇ ਪੁਤ੍ਰ ਨੂੰ ਚੁੰਮ ਕੇ ਗਲ ਨਾਲ ਲਾਇਆ। ਤਿੰਨੇ ਜਣੇ ਆਨੰਦ ਵਿਚ ਗਦ ਗਦ ਹੋ ਰੋਣ ਲੱਗੇ! ਤਿੰਨਾਂ ਦੇ ਨੇਤਰਾਂ ਵਿਚੋਂ ਪ੍ਰੇਮ ਦੇ ਹੰਝੂ ਜਾਣ ਲੱਗੇ, ਛੇਕੜ ਧੀਰਜ ਕਰ ਕੇ ਭਾਈ ਜੀ ਨੇ ਕਿਹਾ :—

ਮਾਂ ਜੀ! ਵਾਹਿਗੁਰੂ ਦਾ ਬਹੁਤ ਧੰਨਵਾਦ ਹੈ, ਬਹੁਤ ਮਿਹਰ ਹੈ ਕਿ ਮੈਂ ਫੇਰ ਤੁਹਾਨੂੰ ਇਨ੍ਹਾਂ ਅੱਖੀਆਂ ਨਾਲ ਜੀਉਂਦਾ ਦੇਖ ਰਿਹਾ ਹਾਂ। ਮੈਨੂੰ ਆਸ ਨਹੀਂ ਸੀ, ਪਰ "ਜਿਸ ਰਾਖੇ ਤਿਸ ਕੋਇ ਨ ਮਾਰੇ" ਵਾਹਵਾ! ਅੱਜ ਮੈਨੂੰ ਫੇਰ ਨਵੇਂ ਸਿਰੋਂ ਸੁਖ ਪ੍ਰਾਪਤ ਹੋਇਆ ਹੈ। ਮੈਂ ਤੁਹਾਡੇ ਦਰਸ਼ਨਾਂ ਨੂੰ ਲੋਚਦਾ ਹੋਇਆ ਬਹੁਤ ਦੂਰ ਕਲਕੱਤੇ ਤੱਕ ਚਲਿਆ ਗਿਆ, ਪਰ ਤੁਸਾਂ ਵਿਚੋਂ ਕੋਈ ਮੈਨੂੰ ਨਾ ਮਿਲਿਆ। ਅੱਛਾ ਇਹ ਤਾਂ ਦਸੋ ਕਿ ਸਰੂਪ ਕੌਰ ਦਾ ਭੀ ਕੁਝ ਪਤਾ ਲੱਗਾ?

"ਆਹੋ ਪਿਤਾ ਜੀ! ਮਾਂ ਜੀ ਦੀ ਖ਼ਬਰ ਆਈ ਹੈ ਕਿ ਉਹ ਬਹਾਦਰ ਪੁਰ ਹੈਗੀ ਹੈ। ਸਾਨੂੰ ਛੇਤੀ ਆ ਕੇ ਮਿਲੇਗੀ। ਪਰਸੋਂ ਇਕ ਆਦਮੀ ਸਾਨੂੰ ਆਖ ਗਿਆ ਹੈ।

ਪੁੱਤ੍ਰ ਦੀ ਇਹ ਗੱਲ ਸੁਣ ਕੇ ਪਿਤਾ ਨੇ ਉਸ ਨੂੰ ਘੁੱਟ ਕੇ ਗਲ ਨਾਲ

ਲਾਇਆ ਅਤੇ ਪਿਆਰ ਦਿੱਤਾ। ਉਸ ਦੇ ਨੇਤ੍ਰਾਂ ਵਿਚੋਂ ਫੇਰ ਪ੍ਰੇਮ ਦੀਆਂ ਦੋ ਚਾਰ ਬੂੰਦਾਂ ਨਿਕਲ ਪਈਆਂ।

"ਪੁਤ੍ਰ! ਤੇਰਾ ਨਵਾਂ ਜਨਮ ਹੋਇਆ ਹੈ। ਮੈਂ ਤੈਨੂੰ ਅੱਜ ਜੀਉਂਦਾ ਜਾਗਦਾ ਵੇਖ ਕੇ ਹੁਣ ਸੁਖ ਨਾਲ ਮਰਾਂਗੀ। ਤੁਹਾਡੇ ਦੁੱਖ ਭੋਗਣ ਦਾ ਕਾਰਨ ਮੈਂ ਨਿਕਰਮਣ ਹਾਂ। ਜੇਕਰ ਮੈਂ ਅਭਾਗਣ ਤੀਰਥਾਂ ਦਾ ਨਾਮ ਨਾ ਲੈਂਦੀ ਤਾਂ ਤੁਹਾਡੀ ਅੱਜ ਇਹ ਦਸ਼ਾ ਕਿਉਂ ਹੁੰਦੀ ? ਇਸ ਅਪੱਤੀ ਦਾ ਕਾਰਨ ਇਕ ਮੈਂ ਹਾਂ।"

ਮਾਂ ਜੀ, ਤੁਸੀਂ ਧੀਰਜ ਕਰੋ। "ਪੂਰਬਲੇ ਕ੍ਰਿਤ ਕਰਮ ਨ ਮਿਟੈ ਰੀ ਤਾਰੇ ਮੁਹਿ ਜਪੀਅਲੇ ਰਾਮ ਚੇ ਨਾਮੰ।" ਸਾਡੇ ਭਾਗਾਂ ਵਿਚ ਜੋ ਕੁਝ ਲਿਖਿਆ ਹੈ, ਉਹ ਸਾਨੂੰ ਮਿਲ ਰਿਹਾ ਹੈ, ਤੁਹਾਡਾ ਇਸ ਵਿਚ ਕੋਈ ਦੋਸ਼ ਨਹੀਂ।"

ਭਾਈ ਗੁਰਮੁਖ ਸਿੰਘ ਜੀ ਨੇ ਆਪਣੇ ਲੜਕੇ ਨੂੰ ਭੇਜ ਕੇ ਸੱਜਣ ਸਿੰਘ ਜੀ ਨੂੰ ਸੱਦਿਆ, ਭਾਈ ਹੁਰੀਂ ਝੱਟ ਆ ਪਹੁੰਚੇ ਅਤੇ ਮਿੱਤਰ ਦੇ ਗਲ ਲੱਗੇ। "ਸ੍ਰੀ ਵਾਹਿਗੁਰੂ ਜੀ ਕੀ ਫਤਹ" ਬੁਲਾਉਣ ਦੇ ਬਾਦ ਦੋਹਾਂ ਨੇ ਰਾਜ਼ੀ ਖ਼ੁਸ਼ੀ ਪੁੱਛੀ।

ਸੱਜਣ ਸਿੰਘ–'ਭਰਾ ਜੀ, ਅੱਜ ਤੁਹਾਨੂੰ ਫੇਰ ਆਪਣੇ ਘਰ ਵਿਚ ਦੇਖ ਕੇ ਮੇਰਾ ਚਿੱਤ ਬਹੁਤ ਪਰਸੰਨ ਹੋਇਆ ਹੈ। ਅੱਜ ਵਾਹਿਗੁਰੂ ਦੀ ਅਤਿਅੰਤ ਕ੍ਰਿਪਾ ਹੋਈ ਹੈ ਜੋ ਚਿਰਾਂ ਪਿਛੋਂ ਉਸ ਨੇ ਫੇਰ ਪਿਆਰੇ ਮਿੱਤਰ ਦੇ ਮਿਲਾਪ ਦਿਖਾਏ ਹਨ। ਭੈਣ ਸਰੂਪ ਕੌਰ ਦਾ ਪਤਾ ਭੀ ਤੁਹਾਨੂੰ ਮਿਲ ਗਿਆ ਹੋਵੇਗਾ ?'

ਗੁਰਮੁਖ ਸਿੰਘ–"ਹਾਂ ਭਰਾ ਜੀ, ਉਸ ਦੀ ਖ਼ਬਰ ਮਾਂ ਜੀ ਨੇ ਦੱਸੀ ਹੈ ਕਿ ਉਹ ਅੱਜ ਕਲ ਬਹਾਦਰ ਪੁਰ ਵਿਚ ਟਿਕੀ ਹੋਈ ਹੈ ਅਤੇ ਛੇਤੀ ਹੀ ਸਾਨੂੰ ਆ ਮਿਲੇਗੀ, ਪਰ ਮੇਰਾ ਚਿੱਤ ਕਰਦਾ ਹੈ ਕਿ ਮੈਂ ਆਪ ਹੀ ਜਾ ਕੇ ਉਸ ਨੂੰ ਲੈ ਆਵਾਂ।"

"ਬੇਸ਼ਕ ਤੁਹਾਡਾ ਖਿਆਲ ਬਹੁਤ ਠੀਕ ਹੈ, ਤੁਸੀਂ ਆਪ ਹੀ ਜਾ ਕੇ ਲੈ ਆਓ ਤਾਂ ਬਹੁਤ ਚੰਗਾ ਹੈ। ਸਰਦਾਰ ਜਗਜੀਵਨ ਸਿੰਘ ਜੀ ਸੱਚਮੁਚ ਜਗਤ ਦਾ ਜੀਵਨ ਸਨ, ਉਨ੍ਹਾਂ ਨੇ ਤਾਂ ਮਾਈ ਜੀ ਨੂੰ ਅਤੇ ਕਾਕੇ ਨੂੰ ਲੈਣ ਵਾਸਤੇ ਆਪਣਾ ਆਦਮੀ ਹੀ ਭੇਜ ਦਿਤਾ ਸੀ ਕਿ ਉਹ ਜਾ ਕੇ ਲੈ ਆਵੇ ਅਤੇ ਜਦ

ਤੱਕ ਤੁਹਾਡਾ ਪਤਾ ਨਾ ਲੱਗੇ ਓਦੋਂ ਤੱਕ ਇਹ ਤਿੰਨੇ ਸਾਡੇ ਪਾਸ ਰਹਿਣ ਪਰ ਮਾਈ ਜੀ ਦੀ ਤਬੀਅਤ ਠੀਕ ਨ ਹੋਣ ਕਰਕੇ ਉਹ ਉਥੇ ਜਾ ਨਹੀਂ ਸਕੇ, ਇਸ ਲਈ ਹੁਣ ਉਮੈਦ ਹੈ ਕਿ ਸਰੂਪ ਕੌਰ ਆਪ ਹੀ ਇਥੇ ਆ ਜਾਵੇਗੀ, ਪਰ ਜੇਕਰ ਤੁਸੀਂ ਆਪ ਜਾ ਕੇ ਲੈ ਆਓ ਤਾਂ ਬਹੁਤ ਉੱਤਮ ਗੱਲ ਹੈ।"

"ਨਾ ਕਾਕਾ ਨਾ, ਹੁਣ ਇਸ ਨੂੰ ਬਾਹਰ ਨਹੀਂ ਭੇਜਣਾ। ਮਸਾਂ ਮਸਾਂ ਇਹਦਾ ਜਨਮ ਹੋਇਆ ਹੈ ਮੈਂ ਹੁਣ ਇਸ ਨੂੰ ਬਾਹਰ ਨਹੀਂ ਜਾਣ ਦਿਆਂਗੀ।"

"ਨਹੀਂ ਬਾਪੂ ਜੀ, ਨਹੀਂ, ਹੁਣ ਤੁਹਾਨੂੰ ਅਸੀਂ ਬਾਹਰ ਨਹੀਂ ਭੇਜਾਂਗੇ।" ਇਹ ਆਖਦਾ ਹੋਇਆ ਲੜਕਾ ਗਲ ਲੱਗ ਕੇ ਰੋਣ ਲੱਗਾ।

ਪਿਤਾ ਨੇ ਪਿਆਰ ਦੇ ਕੇ ਸਮਝਾਇਆ—"ਕਾਕਾ ! ਹੁਣ ਤੂੰ ਕੋਈ ਨਿਆਣਾ ਹੈਂ, ਜੋ ਤੂੰ ਨਿਆਣਿਆਂ ਵਾਂਗਰ ਰੋਂਦਾ ਹੈਂ ? ਹੁਣ ਮੈਂ ਤੁਹਾਡੇ ਪਾਸ ਆ ਗਿਆ ਹਾਂ, ਜਾਂਦਾ ਨਹੀਂ। ਮੈਂ ਤੇਰੀ ਮਾਂ ਨੂੰ ਜਾ ਕੇ ਇੱਥੇ ਲਿਆਉਂਦਾ ਹਾਂ, ਹੋਰ ਮੈਨੂੰ ਕੋਈ ਕੰਮ ਨਹੀਂ।" ਇਹ ਕਹਿੰਦੇ ਹੋਏ ਭਾਈ ਗੁਰਮੁਖ ਸਿੰਘ ਨੇ ਲੜਕੇ ਨੂੰ ਗਲ ਨਾਲ ਲਾਇਆ ਅਤੇ ਪਿਆਰ ਦਿੱਤਾ।

ਭਾਈ ਗੁਰਮੁਖ ਸਿੰਘ ਹੁਰਾਂ ਸਵੇਰੇ ਇਸ਼ਨਾਨ ਪਾਣੀ ਕਰ ਕੇ ਭਗਵੇ ਕਪੜੇ ਲਾਹ ਦਿਤੇ ਅਤੇ ਫੇਰ ਆਪਣੇ ਗ੍ਰਿਹਸਥੀਆਂ ਵਾਲੇ ਕਪੜੇ ਪਾ ਲਏ। ਨਿੱਤਨੇਮ ਦਾ ਪਾਠ ਕਰ ਕੇ ਸਰੂਪ ਕੌਰ ਨੂੰ ਲਿਆਉਣ ਲਈ ਬਹਾਦਰਪੁਰ ਲਈ ਤਿਆਰ ਹੋਏ ! ਮਾਤਾ ਪਾਸੋਂ ਵਿਦਾ ਮੰਗੀ। ਮਾਤਾ ਨੇ ਕਿਹਾ :—

"ਪੁੱਤਰ ! ਹੁਣ ਮੈਂ ਤੈਨੂੰ ਹੱਥ ਜੋੜ ਕੇ ਆਖਦੀ ਹਾਂ ਕਿ ਮੇਰਾ ਹੁਣ ਬ੍ਰਿਧ ਸਰੀਰ ਹੈ, ਇਸ ਲਈ ਉੱਥੇ ਜਾ ਕੇ ਰਹਿ ਨਾ ਜਾਵੀਂ। ਛੇਤੀ ਛੇਤੀ ਆਪਣੀ ਵਹੁਟੀ ਨੂੰ ਇਥੇ ਲੈ ਆ, ਮੈਂ ਬਹੁਤ ਬ੍ਰਿਧ ਹਾਂ. ਕਾਕੇ ਦੀ ਦੇਖ ਭਾਲ ਤੁਸੀਂ ਹੀ ਕਰਨੀ ਹੈ। "ਮਤਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥" ਸੋ ਜਾਹੁ; ਛੇਤੀ ਆਉਣ ਦੀ ਕਰਨੀ।"

"ਭਾਈਆ ਜੀ, ਮਾਂ ਜੀ ਨੂੰ ਲੈ ਕੇ ਛੇਤੀ ਛੇਤੀ ਮੁੜ ਆਉਣਾ, ਮੈਂ ਤੇ ਦਾਦੀ ਚੌਥ ਨੂੰ ਰੋਟੀਆਂ ਤੁਹਾਡੇ ਵਾਸਤੇ ਪਕਾ ਰੱਖਾਂਗੇ।"

ਬੱਚੇ ਨੂੰ ਪਿਆਰ ਅਤੇ ਦਿਲਾਸਾ ਦੇ ਕੇ ਭਾਈ ਹੁਰਾਂ ਮਾਈ ਦੇ ਚਰਨਾਂ ਉੱਤੇ ਮੱਥਾ ਟੇਕਿਆ ਅਤੇ ਉਸ ਨੇ ਅੱਗੋਂ ਸਿਰ ਤੇ ਹੱਥ ਫੇਰਿਆ। ਵਿਦਾ ਹੋ ਕੇ ਭਾਈ ਹੁਰੀਂ ਚੁਪ-ਚਾਪ ਹੋਰ ਕਿਸੇ ਨੂੰ ਮਿਲੇ ਬਿਨਾਂ ਆਪਣੇ ਪਿੰਡੋਂ ਬੁੱਕਲ ਮਾਰ ਕੇ ਨਿਕਲ ਗਏ, ਕਿ ਕੋਈ ਪਛਾਣੇ ਨਹੀਂ। ੦

# ੧੪

"ਧੰਨ ਵਾਹਿਗੁਰੂ ! ਧੰਨ ਵਾਹਿਗੁਰੂ ! ਵਾਹ ਵਾ ! ਅੱਜ ਵਾਹਿਗੁਰੂ ਨੇ ਮੇਰਾ ਢੱਠਾ ਹੋਇਆ ਘਰ ਫੇਰ ਉਸਾਰ ਦਿੱਤਾ ਹੈ। ਅੱਜ ਦਾ ਦਿਨ ਕਿਆ ਸ਼ੁਭ ਹੈ ! ਅੱਜ ਮੈਂ ਸੁਪਨਾ ਦੇਖ ਰਿਹਾ ਹਾਂ ਕਿ ਜਾਗਦਾ ਹਾਂ" (ਅੱਖਾਂ ਮੀਟ ਕੇ ਅਤੇ ਫੇਰ ਖੋਲ੍ਹ ਕੇ) ਨਹੀਂ ਨਹੀਂ, ਮੈਂ ਸਚਮੁਚ ਜਾਗਦਾ ਹਾਂ, ਮੈਂ ਸੁੱਤਾ ਹੋਇਆ ਨਹੀਂ, ਆਹਾ ! ਪਰਸੋਂ ਆਪਣੀ ਪਿਆਰੀ ਦੇ ਦਰਸ਼ਨ ਕਰ ਕੇ ਮੈਂ ਫੇਰ ਆਪਣੀਆਂ ਅੱਖਾਂ ਨੂੰ ਠੰਢਾ ਕਰਾਂਗਾ। ਵਾਹਵਾ ! ਉਹ ਦਿਨ ਭੀ ਕਿਆ ਭਾਗਾਂ ਵਾਲਾ ਹੋਵੇਗਾ। ਵਾਹਿਗੁਰੂ ਨੇ ਅਸਾਂ ਦੋਹਾਂ ਨੂੰ ਮਾਰ ਕੇ ਫੇਰ ਜਿਵਾਲਿਆ ਹੈ। ਵਿਜੋਗ ਹੋ ਕੇ ਫੇਰ ਸੰਜੋਗ ਹੋਇਆ ਹੈ, ਸੱਚ ਹੈ—"ਵਿਜੋਗ ਮਿਲ ਵਿਛੁੜਿਆ ਸੰਜੋਗੀ ਮੇਲ" ਸਦਾ ਸੁਖ ਹੀ ਸੁਖ ਵਿਚ ਰਹਿਣ ਨਾਲ ਸੁਖ ਦਾ ਓਨਾ ਸਵਾਦ ਨਹੀਂ ਮਿਲਦਾ, ਜਿੰਨਾ ਦੁਖ ਦੀ ਸਾਣ ਉੱਪਰ ਚੜ੍ਹ ਕੇ, ਕਸ਼ਟ ਦੀ ਕਸੌਟੀ ਉੱਪਰ ਕੱਸੇ ਜਾਣ ਕਰ ਕੇ ਸੁਖ ਦਾ ਅਨੁਭਵ ਹੁੰਦਾ ਹੈ।"

ਇਸ ਤਰ੍ਹਾਂ ਦੇ ਵਿਚਾਰ ਕਰਦੇ ਹੋਏ ਭਾਈ ਗੁਰਮੁਖ ਸਿੰਘ ਹੁਰੀਂ ਦੋ ਰਾਤਾਂ ਰਾਹ ਵਿਚ ਗੁਜ਼ਾਰ ਕੇ ਤੀਜੇ ਦਿਨ ਬਹਾਦਰਪੁਰ ਪਹੁੰਚੇ। ਸਿੱਧੇ ਸਰਦਾਰ ਜਗਜੀਵਨ ਸਿੰਘ ਜੀ ਦੇ ਮਕਾਨ ਉੱਪਰ ਗਏ, ਉਥੇ ਸ਼ੋਕ ਅਤੇ ਉਦਾਸੀ ਦੇਖ ਕੇ ਸਰਦਾਰ ਦੇ ਇਕ ਨੌਕਰ ਪਾਸੋਂ ਭਾਈ ਗੁਰਮੁਖ ਸਿੰਘ ਨੇ ਪੁੱਛਿਆ। ਉਸ ਨੇ ਜਿਸ ਤਰ੍ਹਾਂ ਡਾਕਾ ਪਿਆ, ਮਾਲ ਅਸਬਾਬ ਲੁੱਟਿਆ, ਸਰੂਪ ਕੌਰ ਨੂੰ ਡਾਕੂ ਲੈ ਗਏ, ਸਰਦਾਰ ਜ਼ਖ਼ਮੀ ਹੋਇਆ ਆਦਿਕ ਸਾਰੀਆਂ ਗੱਲਾਂ ਸੁਣਾਈਆਂ। ਸੁਣਦਿਆਂ ਹੀ ਭਾਈ ਗੁਰਮੁਖ ਸਿੰਘ ਨੇ ਅਜੇਹੀ ਆਹ ਭਰੀ ਅਤੇ "ਹੇ ਪਿਆਰੀ ! ਹੁਣ ਮੈਂ ਤੈਨੂੰ ਕਿਥੇ ਢੂੰਡਾਂ ?" ਕਹਿੰਦੇ ਹੋਏ ਉਥੇ ਹੀ ਮੂਰਛਤ ਹੋ ਗਏ। ਜਿਸ ਵੇਲੇ ਮੂਰਛਾ ਦੂਰ ਹੋਈ ਤਾਂ ਉਨ੍ਹਾਂ ਆਪਣੇ ਆਪ ਨੂੰ ਇਕ ਵੱਡੇ ਕਮਰੇ ਵਿਚ ਜੋ ਬਹੁਤ ਸਾਫ਼ ਸੁਥਰਾ ਅਤੇ ਸਜਿਆ ਹੋਇਆ ਸੀ, ਇਕ ਪਲੰਘ ਉੱਪਰ ਪਿਆ ਡਿੱਠਾ।

ਕਹਿਣ ਲੱਗੇ :-

"ਹੈਂ ! ਮੈਨੂੰ ਇੱਥੇ ਕੌਣ ਲੈ ਆਇਆ ? ਮੈਂ ਜਾਗਦਾ ਹਾਂ ਕਿ ਕੋਈ ਸੁਫਨਾ ਦੇਖ ਰਿਹਾ ਹਾਂ ? ਇਹ ਕਿਸ ਦਾ ਮਕਾਨ ਹੈ ? ਬਹਾਦਰ ਪੁਰ ਏਥੋਂ ਕਿੰਨੀ ਦੂਰ ਹੈ ? ਮੈਨੂੰ ਇੱਥੇ ਕਿਸ ਨੇ ਲਿਆ ਲਿਟਾਇਆ ਹੈ ? ਮੇਰੇ ਉੱਪਰ ਐਸਾ ਉਪਕਾਰ ਕਰਨ ਵਾਲਾ ਕੌਣ ਹੈ ?"

ਭਾਈ ਗੁਰਮੁਖ ਸਿੰਘ ਹੁਰੀਂ ਇਸ ਤਰ੍ਹਾਂ ਆਪਣੇ ਆਪ ਬੋਲਦੇ ਸੀ ਕਿ ਸਰਦਾਰ ਜਗਜੀਵਨ ਸਿੰਘ ਜੀ ਖ਼ਬਰ ਲੈਣ ਲਈ ਅੰਦਰ ਆਏ । ਉਨ੍ਹਾਂ ਨੇ ਭਾਈ ਹੁਰਾਂ ਨੂੰ ਜਾਗਦਿਆਂ ਦੇਖ ਕੇ ਵਾਹਿਗੁਰੂ ਜੀ ਦੀ ਫ਼ਤਹ ਬੁਲਾਈ । ਅੱਗੋਂ ਭਾਈ ਹੁਰਾਂ ਨੇ ਭੀ ਹੱਥ ਜੋੜ ਕੇ ਨਿੰਮ੍ਰਤਾ ਸਹਿਤ ਪਰਵਾਨ ਕੀਤੀ ।

"ਮਹਾਰਾਜ ! ਇਹੋ ਬਹਾਦਰਪੁਰ ਨਹੀਂ, ਕਾਦਿਰਪੁਰ ਹੈ । ਮੈਂ ਬਹੁਤ ਸ਼ਰਮਿੰਦਾ ਹਾਂ ਕਿ ਮੈਥੋਂ ਤੁਹਾਡਾ ਇੱਕ ਭੀ ਕੰਮ ਪੂਰਾ ਨਹੀਂ ਹੋ ਸਕਿਆ । ਮੈਨੂੰ ਬਹੁਤ ਪਛਤਾਵਾ ਹੈ ਕਿ ਤੁਹਾਡੀ ਅਮਾਨਤ ਤੁਹਾਨੂੰ ਨਹੀਂ ਪਹੁੰਚਾ ਸਕਿਆ । ਜੇਕਰ ਮੈਂ ਬੇਹੋਸ਼ ਨਾ ਹੋ ਜਾਂਦਾ ਤਾਂ ਆਪਣੇ ਪ੍ਰਾਣ ਦੇ ਕੇ ਭੀ ਡਾਕੂਆਂ ਪਾਸੋਂ ਉਸ ਨੂੰ ਛੁਡਾ ਲਿਆਉਂਦਾ । ਭਾਵੀ ਬੜੀ ਪ੍ਰਬਲ ਹੈ । ਮੈਨੂੰ ਆਪਣੇ ਮਾਲ ਅਸਬਾਬ ਦੇ ਲੁੱਟੇ ਜਾਣ ਦਾ ਅਤੇ ਜ਼ਖ਼ਮੀ ਹੋਣ ਦਾ ਏਨਾ ਸ਼ੋਕ ਨਹੀਂ ਜਿੰਨਾਂ ਇੱਕ ਸ਼ਰਨਾਗਤ ਮਨੁੱਖ ਦੇ ਚਲੇ ਜਾਣ ਦਾ ਹੈ । ਮੇਰੇ ਹਿਰਦੇ ਨੂੰ ਇਹ ਭਾਰੀ ਸੱਟ ਲੱਗੀ ਹੈ ।"

"ਸਰਦਾਰ ਸਾਹਿਬ ! ਆਪ ਦਾ ਕੋਈ ਦੋਸ਼ ਇਸ ਵਿਚ ਨਹੀਂ, ਮੇਰੇ ਕਰਮ ਹੀ ਅਜੇਹੇ ਹਨ । ਪਤਾ ਨਹੀਂ ਅਜੇ ਮੈਨੂੰ ਕਿੰਨੇ ਕੁ ਦੁਖ ਦੇਖਣੇ ਪੈਣਗੇ । ਆਪ ਨੇ ਬਹੁਤ ਭਾਰੀ ਉਪਕਾਰ ਕੀਤਾ ਹੈ, ਆਪ ਬਿਲਕੁਲ ਪਛਤਾਵਾ ਨਾ ਕਰੋ । ਤੁਹਾਡਾ ਅਹਿਸਾਨ ਮੈਂ ਸਾਰੀ ਉਮਰ ਨਹੀਂ ਭੁੱਲਾਂਗਾ ।"

"ਨਹੀਂ ਭਾਈ ਸਾਹਿਬ ! ਮੈਂ ਕੁਝ ਭੀ ਅਹਿਸਾਨ ਤੁਹਾਡੇ ਨਾਲ ਨਹੀਂ ਕੀਤਾ । ਤੁਸੀਂ ਇਹ ਗੱਲ ਆਖ ਕੇ ਮੈਨੂੰ ਸ਼ਰਮਿੰਦਾ ਨਾ ਕਰੋ । ਮੈਨੂੰ ਬਹੁਤ ਅਫ਼ਸੋਸ ਹੈ । ਡਾਕੂ ਬਹੁਤ ਸਾਰੇ ਸਨ ਅਤੇ ਮੇਰੇ ਆਦਮੀ ਬਹੁਤ ਘੱਟ ਸਨ । ਆਪ ਅਰਾਮ ਕਰੋ, ਮੈਂ ਭੈਣ ਦੀ ਖ਼ਬਰ ਕੱਢਣ ਲਈ ਆਦਮੀ ਭੇਜੇ ਹੋਏ ਹਨ । ਤੁਸੀਂ ਤਸੱਲੀ ਰੱਖੋ ।"

"ਵਾਹਵਾ ! ਧੰਨ ਹੋ ! ਤੁਸੀਂ ਵੀ ਧੰਨ ਹੋ ! ਅਤੇ ਤੁਹਾਡੀ ਮਾਤਾ ਨੂੰ ਵੀ ਧੰਨ ਹੈ ! ਆਪ ਜੈਸੇ ਸਰਦਾਰ ਪੁਰਖ ਨੂੰ ਵਾਹਿਗੁਰੂ ਨੇ ਇਸ ਵਾਸਤੇ ਹੀ ਸਰਦਾਰ ਬਣਦਿਆ ਹੈ। ਆਪ ਏਡਾ ਭਾਰੀ ਉਪਕਾਰ ਕਰਕੇ ਭੀ ਫੇਰ ਸ਼ਰਮਾਉਂਦੇ ਹੋ, ਆਪ ਜੈਸੇ ਮਨੁੱਖ ਸੰਸਾਰ ਵਿੱਚ ਬਹੁਤ ਘੱਟ ਮਿਲਦੇ ਹਨ।"

'ਭਾਈ ਸਾਹਿਬ ! ਵਾਹਿਗੁਰੂ ਉਤੇ ਭਰੋਸਾ ਰਖੋ, ਉਹ ਭਲੀ ਕਰੇਗਾ। ਇਸ਼ਨਾਨ ਪਾਣੀ ਕਰ ਕੇ ਸਾਵਧਾਨ ਹੋਵੋ ਅਤੇ ਪਰਸ਼ਾਦ ਛਕੋ।"

ਭਾਈ ਗੁਰਮੁਖ ਸਿੰਘ ਜੀ ਨੇ ਇਸ਼ਨਾਨ ਕੀਤਾ ਅਤੇ ਬਾਣੀ ਦਾ ਪਾਠ ਕਰ ਕੇ ਥੋੜਾ ਜਿਹਾ ਪਰਸ਼ਾਦ ਛਕਿਆ, ਅਤੇ ਫੇਰ ਕੁਝ ਦੇਰ ਤੱਕ ਅਰਾਮ ਕੀਤਾ। ਇਸ ਤਰ੍ਹਾਂ ਕੋਈ ਦਸ ਕੁ ਦਿਨ ਭਾਈ ਹੁਰੀਂ ਸਰਦਾਰ ਹੁਰਾਂ ਪਾਸ ਰਹੇ। ਫੇਰ ਆਗਿਆ ਲੈ ਕੇ ਆਪ ਸਰੂਪ ਕੌਰ ਨੂੰ ਲੱਭਣ ਨਿਕਲੇ।

o

# ੧੫

ਸਾਰਾ ਮਾਲ ਅਸਬਾਬ ਅਤੇ ਸਰੂਪ ਕੌਰ ਨੂੰ ਲੁੱਟ ਕੇ ਡਾਕੂ ਲੋਕ ਊਠਾਂ ਅਤੇ ਘੋੜਿਆਂ ਉੱਪਰ ਚੜ੍ਹ ਕੇ ਰਾਤੋ ਰਾਤ ਬਹੁਤ ਦੂਰ ਨਿਕਲ ਗਏ। ਜਿਸ ਵੇਲੇ ਦਿਨ ਚੜ੍ਹਿਆ ਤਾਂ ਉਨ੍ਹਾਂ ਵਿਚੋਂ ਇਕ ਨੇ ਕਿਹਾ :–

"ਯਾਰੋ! ਹੁਣ ਦਿਨ ਚੜ੍ਹ ਪਿਆ ਹੈ, ਇਸ ਲਈ ਅੱਗੇ ਜਾਣਾ ਠੀਕ ਨਹੀਂ। ਹੁਣ ਇੱਥੇ ਹੀ ਡੇਰੇ ਲੱਗ ਜਾਣ, ਫੇਰ ਰਾਤ ਨੂੰ ਕੂਚ ਕੀਤਾ ਜਾਵੇ।"

"ਬੇਸ਼ਕ ਠੀਕ ਹੈ! ਅਸੀਂ ਕਰੀਬ ਸਠ ਕੋਹ ਨਿਕਲ ਆਏ ਹਾਂ। ਹੁਣ ਸਾਡੇ ਪਸ਼ੂ ਭੀ ਥੱਕ ਗਏ ਹਨ। ਇਨ੍ਹਾਂ ਨੂੰ ਕੁਝ ਚਾਰਾ ਪਾਣੀ ਖੁਵਾਲਣਾ ਬਹੁਤ ਜ਼ਰੂਰੀ ਹੈ।"

ਸਭਨਾਂ ਦੀ ਸਲਾਹ ਇਥੇ ਹੀ ਠਹਿਰਨ ਦੀ ਦੇਖ ਕੇ ਡਾਕੂਆਂ ਦੇ ਸਰਦਾਰ ਨੇ ਉਤਾਰੇ ਦੀ ਆਗਿਆ ਦੇ ਦਿਤੀ। ਸਾਰੇ ਡਾਕੂ ਉਤਰ ਪਏ ਅਤੇ ਉਥੇ ਹੀ ਆਪਣੀ ਛਾਉਣੀ ਪਾ ਦਿੱਤੀ। ਪਸ਼ੂਆਂ ਨੂੰ ਚਰਨ ਵਾਸਤੇ ਖੁਲ੍ਹਾ ਛੱਡ ਦਿੱਤਾ ਗਿਆ ਅਤੇ ਰਾਖੀ ਲਈ ਦੋ ਆਦਮੀ ਮੁਕਰਰ ਕਰ ਦਿਤੇ। ਸਾਰੇ ਰੋਟੀ ਪਾਣੀ ਦੇ ਆਹਰ ਵਿਚ ਲੱਗ ਗਏ! ਖਾਣ ਪੀਣ ਦਾ ਸਾਮਾਨ ਇਕੱਠਾ ਕਰਕੇ ਰਸੋਈ ਬਨਾਣ ਵਾਲੇ ਰਸੋਈ ਬਨਾਣ ਲੱਗੇ ਅਤੇ ਜਿਹੜੇ ਉਨ੍ਹਾਂ ਵਿਚ ਸਰਦਾਰ ਸਨ, ਉਹ ਸ਼ਰਾਬ ਪੀ ਕੇ ਮਸਤੀ ਕਰਨ ਲੱਗੇ। ਜਦ ਰੋਟੀ ਪਾਣੀ ਤਿਆਰ ਹੋਇਆ ਤਾਂ ਸਾਰੇ ਜਣੇ ਮਿਲ ਕੇ ਖਾਣ ਬੈਠੇ। ਖਾ ਪੀ ਕੇ ਵਿਹਲੇ ਹੋਏ ਹੁੱਕੇ ਗੁੜ ਗੁੜਾਣ ਲਗੇ ਤਾਂ ਉਨ੍ਹਾਂ ਦੇ ਸਰਦਾਰ ਨੇ ਕਿਹਾ :–

"ਅੱਜ ਤਾਂ ਕਿਸੇ ਦਾ ਨਾਚ ਦੇਖਣ ਨੂੰ ਦਿਲ ਕਰਦਾ ਹੈ, ਜੇਕਰ ਪਾਸ ਦੇ ਕਿਸੇ ਪਿੰਡ ਵਿਚੋਂ ਕੋਈ ਫੜ ਲਿਆਵੇ ਤਾਂ ਚੰਗੀ ਗੱਲ ਹੈ।"

ਸਾਰੇ ਸਾਥੀ–"ਲੈ ਤਾਂ ਆਵਾਂਗੇ, ਪਰ ਆਪਣੇ ਫੜੇ ਜਾਣ ਦਾ ਡਰ ਹੈ,

ਕਿਉਂਕਿ ਜਿਸ ਪਿੰਡ ਵਿਚ ਥਾਣਾ ਹੈ ਉਸੇ ਵਿਚ ਨੱਚਣ ਵਾਲੀ ਰਹਿੰਦੀ ਹੈ।"

ਸਰਦਾਰ—"ਉਏ ਤੁਸੀਂ ਤਾਂ ਨਿਰੇ ਭੋਂਦੂ ਹੋ। ਬਹਾਦਰਪੁਰੋਂ ਜਿਸ ਔਰਤ ਨੂੰ ਫੜ ਲਿਆਏ ਸੀ ਉਸੇ ਨੂੰ ਲਿਆ ਕੇ ਕਿਉਂ ਨਹੀਂ ਨਚਾਉਂਦੇ ? ਉਹ ਸਾਡੇ ਹੋਰ ਕਿਸ ਕੰਮ ਆਵੇਗੀ ? ਜਾਓ ਇਕ ਆਦਮੀ ਛੇਤੀ ਲਿਆਓ।"

ਸਾਥੀ—"ਭਲਾ ਉਸ ਨੂੰ ਤਾਂ ਲੈ ਆਵਾਂਗੇ ਪਰ ਤਬਲਾ ਸਾਰੰਗੀ ਕਿਥੋਂ ਆਉਣਗੇ ?"

ਸਰਦਾਰ—"ਉਏ ਭਈ, ਸਾਡੇ ਪਾਸ ਢੋਲਕ ਜੋ ਹੈ, ਫੇਰ ਤਬਲੇ ਦੀ ਕੀ ਲੋੜ ਹੈ ?"

ਸਾਰੇ—"ਹਾਂ ਹਾਂ ਠੀਕ ਹੈ। ਲਿਆਓ ਲਿਆਓ। ਉਸੇ ਨੂੰ ਨਚਾਓ।" ਇਸ ਤਰ੍ਹਾਂ ਇਕ ਦਮ ਸਾਰੇ ਬੋਲ ਉਠੇ। ਉਨ੍ਹਾਂ ਵਿਚੋਂ ਇਕ ਆਦਮੀ ਸਰੂਪ ਕੌਰ ਆਪਣੇ ਕਰਮਾਂ ਨੂੰ ਰੋਂਦੀ ਬੈਠੀ ਸੀ।

"ਬੀਬੀ ਜਾਨ! ਪਜਾਰੀ ਜਾਨ! ਤੂੰ ਕਿਉਂ ਏਨਾ ਰੋ ਰੋ ਕੇ ਆਪਣਾ ਨਾਸ ਕਰਦੀ ਹੈਂ, ਚੱਲ ਤੈਨੂੰ ਸਾਡਾ ਸਰਦਾਰ ਸੱਦਦਾ ਹੈ। ਉਸ ਨੂੰ ਨਾਚ ਵਿਖਾ ਕੇ ਖੁਸ਼ ਕਰੇਂਗੀ ਤਾਂ ਉਹ ਤੈਨੂੰ ਛੱਡ ਦੇਵੇਗਾ।"

"ਮੋਇਆ ਤੁਹਾਡਾ ਸਰਦਾਰ ਅਤੇ ਨਾਲੇ ਤੂੰ। ਯਾਦ ਰਖੋ, ਤੁਹਾਡੇ ਹੱਥ ਪੈ ਕੇ ਮੈਂ ਹੋਰ ਸਾਰੇ ਤੁਹਾਡੇ ਜ਼ੁਲਮ ਸਹਾਰ ਲਵਾਂਗੀ, ਪਰ ਆਪਣੀ ਇੱਜ਼ਤ ਤੁਹਾਡੇ ਹੱਥ ਨਹੀਂ ਵੇਚਾਂਗੀ।"

"ਵੇਖੋ ਉਏ ਲੋਕੋ ਮੂਰਖ ਔਰਤ ਕਿਸ ਤਰ੍ਹਾਂ ਤੀਂਗਰਦੀ ਹੈ! ਭੈੜੀਏ! ਚਲਦੀ ਹੈਂ ਕਿ ਨਹੀਂ ? ਨਹੀਂ ਤਾਂ ਧਕੇ ਦੇ ਕੇ ਲੈ ਜਾਵਾਂਗਾ।"

ਸਰੂਪ ਕੌਰ ਨੇ ਸਮਝ ਲਿਆ ਕਿ ਇਥੇ ਕੁਝ ਚਾਲ ਖੇਡੇ ਬਿਨਾਂ ਸਿੱਧੀ ਤਰ੍ਹਾਂ ਕੰਮ ਨਹੀਂ ਪੂਰਾ ਹੁੰਦਾ। ਥਾਣੇਦਾਰ ਵਾਂਗਰ ਏਨੇ ਪਾਪੀਆਂ ਕੋਲੋਂ ਬਚਣਾ ਅਸੰਭਵ ਹੈ। ਇਹ ਸੋਚ ਕੇ ਉਹ ਉਸ ਦੇ ਨਾਲ ਹੋ ਤੁਰੀ ਅਤੇ ਸਰਦਾਰ ਦੇ ਸਾਹਮਣੇ ਜਾ ਖੜੀ ਹੋਈ। ਹੁਕਮ ਹੁੰਦਿਆਂ ਹੀ ਉਸ ਦੀਆਂ ਮੁਸ਼ਕਾਂ ਖੋਲ੍ਹ ਦਿਤੀਆਂ ਗਈਆਂ। ਆਪਣੇ ਆਪ ਨੂੰ ਫੇਰ ਮੁਕਤ ਦੇਖ ਕੇ ਸਰੂਪ ਕੌਰ ਵਾਹਿਗੁਰੂ ਅੱਗੇ ਹੱਥ ਜੋੜ ਕੇ ਪ੍ਰਾਰਥਨਾ ਕਰਨ ਲੱਗੀ :—

"ਹੇ ਸੱਚੇ ਪਿਤਾ ਵਾਹਿਗੁਰੂ! ਜਿਸ ਤਰ੍ਹਾਂ ਅੱਗੇ ਤੂੰ ਦੋ ਵਾਰੀ ਮੈਨੂੰ

ਬਚਾਇਆ ਹੈ, ਉਸ ਤਰ੍ਹਾਂ ਇਨ੍ਹਾਂ ਦੁਸ਼ਟਾਂ ਦੇ ਹੱਥੋਂ ਭੀ ਮੈਨੂੰ ਬਚਾ ਲੈ। ਹੇ ਪਿਤਾ! ਤੂੰ ਹੀ ਮੇਰੀ ਰੱਖਿਆ ਕਰਨ ਵਾਲਾ ਹੈਂ। ਹੇ ਸਵਾਮੀ! ਜੇਕਰ ਮੈਂ ਕੋਈ ਭਾਰੀ ਪਾਪ ਕੀਤਾ ਹੈ ਤਾਂ ਉਸ ਦੇ ਬਦਲੇ ਹੋਰ ਕੋਈ ਦੰਡ ਭਾਵੇਂ ਮੈਨੂੰ ਦੇ ਦੇਹ, ਪਰ ਮੇਰੇ ਸਤਿ ਨੂੰ ਭੰਗ ਨਾ ਹੋਣ ਦੇਹ। ਮੈਂ ਅਜਿਹੇ ਜੀਊਣ ਨਾਲੋਂ ਮਰਨਾ ਚੰਗਾ ਸਮਝਦੀ ਹਾਂ। ਹੇ ਪਤਿਤ ਪਾਵਨ! ਤੁਸਾਂ ਵੱਡੇ ਵੱਡੇ ਪਾਪੀਆਂ ਨੂੰ ਸਿਰਫ ਇਕ ਵਾਰੀ ਉਨ੍ਹਾਂ ਦੇ ਨਾਮ ਲੈਣ ਪਰ ਉਨ੍ਹਾਂ ਦਾ ਉਧਾਰ ਕਰ ਦਿੱਤਾ। ਮੈਂ ਵੀ ਤੁਹਾਡੀ ਦਾਸੀ ਹਾਂ, ਮੈਨੂੰ ਵੀ ਆਪਣਾ ਹੱਥ ਦੇ ਕੇ ਬਚਾ ਲਓ। ਜਿਹੜਾ ਕੰਮ ਇਕ ਭਲੇ ਘਰ ਦੀਆਂ ਇਸਤ੍ਰੀਆਂ ਦੇ ਕਰਨ ਯੋਗ ਨਹੀਂ, ਉਸੇ ਨੂੰ ਮੈਥੋਂ ਕਰਾ ਕੇ ਇਹ ਪਾਪੀ ਮੈਨੂੰ ਬੇਸ਼ਰਮ ਬਨਾਉਣਾ ਚਾਹੁੰਦੇ ਹਨ। ਹੇ ਪਿਤਾ! ਜੇਕਰ ਮੈਂ ਸੁਫਨੇ ਵਿਚ ਭੀ ਬੁਰੀ ਭਾਵਨਾ ਨਾਲ ਪਰਾਏ ਪੁਰਖ ਦਾ ਮੂੰਹ ਨਹੀਂ ਦੇਖਿਆ ਤਾਂ ਮੇਰੀ ਹੁਣ ਭੀ ਲੱਜਾ ਰੱਖੋ। ਤੁਸੀਂ ਦੀਨਾ ਨਾਥ ਹੋ, ਆਪਣਾ ਬਿਰਦ ਸੰਭਾਲੋ!"

ਇਸ ਤਰ੍ਹਾਂ ਪ੍ਰਾਰਥਨਾ ਕਰ ਕੇ ਸਰੂਪ ਕੌਰ ਮਨ ਖੋਲ੍ਹ ਕੇ ਰੋਈ, ਜਦ ਉਸ ਦੇ ਕੁਝ ਚਿੱਤ ਵਿਚ ਸ਼ਾਂਤੀ ਹੋਈ ਤਾਂ ਉਸ ਨੇ ਇਹ ਸ਼ਬਦ ਗਾਇਆ :–

ਠਾਕੁਰ ਜੀਉ ਤੁਹਾਰੋ ਪਰਨਾ ॥

ਮਾਨੁ ਮਹਤੁ ਤੁਮਾਰੈ ਊਪਰਿ ਤੁਮ੍ਰੀ ਓਟ ਤੁਮ੍ਾਰੀ ਸਰਨਾ ॥
ਤੁਮ੍ਰੀ ਆਸ ਭਰੋਸਾ ਤੁਮ੍ਰਾ ਤੁਮਰਾ ਨਾਮੁ ਰਿਦੈ ਲੈ ਧਰਨਾ ॥
ਤੁਮਰੋ ਬਲੁ ਤੁਮ ਸੰਗਿ ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥
ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥
ਅਭੈਦਾਨ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥

ਹਰਿ ਬਿਨੁ ਕਉਨੁ ਸਹਾਈ ਮਨ ਕਾ ॥

ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥
ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ ॥
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥
ਸਗਲ ਧਰਮ ਪੁੰਨ ਫਲ ਪਾਵਹੁ ਧੂਰਿ ਬਾਂਛਹੁ ਸਭ ਜਨ ਕਾ ॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥

ਭਾਵੇਂ ਸਰੂਪ ਕੌਰ ਨੇ ਉਪਰੋਕਤ ਸ਼ਬਦ ਆਪਣੀ ਦੀਨ ਹੀਨ ਅਵਸਥਾ ਨੂੰ ਅੱਗੇ ਰੱਖ ਕੇ ਗਾਏ ਸਨ, ਅਤੇ ਉਹ ਉਨ੍ਹਾਂ ਦੇ ਗਾਇਨ ਵਿਚ ਅਜੇਹੀ ਮਗਨ ਹੋ ਗਈ ਕਿ ਉਸ ਨੂੰ ਆਪਣੇ ਪਰਾਏ ਦੀ ਸੁੱਧ ਨਾ ਰਹੀ, ਉਸ ਨੂੰ ਇਸ ਗੱਲ ਦਾ ਜ਼ਰਾ ਭੀ ਖ਼ਿਆਲ ਨਾ ਰਿਹਾ ਕਿ ਮੈਂ ਲੁਟੇਰਿਆਂ ਦੇ ਕਾਬੂ ਵਿਚ ਹਾਂ। ਸ਼ਬਦ ਦੀ ਰਸਕਤਾ ਤੇ ਮਿਠਾਸ ਨੇ ਉਹਨਾਂ ਡਾਕੂਆਂ ਨੂੰ ਟੁੰਭਿਆ। ਉਹਨਾਂ ਅੰਦਰ ਸਰੂਪ ਕੌਰ ਨੂੰ ਅਪਨਾਉਣ ਦੀ ਲਾਲਸਾ ਉਭਰ ਆਈ। ਉਨ੍ਹਾਂ ਵਿਚੋਂ ਇਕ ਜੋ ਬਹੁਤ ਅਧੀਰਜੀ ਹੋਇਆ ਤਾਂ ਉਸ ਨੇ ਕਿਹਾ:—

"ਵਾਹਵਾ! ਕੇਹਾ ਸੋਹਣਾ ਗਾਉਂਦੀ ਹੈ, ਇਸ ਨੂੰ ਮੈਂ ਜ਼ਰੂਰ ਆਪਣੀ ਵਹੁਟੀ ਬਣਾਵਾਂਗਾ।"

ਦੂਜਾ—"ਵਾਹ ਉਏ ਵਾਹ! ਤੂੰ ਇਸ ਦਾ ਕੌਣ ਹੁੰਦਾ ਹੈਂ? ਇਸ ਨੂੰ ਮੈਂ ਆਪਣੀ ਵਹੁਟੀ ਬਣਾਵਾਂਗਾ, ਮੈਂ!"

ਤੀਜਾ—"ਜਾਹ ਉਏ ਜਾਹ! ਜਾ ਕੇ ਆਪਣਾ ਮੂੰਹ ਪਾਣੀ ਵਿਚ ਦੇਖ ਆ। ਆਏ ਨੇ ਵਹੁਟੀਆਂ ਬਨਾਣ ਵਾਲੇ! ਕਿਥੇ ਰਾਜਾ ਭੋਜ ਤੇ ਕਿਥੇ ਗੰਗਾ ਤੇਲੀ?"

ਚੌਥਾ—"ਬੱਸ ਉਏ ਬੱਸ! ਪਹਿਲਾਂ ਮੇਰੀ ਗੱਲ ਸੁਣ ਲਓ ਅਤੇ ਫੇਰ ਅੱਗੋਂ ਗੱਲ ਕਰੋ। ਭਲਾ ਤੁਹਾਡਾ ਕਿਹੜਾ ਹੱਕ ਹੈ ਜੋ ਤੁਸੀਂ ਇਸ ਨੂੰ ਵਹੁਟੀ ਬਨਾਣ ਨੂੰ ਤੁਰੇ ਹੋ? ਹੁਣੇ ਇਕ ਤਲਵਾਰ ਚੁੱਕਾਂ ਤਾਂ ਤੁਸਾਂ ਤਿੰਨਾਂ ਦੇ ਛੇ ਟੁਕੜੇ ਕਰ ਸੁੱਟਾਂ। ਆਓ, ਪਹਿਲਾਂ ਮੇਰੇ ਨਾਲ ਦੋ ਹੱਥ ਕਰ ਲਓ, ਜੋ ਜਿੱਤੇ ਸੋ ਲੈ ਜਾਵੇ।"

ਪੰਜਵਾਂ—"ਠੀਕ ਹੈ ਭਈ ਠੀਕ ਹੈ, ਜਿਹੜਾ ਜਿੱਤੇ, ਸੋਈ ਲੈ ਜਾਵੇ। ਹੋ ਜਾਣ ਦੋ ਹੱਥ?"

ਬੱਸ ਗੱਲ ਮੁੱਕ ਗਈ, ਪੰਜੇ ਸਾਵਧਾਨ ਹੋ ਗਏ ਅਤੇ ਆਪਸ ਵਿਚ ਲੋਹਾ ਖੜਕਣ ਲੱਗਾ। ਉਨ੍ਹਾਂ ਪੰਜਾਂ ਨੂੰ ਲੜਦਿਆਂ ਦੇਖ ਹੋਰ ਭੀ ਬਹੁਤ ਸਾਰੇ ਉੱਠ ਖੜੇ ਹੋਏ। ਇਕ ਨੇ ਤਲਵਾਰ ਖਿੱਚ ਕੇ ਦੂਜੇ ਨੂੰ ਮਾਰੀ ਅਤੇ ਦੂਜੇ ਨੇ ਤੀਜੇ ਨੂੰ ਮਾਰ ਕੇ ਥਾਂ ਰਖਿਆ। ਚੌਥਾ ਭਲਾ ਕਦ ਰੁਕ ਸਕਦਾ ਸੀ? ਉਸ ਨੇ ਇਕੋ ਹੀ ਵਾਰ ਨਾਲ ਪੰਜਵੇਂ ਦੇ ਦੋ ਟੁਕੜੇ ਕਰ ਘੱਤੇ। 'ਮਾਰੋ ਵਢੋ' ਦੀ ਪੁਕਾਰ ਮਚ ਗਈ, ਛੇ ਸੱਤ ਆਦਮੀ ਮਾਰੇ ਗਏ ਅਤੇ ਪੰਜ ਛੇ ਜ਼ਖ਼ਮੀ ਹੋ ਕੇ ਡਿਗੇ। ਲੁਟੇਰਿਆਂ ਦੇ ਸਰਦਾਰ ਦੇ ਹੋਸ਼ ਉਡ ਗਏ। ਅਜੇ ਤਕ ਉਹ ਚੁੱਪ ਵੱਟੀ ਬੈਠਾ ਸੀ, ਪਰ ਹੁਣ ਉਸ ਤੋਂ ਰਿਹਾ

ਨਾ ਗਿਆ। ਉਸ ਨੇ ਜ਼ੋਰ ਨਾਲ ਕਿਹਾ :–

"ਠਹਿਰੋ ਓਏ ਠਹਿਰੋ ! ਬੇਵਕੂਫੋ ਤੁਸੀਂ ਇਹ ਕੀ ਕਰਨ ਲਗ ਪਏ, ਮੂਰਖੋ ! ਤੁਸੀਂ ਕੁਝ ਵਿਚਾਰ ਤਾਂ ਕਰੋ। ਬਹੁਤ ਅਫ਼ਸੋਸ ਹੈ ! ਤੁਹਾਡੀ ਅਕਲ ਉਤੇ।"

ਜਿਸ ਵੇਲੇ ਸਰਦਾਰ ਉੱਚੀ ਕੂਕ ਕੇ ਬੋਲਿਆ ਤਾਂ ਸਾਰੇ ਜਣੇ ਉਥੇ ਹੀ ਰੁਕ ਗਏ। ਉਨ੍ਹਾਂ ਆਪਣੀਆਂ ਤਲਵਾਰਾਂ ਫੇਰ ਮਿਆਨ ਵਿਚ ਕਰ ਲਈਆਂ। ਸਭਨਾਂ ਨੂੰ ਸਰਦਾਰ ਨੇ ਕਿਹਾਂ :–

"ਵੇਖੋ ਉਏ ! ਤੁਸੀਂ ਇਸ ਤੀਵੀਂ ਦੇ ਪਿੱਛੇ ਨਾ ਮਰੋ, ਤੁਸਾਂ ਲੜਾਈ ਠਾਣ ਕੇ ਬਹੁਤ ਗ਼ਜ਼ਬ ਕਰ ਦਿਤਾ ਹੈ। ਤੁਹਾਨੂੰ ਪਤਾ ਹੀ ਨਹੀਂ ਕਿ ਤੁਸਾਂ ਆਪਣੇ ਹੀ ਪਿਓ, ਭਰਾ ਦਾ ਖ਼ੂਨ ਕਰ ਘੱਤਿਆ ਹੈ।"

ਸਰਦਾਰ ਦੀ ਗੱਲ ਸੁਣਦਿਆਂ ਹੀ ਸਭਨਾਂ ਦਾ ਨਸ਼ਾ ਲਹਿ ਗਿਆ ਅਤੇ ਅੱਖਾਂ ਖੁਲ੍ਹ ਗਈਆਂ। ਸਾਰੇ ਦੌੜ ਕੇ ਜ਼ਖਮੀਆਂ ਅਤੇ ਮੁਰਦਿਆਂ ਵੱਲ ਗਏ। ਆਪਣੇ ਹੀ ਭਰਾ ਭਾਈ ਨੂੰ ਮਾਰਿਆ ਵੇਖ ਕੇ ਹਾਇ ਹਾਇ ਕਰ ਕੇ ਰੋਣ ਲੱਗੇ।

"ਹਾਇ ! ਬਹੁਤ ਅਨਰਥ ਹੋ ਗਿਆ। ਮੈਂ ਆਪਣੇ ਹੀ ਪੈਰਾਂ ਉੱਪਰ ਆਪ ਕੁਹਾੜੀ ਮਾਰ ਲਈ।"

"ਹਾਹਾ ! ਮੈਂ ਆਪਣੇ ਹੱਥੀਂ ਆਪਣੇ ਛੋਟੇ ਭਰਾ ਨੂੰ ਮਾਰ ਸੁਟਿਆ ! ਹਾਇ ! ਹੁਣ ਮੈਂ ਕੀ ਕਰਾਂ ?"

"ਹਾਇ ! ਮੇਰਾ ਸਰਬੰਸ ਨਾਸ ਹੋ ਗਿਆ ! ਮੇਰਾ ਇਕੋ ਇਕ ਪੁਤ ਮਾਰਿਆ ਗਿਆ ! ਇਸ ਦੀ ਵਹੁਟੀ ਸਾਰੀ ਉਮਰ ਕਿਸ ਨੂੰ ਰੋਵੇਗੀ ? ਗ਼ਜ਼ਬ ਹੋ ਗਿਆ।"

ਇਸ ਤਰ੍ਹਾਂ ਜਿਸ ਜਗ੍ਹਾ ਉੱਪਰ ਥੋੜੀ ਦੇਰ ਪਹਿਲਾਂ "ਮਾਰੋ ਵੱਢੋ" ਆਦਿਕ ਬੀਰਾਂ ਦੇ ਸ਼ਬਦ ਗੂੰਜ ਰਹੇ ਸਨ, ਉਥੇ ਹੁਣ ਮਾਤਮ ਛਾ ਗਿਆ। ਅੰਤ ਸਰਦਾਰ ਨੇ ਕਿਹਾ :–

"ਇਸ ਰੰਨ ਦੇ ਪਿੱਛੇ ਅੱਜ ਇਹ ਸਾਰਾ ਅਨਰਥ ਹੋਇਆ ਹੈ, ਸੋ ਇਸ ਨੂੰ ਜਿਹੜਾ ਆਪਣੇ ਘਰ ਪਾਵੇਗਾ ਉਹ ਸਿੱਧਾ ਮੌਤ ਦੇ ਮੂੰਹ ਜਾਵੇਗਾ। ਇਹ ਔਰਤ ਨਹੀਂ ਕੋਈ ਡੈਣ ਹੈ, ਇਸ ਨੂੰ ਇਥੇ ਰੱਖਣਾ ਚੰਗਾ ਨਹੀਂ; ਜੇਕਰ ਪਾਸ ਰਖੋਗੇ ਤਾਂ ਸਾਰੇ ਦੇ ਸਾਰੇ ਮਾਰੇ ਜਾਓਗੇ। ਇਸ ਨੂੰ ਬਹੁਤ ਛੇਤੀ ਇਥੋਂ ਵਿਦਾ ਕਰੋ।"

"ਸਰਦਾਰ ਸਾਹਿਬ ! ਮੈਨੂੰ ਤਾਂ ਗੁੱਸਾ ਆਂਵਦਾ ਹੈ ਕਿ ਮੈਂ ਇਸ ਔਰਤ ਨੂੰ

ਕੱਚਾ ਚੱਬ ਜਾਵਾਂ। ਇਸ ਨੂੰ ਹੁਣੇ ਮਾਰ ਕੇ ਆਪਣੀ ਤਲਵਾਰ ਲਾਲ ਕਰਾਂ। ਇਸ ਨੇ ਸਾਡਾ ਸਰਬੰਸ ਨਾਸ ਕਰ ਘੱਤਿਆ ਹੈ, ਇਸੇ ਦੇ ਕਾਰਨ ਸਾਨੂੰ ਬਹਾਦਰ ਪੁਰੋਂ ਕੁਝ ਹੱਥ ਨਹੀਂ ਲੱਗਾ ਅਤੇ ਇਸੇ ਦੇ ਕਾਰਨ ਹੀ ਮੇਰਾ ਇਕੋ ਇਕ ਪੁੱਤ ਮਾਰਿਆ ਗਿਆ ਹੈ, ਸਰਦਾਰ ਜੀ, ਮੈਨੂੰ ਇਸ ਔਰਤ ਦਾ ਲਹੂ ਪੀ ਲੈਣ ਦਿਓ, ਤਾਂ ਜੋ ਮੇਰੀ ਆਤਮਾਂ ਨੂੰ ਸ਼ਾਂਤੀ ਆਵੇ।"

"ਠੀਕ ਹੈ ਠੀਕ ਹੈ! ਇਸ ਨੂੰ ਮਾਰਨ ਦਿਓ। ਇਸ ਦਾ ਮਾਰਨਾ ਹੀ ਭਲਾ ਹੈ, ਇਸ ਔਰਤ ਦੀ ਬਲੀ ਦੇਣ ਨਾਲ ਭਗੌਤੀ ਬਹੁਤ ਪ੍ਰਸੰਨ ਹੋਵੇਗੀ ਅਤੇ ਸਾਨੂੰ ਵਰ ਦਾਨ ਦੇਵੇਗੀ।"

"ਨਹੀਂ ਭਾਈ ਨਹੀਂ। ਇਸ ਨੂੰ ਮਾਰੋ ਨਹੀਂ। ਇਸ ਨੂੰ ਮਾਰੋਗੇ ਤਾਂ ਪਤਾ ਨਹੀਂ ਕੀ ਅਨਰਥ ਹੋ ਜਾਵੇ? ਇਸ ਨੂੰ ਹੁਣੇ ਜਾ ਕੇ ਇਸ ਦੇ ਪਿੰਡ ਛੱਡ ਆਓ। ਇਹ ਰੰਨ ਇਸੇ ਜੋਗ ਹੈ, ਪਰ ਦੇਖਣਾ, ਕਿਧਰੇ ਇਸ ਦੇ ਪਿੰਡ ਵਿਚ ਨਾ ਚਲੇ ਜਾਣਾ। ਪਿੰਡ ਦੇ ਪਾਸ ਵਾਲੇ ਜੰਗਲ ਵਿਚ ਇਸ ਨੂੰ ਛੱਡ ਆਉਣਾ, ਨਹੀਂ ਤਾਂ ਕੋਈ ਹੋਰ ਆਫਤ ਆ ਪਵੇਗੀ।"

ਜਿਹੜੇ ਮਨੁੱਖ ਉਸ ਨੂੰ ਵਹੁਟੀ ਬਨਾਣ ਲਈ ਹੁਣੇ ਆਪਸ ਵਿਚ ਮਰਨ ਮਾਰਨ ਲਈ ਤਿਆਰ ਹੋ ਗਏ ਸਨ, ਉਹੋ ਡੈਣ ਦਾ ਨਾਮ ਸੁਣ ਕੇ ਥਰ ਥਰ ਕੰਬਣ ਲੱਗੇ। 'ਹੈਂ ਹੈਂ ਡੈਣ! ਡੈਣ ਨੂੰ ਇਸ ਦੇ ਪਿੰਡ ਕਿਸ ਤਰ੍ਹਾਂ ਅਸੀਂ ਛੱਡਣ ਜਾਵਾਂਗੇ? ਨਹੀਂ ਭਈ, ਅਸੀਂ ਇਸ ਦੇ ਨਾਲ ਜਾ ਕੇ ਮੌਤ ਦੇ ਮੂੰਹ ਵਿਚ ਨਹੀਂ ਪੈਣਾ! ਇਸ ਦੇ ਨਾਲ ਹੋਰ ਕਿਸੇ ਨੂੰ ਭੇਜੋ। ਜਿਹੜਾ ਲੁੱਟ ਦਾ ਹਿੱਸਾ ਬਹੁਤਾ ਲੈਂਦਾ ਹੋਵੇ ਉਸ ਨੂੰ ਇਸ ਦੇ ਨਾਲ ਕਰੋ। ਮਾਲ ਉਡਾਵੇ ਕੋਈ ਅਤੇ ਮਰਨ ਜਾਈਏ ਅਸੀਂ।"

ਆਪਣੇ ਸਾਰੇ ਸਾਥੀਆਂ ਨੂੰ ਫਰੰਟ ਦੇਖ ਕੇ ਸਰਦਾਰ ਡਰਿਆ। ਉਸ ਨੇ ਸੋਚਿਆ ਕਿ ਇਹ ਇਸ ਵੇਲੇ ਡਰੇ ਹੋਏ ਹਨ, ਇਸ ਲਈ ਜੇਕਰ ਮੈਂ ਕੁਝ ਕਿਹਾ ਸੁਣਿਆਂ ਤਾਂ ਮੇਰੀ ਖ਼ੈਰ ਨਹੀਂ। ਅਚਾਨਕ ਇਕ ਗੱਲ ਉਸ ਨੂੰ ਯਾਦ ਆ ਗਈ। ਉਸ ਦੇ ਕਾਫਲੇ ਨਾਲ ਦੋ ਆਦਮੀ ਨੀਚ ਜਾਤ ਦੇ ਸਨ। ਉਨ੍ਹਾਂ ਨੂੰ ਇਕਲਵੰਜੇ ਲਿਜਾ ਕੇ ਸਰਦਾਰ ਨੇ ਕੁਝ ਸਮਝਾਇਆ ਅਤੇ ਸਰੂਪ ਕੌਰ ਨੂੰ ਛੱਡਣ ਜਾਣ ਲਈ ਤਿਆਰ ਕਰ ਲਿਆ। ਉਹ ਦੋਵੇਂ ਝਟ ਸਰੂਪ ਕੌਰ ਨੂੰ ਨਾਲ ਲੈ ਕੇ ਦੋ ਊਠਾਂ ਪਰ ਬੈਠ ਗਏ ਅਤੇ ਚਲਦੇ ਹੋਏ। ੦

# ੧੬

"ਦਾਦੀ ! ਮਾਂ ਜੀ ਦਾ ਆਉਣਾ ਤਾਂ ਕਿਤੇ ਰਿਹਾ, ਬਾਪੂ ਹੁਰੀਂ ਭੀ ਮੁੜ ਕੇ ਨਹੀਂ ਆਏ । ਅੱਜ ਪਤਾ ਨਹੀਂ ਮੇਰਾ ਮਨ ਕਿਉਂ ਘਾਬਰਦਾ ਹੈ ? ਹੈਂ ਦਾਦੀ ! ਕਿਤੇ ਇਹ ਗੱਲ ਤਾਂ ਨਾ ਹੋਊ ਕਿ ਉਹ ਦੋਵੇਂ ਹੀ ਨਾ ਆਉਣ ?" ਇਹ ਆਖਦੇ ਦੀਆਂ ਅੱਖਾਂ ਵਿੱਚੋਂ ਹੰਝੂ ਨਿਕਲ ਪਏ । ਇਹ ਕੌਤਕ ਦੇਖ ਦਾਦੀ ਘਾਬਰ ਗਈ । ਉਸ ਨੇ ਝੱਟ ਆਪਣੇ ਲਾਲ ਨੂੰ ਗੋਦੀ ਵਿਚ ਲੈ ਕੇ ਛਾਤੀ ਨਾਲ ਲਾਇਆ ਅਤੇ ਪਿਆਰ ਦੇ ਕੇ ਆਖਣ ਲੱਗੀ–ਪੁੱਤਰ, ਰੋ ਨਹੀਂ । ਰੋਈਦਾ ਨਹੀਂ, ਬੀਬਾ ! ਤੇਰੀ ਮਾਂ ਅਤੇ ਬਾਪੂ ਛੇਤੀ ਆਉਣਗੇ, ਮੇਰੀਆਂ ਅੱਖਾਂ ਦੇ ਤਾਰੇ ! ਮੈਂ ਅਭਾਗਣ ਨੂੰ ਹੁਣ ਤੇਰਾ ਹੀ ਆਸਰਾ ਹੈ । (ਅੱਖਾਂ ਪੂੰਝਦੀ ਹੋਈ) ਬੱਚੂ ਰੋ ਨਹੀਂ । ਮੈਥੋਂ ਤੇਰਾ ਰੋਣ ਨਹੀਂ ਦੇਖਿਆ ਜਾਂਦਾ ।" ਇਹ ਆਖ ਕੇ ਦਾਦੀ ਨੇ ਘੁੱਟ ਕੇ ਛਾਤੀ ਨਾਲ ਆਪਣੇ ਪੋਤਰੇ ਨੂੰ ਲਾਇਆ ।

"ਕਿਉਂ ਦਾਦੀ ! ਕੀ ਦੋਵੇਂ ਨਹੀਂ ਆਉਣਗੇ ?" ਦੋਹਾਂ ਹੱਥਾਂ ਨਾਲ ਆਪਣਾ ਮੂੰਹ ਢੱਕ ਕੇ ਫੇਰ ਰੋਣ ਲੱਗਾ । ਦਾਦੀ ਨੇ ਫੇਰ ਉਸ ਨੂੰ ਛਾਤੀ ਨਾਲ ਲਾ ਲਿਆ ।

"ਬੱਚੂ ! ਤੂੰ ਕਿਉਂ ਰੋਂਦਾ ਹੈਂ ? ਮੇਰੇ ਬੈਠਿਆਂ ਤੇਰੇ ਰੋਣ ਦਾ ਕੀ ਕਾਰਨ ਹੈ ? ਰੋਣ ਦਾ ਕੰਮ ਤਾਂ ਮੇਰਾ ਹੈ ਪੁੱਤ੍ਰ, ਮੈਂ ਰੋਵਾਂਗੀ । ਹਾਇ ! ਪਰਮੇਸ਼ਰ ਨੂੰ ਮੇਰੇ ਉਤੇ ਦਇਆ ਭੀ ਨਹੀਂ ਆਉਂਦੀ । ਇਸ ਦੁੱਖ ਦੇ ਦੇਖਣ ਨਾਲੋਂ ਮੈਂ ਮਰ ਜਾਵਾਂ ਤਾਂ ਚੰਗਾ ਹੈ, ਮੇਰੇ ਵਾਸਤੇ ਵਾਹਿਗੁਰੂ ਦੇ ਘਰ ਵਿਚ ਮੌਤ ਭੀ ਨਹੀਂ । ਹੇ ਪਰਮੇਸ਼ਰਾ ! ਮੈਥੋਂ ਇਸ ਬਾਲਕ ਦਾ ਦੁੱਖ ਨਹੀਂ ਦੇਖਿਆ ਜਾਂਦਾ । ਅਜੇਹੇ ਦੁੱਖ ਦਿਖਾਣ ਨਾਲੋਂ ਮੈਨੂੰ ਚੁੱਕ ਲੈ ! ਕਾਕਾ ! ਰਤਾ ਉਸ ਫ਼ਕੀਰ ਪਾਸੋਂ ਤਾਂ ਜਾ ਕੇ ਪੁੱਛ ! ਸ਼ਾਇਦ ਕੁਝ ਉਸ ਨੂੰ ਮਲੂਮ ਹੋਵੇ । ਉਹ ਫ਼ਕੀਰ ਸਾਡੇ ਉੱਪਰ ਬਹੁਤ ਮਿਹਰ ਕਰਦਾ ਹੈ । ਪਰਮੇਸ਼ਰ ਉਸ ਦਾ ਭਲਾ ਕਰੇ ।'

ਦਾਦੀ ਦਾ ਹੁਕਮ ਮੰਨ ਕੇ ਧਿਆਨ ਸਿੰਘ ਆਪਣੀਆਂ ਅੱਖਾਂ ਪੂੰਝਦਾ ਹੋਇਆ ਘਰੋਂ ਬਾਹਰ ਨਿਕਲਿਆ ਅਤੇ ਸਿੱਧਾ ਫ਼ਕੀਰ ਦੀ ਝੌਂਪੜੀ ਵੱਲ ਗਿਆ। ਜਦ ਤੋਂ ਥਾਣੇਦਾਰ ਅਮੀਰ ਅਲੀ ਨੂੰ ਸਰੂਪ ਕੌਰ ਦੀ ਸਿਖਿਆ ਮਿਲੀ ਹੈ ਤਦ ਦਾ ਉਹ ਫ਼ਕੀਰੀ ਧਾਰ ਕੇ ਦੇਸ਼-ਦੇਸ਼ਾਂਤਰਾਂ ਵਿਚ ਘੁੰਮਦਾ ਰਹਿੰਦਾ ਹੈ, ਪਰ ਜਦ ਕਦੇ ਸਰਦਾਰ ਪੁਰ ਆ ਕੇ ਫੇਰਾ ਮਾਰਦਾ ਹੈ ਤਾਂ ਦੋ ਚਾਰ ਮਹੀਨੇ ਸ਼ਹਿਰੋਂ ਬਾਹਰ ਇਕ ਝੌਂਪੜੀ ਵਿਚ ਰਿਹਾ ਕਰਦਾ ਹੈ ਅਤੇ ਆਪਣੀ ਉਸਤਾਦ ਨੂੰ ਹਰਦਮ ਯਾਦ ਰੱਖਦਾ ਹੈ। ਜਿਸ ਵੇਲੇ ਧਿਆਨ ਸਿੰਘ ਉਸ ਦੇ ਪਾਸ ਗਿਆ ਤਾਂ ਫ਼ਕੀਰ ਝੌਂਪੜੀ ਦਾ ਦਰਵਾਜ਼ਾ ਬੰਦ ਕਰਕੇ ਸੁੱਤਾ ਪਿਆ ਸੀ। ਕਾਕੇ ਨੇ ਜਾ ਕੇ ਬੂਹਾ ਖੜਕਾਇਆ ਤਾਂ ਫ਼ਕੀਰ ਝਟ ਜਾਗ ਪਿਆ। ਉੱਠ ਕੇ ਉਸ ਨੇ ਬੂਹਾ ਖੋਲ੍ਹਿਆ, ਬਾਹਰ ਦੇਖੇ ਤਾਂ ਭਾਈ ਗੁਰਮੁਖ ਸਿੰਘ ਦਾ ਲੜਕਾ ਧਿਆਨ ਸਿੰਘ ਖੜਾ ਹੈ। ਪ੍ਰਸੰਨ ਹੋ ਕੇ ਉਸ ਨੇ ਉਸ ਨੂੰ ਪਿਆਰ ਦਿਤਾ ਅਤੇ ਪੁਛਿਆ :-

ਕਿਉਂ ਮਿੱਤਰਾ ! ਅੱਜ ਤੂੰ ਉਦਾਸ ਕਿਉਂ ਹੈਂ ? ਮਲੂਮ ਹੁੰਦਾ ਹੈ ਤੂੰ ਬਹੁਤ ਰੋਂਦਾ ਰਿਹਾ ਹੈਂ। ਮੇਰੇ ਲਾਇਕ ਕੋਈ ਕੰਮ ਹੋਵੇ ਤਾਂ ਮੈਨੂੰ ਦਸ, ਮੈਂ ਉਸ ਨੂੰ ਪੂਰਾ ਕਰਨ ਲਈ ਤਿਆਰ ਹਾਂ।"

ਕਾਕਾ-"ਬਾਵਾ ਜੀ ! ਤੁਹਾਨੂੰ ਮੇਰੇ ਭਾਈਏ ਅਤੇ ਮੇਰੀ ਮਾਂ ਦੀ ਕੁਝ ਖ਼ਬਰ ਹੋਵੇ ਤਾਂ ਦੱਸੋ, ਇਸ ਕਰਕੇ ਮੈਂ ਉਦਾਸ ਹਾਂ ਅਤੇ ਮੈਨੂੰ ਦਾਦੀ ਨੇ ਭੇਜਿਆ ਹੈ।"

ਫ਼ਕੀਰ-"ਮੇਰੇ ਬੀਬੇ ਭਰਾ ! ਮੈਂ ਤੈਨੂੰ ਕੀ ਦੱਸਾਂ ? ਇਸ ਗੱਲ ਦੇ ਆਖਣ ਤੋਂ ਡਰਦਾ ਹੋਇਆ ਕਿੰਨੇ ਦਿਨ ਹੋਏ ਮੈਂ ਤੁਹਾਡੇ ਘਰ ਭੀ ਨਹੀਂ ਵੜਿਆ। ਕਹਿੰਦਿਆਂ ਹੋਇਆਂ ਮੇਰਾ ਕਾਲਜਾ ਫਟਦਾ ਹੈ। ਪਰ ਜਦ ਤੂੰ ਹੁਣ ਪੁੱਛਣ ਹੀ ਆਇਆ ਹੈਂ ਤਾਂ ਮੈਨੂੰ ਦੱਸਣਾ ਯੋਗ ਹੈ। ਬੀਬਾ ! ਜਿਸ ਵੇਲੇ ਤੇਰੇ ਭਾਈਏ ਹੁਰੀਂ ਬਹਾਦਰ ਪੁਰ ਪਹੁੰਚੇ ਤਾਂ ਉਸ ਰਾਤ ਉਸ ਪਿੰਡ ਵਿਚ ਡਾਕਾ ਪੈ ਚੁਕਾ ਸੀ। ਡਾਕੂਆਂ ਨੇ ਸਰਦਾਰ ਨੂੰ ਜ਼ਖ਼ਮੀ ਕੀਤਾ, ਅਤੇ ਤੇਰੀ ਮਾਂ ਨੂੰ ਨਾਲ ਫੜ ਕੇ ਲੈ ਗਏ। ਮੁੜ ਕੇ ਉਸ ਦਾ ਪਤਾ ਨਹੀਂ ਲੱਗਾ। ਤੇਰੇ ਭਾਈਏ ਹੁਰੀਂ ਇਹ ਗੱਲ ਸੁਣ ਕੇ ਮਲੂਮ ਨਹੀਂ ਕਿਧਰ ਚਲੇ। ਸੋ ਉਨ੍ਹਾਂ ਦਾ ਵੀ ਹੁਣ ਤੱਕ

ਕੋਈ ਪਤਾ ਨਹੀਂ ।"

ਆਪਣੇ ਮਾਤਾ ਪਿਤਾ ਦੀ ਅਜਿਹੀ ਦਸ਼ਾ ਸੁਣ ਕੇ ਕਾਕੇ ਦਾ ਮਨ ਫੇਰ ਭਰ ਆਇਆ ਅਤੇ ਉਹ ਫੇਰ ਰੋਣ ਲੱਗਾ। ਪਾਗਲਾਂ ਵਾਂਗ ਉਥੇ ਢਹਿ ਪਿਆ। ਫ਼ਕੀਰ ਨੇ ਉਸ ਨੂੰ ਬਹੁਤ ਸਮਝਾਇਆ ਅਤੇ ਬਹੁਤ ਦਿਲਾਸਾ ਦਿਤਾ। ਜਦ ਲੜਕਾ ਫੇਰ ਭੀ ਚੁਪ ਨਾ ਹੋਇਆ ਤਾਂ ਫ਼ਕੀਰ ਨੇ ਸੋਚਿਆ ਕਿ ਇਸ ਨੂੰ ਹੁਣ ਮੈਂ ਆਪ ਹੀ ਜਾ ਕੇ ਇਸ ਦੇ ਘਰ ਪੁਚਾ ਆਵਾਂ, ਕਿਧਰੇ ਅਜਿਹਾ ਨਾ ਹੋਵੇ ਕਿ ਬੁੱਢੀ ਮਾਈ ਇਸ ਦੇ ਪਿੱਛੇ ਆਪਣੇ ਪ੍ਰਾਣ ਹੀ ਦੇ ਦੇਵੇ। ਇਹ ਸੋਚ ਕੇ ਲੜਕੇ ਨੂੰ ਕੰਧਾੜੇ ਚੁੱਕ ਲਿਆ ਅਤੇ ਭਾਈ ਗੁਰਮੁਖ ਸਿੰਘ ਦੇ ਘਰ ਗਿਆ। ਉੱਥੇ ਜਾ ਕੇ ਕੀ ਦੇਖਦਾ ਹੈ ਕਿ ਬੁੱਢੀ ਮਾਈ ਆਪਣੇ ਪੋਤਰੇ ਦੀ ਸੋਚ ਵਿਚ ਬੈਠੀ ਹੈ। ਪੋਤਰੇ ਨੂੰ ਫ਼ਕੀਰ ਦੇ ਮੋਢੇ ਉੱਪਰ ਵੇਖ ਕੇ ਉਸ ਦੇ ਹੋਸ਼ ਉੱਡ ਗਏ ਅਤੇ ਉਸ ਨੇ ਘਬਰਾ ਕੇ ਪੁਛਿਆ :—

"ਹੈਂ ਹੈਂ! ਮੇਰੇ ਬਾਲ ਨੂੰ ਕੀ ਹੋ ਗਿਆ? ਹੇ ਰਾਮ! ਮੈਂ ਮੋਈ ਨੂੰ ਕਿਉਂ ਮਾਰਦਾ ਹੈਂ?" ਇਹ ਆਖਦੀ ਹੋਈ ਰੋਣ ਲੱਗੀ।

'ਮਾਈ ਜੀ! ਮਾਈ ਜੀ! ਕੁਝ ਸਬਰ ਕਰੋ, ਘਬਰਾਓ ਨਹੀਂ, ਤੁਹਾਡਾ ਬਾਲ ਚੰਗਾ ਭਲਾ ਹੈ। ਸਿਰਫ਼ ਆਪਣੇ ਮਾਪਿਆਂ ਦੀ ਖ਼ਬਰ ਸੁਣ ਕੇ ਉਦਾਸ ਹੋ ਗਿਆ ਹੈ, ਹੋਰ ਕੁਝ ਨਹੀਂ।

"ਮਾਪਿਆਂ ਦੀ ਖ਼ਬਰ? ਇਸ ਦੇ ਮਾਪਿਆਂ ਨੂੰ ਕੀ ਹੋਇਆ ਹੈ? ਉਨ੍ਹਾਂ ਦੀ ਕੀ ਖ਼ਬਰ ਆਈ ਹੈ? ਮੇਰੀ ਅਕਲ ਨੂੰ ਪੱਥਰ ਪੈ ਗਏ, ਹਾਇ! ਮੈਂ ਜੇਕਰ ਜਾਣਦੀ ਤਾਂ ਆਪਣੇ ਪੁੱਤ ਨੂੰ ਕਦੇ ਨਾ ਬਾਹਰ ਜਾਣ ਦੇਂਦੀ। ਹੇ ਪਰਮੇਸ਼ਰ! ਅਜੇਹੀ ਖ਼ਬਰ ਸੁਣਨ ਤੋਂ ਪਹਿਲਾਂ ਹੀ ਤੂੰ ਮੈਨੂੰ ਇੱਥੋਂ ਚੁੱਕ ਲੈ। ਪੁੱਤ, ਮੇਰੇ ਬਾਲਾਂ ਦਾ ਕੀ ਹਾਲ ਹੋਇਆ ਹੈ? ਛੇਤੀ ਛੇਤੀ ਆਖ ਦੇਹ ਭਾਈ, ਮੇਰਾ ਜੀ ਬਹੁਤ ਤੜਫਦਾ ਹੈ।"

ਬੁੱਢੀ ਦੀਆਂ ਦੁੱਖ ਭਰੀਆਂ ਗੱਲਾਂ ਸੁਣ ਕੇ ਫ਼ਕੀਰ ਦਾ ਕਠੋਰ ਮਨ ਭੀ ਪੰਘਰ ਗਿਆ। ਉਸ ਦੀਆਂ ਅੱਖਾਂ ਵਿੱਚੋਂ ਟਪ ਟਪ ਕਰਕੇ ਹੰਝੂ ਡਿਗਣ ਲੱਗੇ। ਉਸ ਨੇ ਬਹੁਤ ਹੌਸਲਾ ਕਰਕੇ ਅਤੇ ਆਪਣੇ ਹਿਰਦੇ ਉੱਤੇ ਪੱਥਰ ਰੱਖ ਕੇ ਸਰੂਪ ਕੌਰ ਅਤੇ ਭਾਈ ਗੁਰਮੁਖ ਸਿੰਘ ਦੀ ਬਾਬਤ ਜੋ ਕੁਝ ਵਾਰਦਾਤ ਸੁਣੀ ਸੀ,

ਸਾਰੀ ਆਖ ਸੁਣਾਈ। ਬੁੱਢੀ ਮਾਈ ਛਾਤੀ ਕੁੱਟ ਕੁੱਟ ਕੇ ਰੋਣ ਲੱਗੀ, ਉਸ ਨੂੰ ਅਜੇਹਾ ਕਰਦਾ ਵੇਖ ਪੋਤਾ ਦੌੜ ਕੇ ਉਸ ਨੂੰ ਜਾ ਚੰਬੜਿਆ। ਉਸ ਨੇ ਰੋਂਦਿਆਂ ਰੋਂਦਿਆਂ ਕਿਹਾ :–

"ਅੰਮਾਂ! ਤੂੰ ਕਿਉਂ ਰੋਂਦੀ ਹੈਂ? ਜੋ ਕੁਝ ਵਾਹਿਗੁਰੂ ਨੂੰ ਭਾਉਂਦਾ ਹੈ, ਉਹੋ ਕੁਝ ਉਹ ਕਰਦਾ ਹੈ। ਭਲਾ ਇਹ ਤਾਂ ਵੇਖ ਕਿ ਅਸੀਂ ਉਸ ਰਾਖਸ਼ਾਂ ਦੀ ਗੁਫਾ ਨਾਲੋਂ ਤਾਂ ਚੰਗੀ ਥਾਂ ਵਿਚ ਬੈਠੇ ਹਾਂ। ਜੇਕਰ ਮੇਰੇ ਬਾਪੂ ਹੁਰੀਂ ਅਤੇ ਮੇਰੀ ਮਾਂ ਜੀਉਂਦੇ ਹਨ ਤਾਂ ਇਕ ਵਾਰੀ ਜ਼ਰੂਰ ਸਾਨੂੰ ਫੇਰ ਮਿਲਣਗੇ।"

ਪੋਤਰੇ ਦਾ ਆਖਾ ਮੰਨ ਕੇ ਦਾਦੀ ਨੇ ਰੋਣਾ ਬੰਦ ਕੀਤਾ। ਅੱਖਾਂ ਪੂੰਝ ਕੇ ਫ਼ਕੀਰ ਪਾਸੋਂ ਪੁੱਤ ਅਤੇ ਨੂੰਹ ਦੀਆਂ ਗੱਲਾਂ ਪੁੱਛਣ ਲੱਗੀ। ਫ਼ਕੀਰ ਨੇ ਦੋਹਾਂ ਨੂੰ ਧੀਰਜ ਦਿਲਾਸਾ ਦੇ ਕੇ ਅਤੇ ਇਧਰ ਓਧਰ ਦੀਆਂ ਗੱਲਾਂ ਵਿੱਚ ਉਨ੍ਹਾਂ ਦਾ ਮਨ ਪਰਚਾ ਕੇ ਛੇਕੜ ਮਾਈ ਪਾਸੋਂ ਪੁਛਿਆ :–

"ਕਿਉਂ ਮਾਈ ਜੀ! ਤੁਸਾਂ ਆਪਣੇ ਕਾਕੇ ਦੇ ਪੜ੍ਹਨ ਲਿਖਣ ਦਾ ਵੀ ਕੁਝ ਇੰਤਜ਼ਾਮ ਕੀਤਾ ਹੈ ਕਿ ਨਹੀਂ?"

"ਪੁੱਤ ਕੀ ਪੁਛਦਾ ਹੈਂ? ਇਹ ਜਿੰਨਾਂ ਚਿਰ ਘਰ ਵਿੱਚ ਰਹਿੰਦਾ ਹੈ ਓਨਾਂ ਚਿਰ ਦਿਨ ਦਾ ਰੋਣ ਵਿੱਚ ਹੀ ਬੀਤਦਾ ਹੈ, ਜਦ ਬਾਹਰ ਨਿਕਲ ਜਾਂਦਾ ਹੈ ਤਾਂ ਮੇਰੇ ਸੱਦ ਰਹਿਣ ਪਰ ਭੀ ਨਹੀਂ ਆਉਂਦਾ। ਸਾਰਾ ਦਿਨ ਮੁੰਡਿਆਂ ਵਿੱਚ ਊਧਮ ਮਚਾਈ ਰੱਖਦਾ ਹੈ। ਸਕੂਲ ਵਿਚ ਜਾਣਾ ਤਾਂ ਕਿਧਰੇ ਰਿਹਾ, ਘਰ ਵਿਚ ਪੋਥੀ ਨੂੰ ਪਰਤ ਕੇ ਨਹੀਂ ਵੇਖਦਾ। ਪੜ੍ਹਨ ਲਿਖਣ ਨੂੰ ਹੋਰ ਪਾਸੇ ਰੱਖ, ਇਹ ਕਿਸੇ ਦਾ ਉਲਾਂਭਾ ਲੜਾਈ ਘਰ ਵਿਚ ਲੈ ਕੇ ਨਾ ਆਵੇ, ਮੈਂ ਇਹੋ ਸ਼ੁਕਰ ਕਰਦੀ ਹਾਂ। ਕੱਲ੍ਹ ਇਸ ਨੇ ਰਾਮ ਲਾਲ ਦੇ ਪੁੱਤ ਦਾ ਸਿਰ ਭੰਨ ਸੁਟਿਆ ਸੀ ਅਤੇ ਉਸ ਦੀ ਮਾਂ ਉਲਾਂਭਾ ਲੈ ਕੇ ਮੇਰੇ ਪਾਸ ਆਈ ਅਤੇ ਲੜਨ ਲੱਗੀ। ਮੈਂ ਉਸ ਦੇ ਅੱਗੇ ਬੇਨਤੀਆਂ ਕਰਕੇ ਮਸਾਂ ਉਸ ਪਾਸੋਂ ਆਪਣਾ ਪਿੱਛਾ ਛੁਡਾਇਆ ਅਤੇ ਉਸ ਨੂੰ ਮਨਾਇਆ ਹੈ। ਮੈਂ ਕੀ ਕਰਾਂ? ਇਹ ਹੁਣ ਮਾਂ ਪਿਓ ਬਿਨਾਂ ਮਹਿੱਟਰ ਹੋ ਗਿਆ ਹੈ। ਮੈਂ ਕੁਝ ਆਖਦੀ ਹਾਂ ਤਾਂ ਝੱਟ ਰੋ ਪੈਂਦਾ ਹੈ। ਪੁੱਤ ਵੇ! ਮੈਂ ਇਸੇ ਕਰਕੇ ਇਸ ਨੂੰ ਕੁਝ ਆਖਣਾ ਸੁਨਣਾ ਛੱਡ ਦਿੱਤਾ ਹੈ। ਮੇਰੇ ਜੇਕਰ ਭਾਗ ਚੰਗੇ ਹੁੰਦੇ ਤਾਂ ਮੇਰੇ ਪੁੱਤ ਧੀਆਂ ਕਿਉਂ ਚਲੇ ਜਾਂਦੇ? ਭਾਵੇਂ

ਇਹ ਪੜ੍ਹੇ ਤੇ ਭਾਵੇਂ ਨਾਂ, ਪਰ ਮੈਂ ਇਸ ਨੂੰ ਕੁਝ ਨਹੀਂ ਆਖਦੀ।'

'ਨਹੀਂ ਮਾਈ ਜੀ, ਕੁਝ ਕਹੇ ਬਗ਼ੈਰ ਕਿਸ ਤਰ੍ਹਾਂ ਕੰਮ ਚਲੇਗਾ ? ਕਿਉਂ ਭਈ, ਤੇਰੀ ਦਾਦੀ ਕੀ ਕਹਿੰਦੀ ਹੈ ? ਕੀ ਇਸੇ ਗੱਲ ਤੇ ਤੂੰ ਉਮੈਦ ਕਰਦਾ ਹੈਂ ਕਿ ਮੈਂ ਜਦ ਵੱਡਾ ਹੋਵਾਂਗਾ ਤਾਂ ਆਪਣੇ ਮਾਤਾ ਪਿਤਾ ਨੂੰ ਢੂੰਡ ਕੱਢਾਂਗਾ। ਹੁਣ ਤੂੰ ਨਿਆਣਾ ਤਾਂ ਨਹੀਂ ਨਾ ? ਰਤਾ ਸੋਚ ਤਾਂ ਸਹੀ, ਤੇਰੇ ਉਪਰ ਕਿੰਨਾ ਭਾਰੀ ਕੰਮ ਹੈ।'

ਵਿਚਾਰਾ ਲੜਕਾ ਉਸ ਫ਼ਕੀਰ ਅਤੇ ਦਾਦੀ ਵੱਲ ਵੇਖ ਕੇ ਚੁੱਪ ਕਰ ਰਿਹਾ।

ਫ਼ਕੀਰ—"ਕਿਉਂ ਭਈ ਤੂੰ ਬੋਲਦਾ ਕਿਉਂ ਨਹੀਂ ? ਦੱਸ ਹੁਣ ਪੜ੍ਹਿਆ ਕਰੇਂਗਾ ਕਿ ਅਜੇ ਖੇਡਣ ਵਿਚ ਮਸਤ ਰਹੇਂਗਾ ?"

ਕਾਕਾ—"ਆਹੋ ਬਾਵਾ ਜੀ, ਮੈਂ ਪੜ੍ਹਿਆ ਕਰਾਂਗਾ, ਪਰ ਮੇਰੀ ਦਾਦੀ ਨੂੰ ਤੁਸੀਂ ਆਖੋ ਇਹ ਰੋਵੇ ਨਹੀਂ। ਜਦ ਇਹ ਰੋਣ ਬੈਠਦੀ ਹੈ, ਤਾਂ ਮੇਰਾ ਕਿਸੇ ਕੰਮ ਨੂੰ ਦਿਲ ਨਹੀਂ ਕਰਦਾ।

ਫ਼ਕੀਰ—"ਕਿਉਂ ਮਾਈ ਜੀ, ਕਾਕੇ ਦਾ ਕਹਿਣਾ ਸੁਣਿਆ ਜੇ ? ਕਾਕਾ ਸੱਚ ਆਖਦਾ ਹੈ। ਤੁਸੀਂ ਹੁਣ ਧੀਰਜ ਰੱਖ ਕੇ ਇਸ ਨੂੰ ਸੰਭਾਲੋ। ਰੋਣ ਧੋਣ ਨਾਲ ਕੁਝ ਨਹੀਂ ਬਣਦਾ ਹੁੰਦਾ। ਜੋ ਕੁਝ ਸਿਰ ਤੇ ਆ ਬਣੀ ਹੈ ਜਾਂ ਅੱਗੋਂ ਹੋਰ ਕੁਝ ਬਣੇ ਉਸ ਨੂੰ ਧੀਰਜ ਨਾਲ ਧਾਰਨ ਕਰੋ। ਇਸ ਦਾ ਹੁਣ ਪੜ੍ਹਨ ਦਾ ਵੇਲਾ ਹੈ ਇਸ ਲਈ ਜੇਕਰ ਇਸ ਨੂੰ ਹੁਣ ਨਹੀਂ ਸੰਭਾਲੋਗੇ ਤਾਂ ਸਾਰੀ ਉਮਰ ਲਈ ਇਹ ਕੋਰੇ ਦਾ ਕੋਰਾ ਰਹਿ ਜਾਊ, ਫੇਰ ਇਹ ਤੁਹਾਨੂੰ ਬਦ-ਅਸੀਸਾਂ ਦੇਊ ਅਤੇ ਨਾਲੇ ਆਪਣੇ ਆਪ ਨੂੰ ਭੀ।"

"ਅੱਛਾ, ਭਾਈ ਜੀ ਮੈਂ ਹੁਣ ਇਸ ਦੇ ਪੜ੍ਹਨ ਲਿਖਣ ਦਾ ਪ੍ਰਬੰਧ ਕਰਦੀ ਹਾਂ। ਤੁਸੀਂ ਵੀ ਦੂਜੇ ਤੀਜੇ ਦਿਨ ਸਾਨੂੰ ਮਿਲ ਜਾਇਆ ਕਰੋ, ਅਤੇ ਕੋਈ ਤਾਜ਼ੀ ਖ਼ਬਰ ਮਿਲੇ ਤਾਂ ਦੱਸ ਜਾਇਆ ਕਰੋ !"

o

# ੧੭

ਡਾਕੂਆਂ ਦੇ ਸਰਦਾਰ ਦੇ ਹੁਕਮ ਨਾਲ ਕਾਲਾ ਅਤੇ ਗਾਮੂੰ ਨਾਮੇ ਡਾਕੂ ਸਰੂਪ ਕੌਰ ਨੂੰ ਨਾਲ ਲੈ ਕੇ ਊਠਾਂ ਪੁਰ ਸਵਾਰ ਹੋ ਉਸ ਨੂੰ ਬਹਾਦਰਪੁਰ ਜਾ ਕੇ ਛੱਡਣ ਦੀ ਥਾਂ ਰਾਜਪੂਤਾਨੇ ਦੇ ਸੰਸਾਰਪੁਰ ਨਾਮੇ ਨਗਰ ਵਿਚ ਲੈ ਗਏ। ਇਹ ਚਾਹੁੰਦੇ ਤਾਂ ਨੇੜੇ ਦੇ ਕਿਸੇ ਨਗਰ ਵਿਚ ਸਰੂਪ ਕੌਰ ਨੂੰ ਵੇਚ ਸਕਦੇ ਸਨ, ਪਰ ਫੜੇ ਜਾਣ ਤੋਂ ਡਰਦੇ ਹੋਏ ਇਹ ਧਾਵਾ ਕਰ ਕੇ ਰਾਜਪੂਤਾਨੇ ਵਿਚ ਜਾ ਵੜੇ। ਸਾਰੇ ਰਾਹ ਉਹਨਾਂ ਨੇ ਸਰੂਪ ਕੌਰ ਉਤੇ ਕੜੀ ਨਜ਼ਰ ਰਖੀ ਤਾਂ ਜੋ ਉਹ ਲੋਕਾਂ ਨੂੰ ਮਿਲ ਨਾ ਸਕੇ ਅਤੇ ਭੱਜ ਵੀ ਨਾ ਜਾਵੇ। ਉਸ ਦੇ ਭਜਣ ਦੇ ਦੋ ਯਤਨ ਵੀ ਅਸਫਲ ਕਰ ਦਿਤੇ ਤੇ ਧਮਕੀ ਦਿੱਤੀ ਕਿ ਜੇ ਉਹ ਦੌੜੇਗੀ ਤਾਂ ਮਾਰ ਦਿਤੀ ਜਾਵੇਗੀ। ਇਸ ਕਾਰਣ ਸਰੂਪ ਕੌਰ ਨੇ ਵੀ ਨੱਠ ਜਾਣ ਦਾ ਖ਼ਿਆਲ ਛੱਡ ਦਿੱਤਾ। ਉਸ ਨੇ ਸਮਝ ਲਿਆ ਕਿ ਮੇਰੇ ਉੱਪਰ ਕੋਈ ਜ਼ੁਲਮ ਤਾਂ ਇਹ ਕਰਦੇ ਹੀ ਨਹੀਂ, ਇਸ ਲਈ ਅਜੇਹਾ ਕਰਨ ਵਿਚ ਮੈਨੂੰ ਕੀ ਲਾਭ ਹੈ। ਜੋ ਕੁਝ ਹੋਵੇਗਾ ਦੇਖੀ ਜਾਵੇਗੀ।"

ਡਾਕੂਆਂ ਨੇ ਸੰਸਾਰਪੁਰ ਦੇ ਨੇੜੇ ਪਹੁੰਚ ਕੇ ਸ਼ਹਿਰ ਦੇ ਬਾਹਰ ਇਕ ਮੰਦਰ ਵਿਚ ਡੇਰਾ ਕੀਤਾ। ਖਾਣ ਪੀਣ ਤੋਂ ਨਿਸ਼ਚਿੰਤ ਹੋ ਕੇ ਕਾਲਾ ਤਾਂ ਓਥੇ ਹੀ ਰਿਹਾ, ਗਾਮੂੰ ਕਿਸੇ ਕੰਮ ਸ਼ਹਿਰ ਵਿਚ ਗਿਆ। ਉਥੇ ਪੰਜ ਸਤ ਵੇਸਵਾਂ ਦੇ ਘਰ ਸਨ ਉਹਨਾਂ ਵਿਚੋਂ ਮਹਬੂਬ ਜਾਨ ਨਾਮੇ ਵੇਸਵਾ ਬਹੁਤ ਧਨਵਾਨ ਸੀ। ਸਾਰੇ ਰਾਜਪੂਤਾਨੇ ਵਿਚ ਉਸ ਦਾ ਨਾਂ ਸੀ। ਵਿਆਹ ਸ਼ਾਦੀਆਂ ਵਿਚ ਮੁਜਰਾ ਕਰਨ ਲਈ ਸੌ ਸੌ ਕੋਹ ਉਪਰੋਂ ਆ ਕੇ ਲੋਕ ਉਸ ਨੂੰ ਲੈ ਜਾਂਦੇ ਸਨ। ਉਸ ਦੇ ਪਾਸ ਇਕ ਨਾਲੋਂ ਵਧ ਕੇ ਇਕ ਸੋਲਾਂ ਨਚੇਣ ਕੁੜੀਆਂ ਸਨ। ਸਾਰੀਆਂ ਹੀਰੇ ਮੋਤੀ ਆਦਿ ਜਵਾਹਰਾਤ ਨਾਲ ਜੜੇ ਹੋਏ ਗਹਿਣਿਆਂ ਨਾਲ ਭਰਪੂਰ ਸਨ। ਸੁੰਦਰਤਾਈ ਵਿਚ ਉਹ ਇੰਦਰ ਦੀਆਂ ਅਪੱਛਰਾਂ ਨੂੰ ਭੀ ਮਾਤ ਕਰਦੀਆਂ ਅਤੇ ਗਾਣ ਨੱਚਣ ਵਿਚ ਤਾਂ ਬਹੁਤ ਉਸਤਾਦ ਸਨ।

## ਦੰਪਤੀ ਪਿਆਰ

ਗਾਮੂੰ ਮਹਬੂਬ ਜਾਨ ਦੇ ਘਰ ਜਾ ਵੜਿਆ ਅਤੇ ਜਾ ਕੇ ਸਲਾਮ ਕੀਤੀ। ਮਹਬੂਬ ਜਾਨ ਨੇ ਉੱਠ ਕੇ ਉਸ ਨੂੰ ਆਦਰ ਦਿਤਾ। ਥੋੜੀ ਦੇਰ ਤਕ ਰਾਜ਼ੀ ਖ਼ੁਸ਼ੀ ਦੀਆਂ ਗੱਲਾਂ ਦੇ ਬਾਦ ਮਹਬੂਬ ਜਾਨ ਨੇ ਪੁੱਛਿਆ :-

"ਹੁਕਮ ਕਰੋ, ਤੁਹਾਡਾ ਕਿਸ ਤਰ੍ਹਾਂ ਇੱਥੇ ਆਉਣਾ ਹੋਇਆ ਹੈ ?"

ਅੱਗੇ ਉਸ ਨੇ ਸਰੂਪ ਕੌਰ ਦੇ ਲੈ ਆਉਣ ਦੀ ਗੱਲ ਉਸ ਨੂੰ ਕਹੀ ਅਤੇ ਉਸ ਦੇ ਰੂਪ ਦੀ ਬਹੁਤ ਤਾਰੀਫ ਕੀਤੀ। ਗਾਮੂੰ ਨੇ ਮਹਬੂਬਾ ਨੂੰ ਕਿਹਾ :- "ਰਾਣੀ ਜੀ ! ਸਾਡੀ ਲੌਂਡੀ ਇੰਨੀ ਸੁੰਦਰ ਹੈ ਕਿ ਉਸ ਦੇ ਰੂਪ ਦੀ ਬਰਾਬਰੀ ਕਰਨ ਵਾਲੀ ਤੁਹਾਡੀਆਂ ਇਨ੍ਹਾਂ ਸੋਲ੍ਹਾਂ ਚੇਲੀਆਂ ਵਿਚ ਭੀ ਨਹੀਂ।"

ਬੱਸ ਹੋਰ ਕੀ ਚਾਹੀਦਾ ਸੀ ? ਮਹਬੂਬ ਜਾਨ ਦੇ ਮੂੰਹ ਵਿਚ ਪਾਣੀ ਆ ਗਿਆ. ਉਹ ਤਾਂ ਹਮੇਸ਼ਾਂ ਸੋਹਣੀਆਂ ਸੋਹਣੀਆਂ ਲੜਕੀਆਂ ਦੀ ਖੋਜ ਵਿਚ ਲੱਗੀ ਰਹਿੰਦੀ ਸੀ। ਸਰੂਪ ਕੌਰ ਦੀ ਸੁੰਦਰਤਾ ਸੁਣ ਕੇ ਉਸ ਨੇ ਕਿਹਾ :-

"ਚੰਗਾ. ਤੁਸੀਂ ਉਸ ਨੂੰ ਇਥੇ ਲੈ ਆਓ, ਦੇਖ ਕੇ ਮੈਂ ਤੁਹਾਨੂੰ ਦੱਸਾਂਗੀ।"

"ਲੈ ਤਾਂ ਅਸੀਂ ਆਈਏ, ਪਰ ਜੇਕਰ ਰਾਹ ਵਿਚ ਉਹ ਚੀਕ ਉੱਠੀ ਤਾਂ ਅਸੀਂ ਮਾਰੇ ਜਾਵਾਂਗੇ, ਤੁਹਾਡਾ ਨਾਮ ਸੁਣ ਕੇ ਅਸੀਂ ਵੱਡੇ ਵੱਡੇ ਦੁੱਖ ਭੋਗ ਕੇ ਇਥੇ ਆਏ ਹਾਂ। ਸਾਡੇ ਖ਼ਿਆਲ ਵਿਚ ਤੁਸੀਂ ਆਪ ਹੀ ਉੱਥੇ ਚੱਲ ਕੇ ਵੇਖ ਲਓ ਤਾਂ ਚੰਗੀ ਗੱਲ ਹੈ, ਅਸੀਂ ਉਸ ਨੂੰ ਜੰਗਲ ਦੇ ਰਾਹ ਹੀ ਇੱਥੇ ਲੈ ਆਏ ਹਾਂ। ਅਜੇ ਹੋਰ ਕਿਸੇ ਆਦਮੀ ਨਾਲ ਗੱਲ ਬਾਤ ਨਹੀਂ ਕੀਤੀ।"

"ਚੰਗਾ ! ਤਾਂ ਤੁਸੀਂ ਜਾਓ, ਮੈਂ ਸ਼ਾਮ ਨੂੰ ਆਵਾਂਗੀ। ਤੁਸੀਂ ਧੀਰਜ ਰੱਖੋ, ਤੁਹਾਨੂੰ ਤਕੜਾ ਗੱਫਾ ਦਿੱਤਾ ਜਾਊ।"

"ਬਹੁਤ ਅੱਛਾ ਜੀ ! ਪਰ ਯਾਦ ਰਖੋ ਕਿਧਰੇ ਅਜੇਹਾ ਨਾ ਹੋਵੇ ਕਿ ਉਹ ਔਰਤ ਕਿਸੇ ਦੇ ਸਾਮ੍ਹਣੇ ਭੇਦ ਖੋਲ੍ਹ ਦੇਵੇ ਤੇ ਅਸੀਂ ਤੁਸੀਂ ਸਾਰੇ ਪਕੜੇ ਜਾਈਏ। ਔਰਤ ਵੱਡੀ ਹੁਸ਼ਿਆਰ ਹੈ, ਉਹ ਸਿੱਧੀ ਤਰ੍ਹਾਂ ਫਸ ਜਾਣ ਵਾਲੀ ਨਹੀਂ।"

"ਬੱਸ ! ਬੱਸ !! ਇਹ ਗੱਲਾਂ ਤੁਸੀਂ ਦਿਲ ਵਿਚ ਰਖੋ, ਇਥੇ ਮੇਰਾ ਅਜੇਹਾ ਸਿੱਕਾ ਬਿਠਾਇਆ ਹੋਇਆ ਹੈ ਕਿ ਕੋਈ ਚੂੰ ਤੱਕ ਕਰਨ ਵਾਲਾ ਨਹੀਂ।

ਸ਼ਹਿਰ ਦੇ ਸਾਰੇ ਅਫ਼ਸਰ ਮੇਰੇ ਚੇਲੇ ਹਨ। ਜਦ ਤੁਹਾਡੀ ਲੌਂਡੀ, ਜਿਸ ਨੂੰ ਤੁਸੀਂ ਚੰਦ ਦਾ ਟੁਕੜਾ ਆਖਦੇ ਹੋ, ਮੇਰੇ ਪਾਸ ਆ ਗਈ ਤਾਂ ਫੇਰ ਉਸ ਨੂੰ ਕੋਈ ਨਹੀਂ ਜਾਣ ਸਕਦਾ, ਇਥੋਂ ਦੇ ਸਾਰੇ ਅਫ਼ਸਰ ਅੱਯਾਸ਼ ਅਤੇ ਰਿਸ਼ਵਤ-ਖ਼ੋਰ ਹਨ। ਸਿਰਫ ਇਕ ਆਦਮੀ ਦਾ ਡਰ ਹੈ, ਸੋ ਉਸ ਦਾ ਭੀ ਮੈਂ ਬੰਦੋਬਸਤ ਕਰ ਲਵਾਂਗੀ। ਡਰੋ ਨਹੀਂ, ਮੈਂ ਸਭ ਕੁਝ ਕਰ ਲਵਾਂਗੀ।"

"ਚੰਗਾ, ਤਾਂ ਮੈਂ ਜਾਂਦਾ ਹਾਂ, ਪਰ ਤੁਸੀਂ ਠੀਕ ਠੀਕ ਦਸੋ ਕਿਸ ਵੇਲੇ ਆਓਗੇ, ਅਸੀਂ ਤੁਹਾਡੀ ਉਡੀਕ ਰਖੀਏ ?"

"ਮੈਂ ਠੀਕ ਸਾਢੇ ਪੰਜ ਵਜੇ ਤੁਹਾਡੇ ਪਾਸ ਆਵਾਂਗੀ। ਪਰ ਹਾਂ ਹਾਂ, ਅੱਜ ਮੈਂ ਨਹੀਂ ਆ ਸਕਾਂਗੀ, ਕਲ੍ਹ ਜ਼ਰੂਰ ਆਵਾਂਗੀ। ਤੁਹਾਨੂੰ ਕੁਝ ਖਰਚ ਵਰਚ ਚਾਹੀਦਾ ਹੈ ਤਾਂ ਲੈ ਜਾਓ, ਤੁਸੀਂ ਸਾਡੇ ਪਰਾਹੁਣੇ ਹੋ; ਕਿਸੇ ਤਰ੍ਹਾਂ ਦੀ ਤਕਲੀਫ਼ ਨਾ ਭੋਗਣੀ।"

"ਸਭ ਤੁਹਾਡੀ ਕ੍ਰਿਪਾ ਹੈ, ਕੋਈ ਤਕਲੀਫ਼ ਨਹੀਂ। ਤੁਹਾਡੇ ਆਸਰੇ ਨੂੰ ਤੱਕ ਕੇ ਹੀ ਅਸੀਂ ਏਡੀ ਦੂਰੋਂ ਆਏ ਹਾਂ, ਚੰਗਾ ਤਾਂ ਮੈਂ ਹੁਣ ਜਾਂਦਾ ਹਾਂ। ਸਾਡੀ ਗੱਲ ਨੂੰ ਭੁਲਾ ਨਾ ਦੇਣਾ, ਅੱਛਾ ਸਲਾਮ!" 'ਅੱਛਾ ਜਾਓ, ਸਲਾਮ ਸਲਾਮ!'

o

# ੧੮

ਸ਼ਾਮੀਂ ਅੱਠ ਵਜੇ ਜਦ ਚੌਦਸ ਦੀ ਰਾਤ ਦਾ ਹਨ੍ਹੇਰਾ ਪਸਰ ਰਿਹਾ ਸੀ ਤਾਂ ਇਕ ਔਰਤ ਸ਼ਾਹੀ ਠਾਠ ਨਾਲ ਪੂਜਾ ਦਾ ਸਮਾਨ ਚੁਕਾਈ ਰਥ ਵਿਚ ਸਵਾਰ ਹੋ ਕੇ ਮੰਦਰ ਵਲ ਜਾ ਰਹੀ ਸੀ। ਲੋਕ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਸਨ ਪਰ ਮਹਿਬੂਬ ਜਾਨ ਰਾਣੀ ਦੇ ਭੇਸ ਵਿਚ ਜਲੂਸ ਦੀ ਸ਼ਕਲ ਵਿਚ ਸ਼ਹਿਰੋਂ ਬਾਹਰ ਜਾ ਰਹੀ ਸੀ। ਜਿਸ ਵੇਲੇ ਰਥ ਮੰਦਰ ਵਿਚ ਪਹੁੰਚਿਆ, ਤਾਂ ਦੋ ਸਿਪਾਹੀਆਂ ਨੇ ਗੱਜ ਕੇ ਕਿਹਾ :—

"ਕੌਣ ਹੈ ਉਸ ਮੰਦਰ ਵਿੱਚ? ਮਰਦ ਸਾਰੇ ਬਾਹਰ ਨਿਕਲ ਜਾਓ। ਰਾਣੀ ਸਾਹਿਬ ਦੇਵੀ ਜੀ ਦਾ ਦਰਸ਼ਨ ਕਰਨ ਆਈ ਹੈ। ਛੇਤੀ ਛੇਤੀ ਨਿਕਲ ਜਾਓ। ਪੂਜਾ ਵਿੱਚ ਦੇਰ ਹੋਈ ਤਾਂ ਉਹ ਗੁੱਸੇ ਹੋਵੇਗੀ।"

"ਚੰਗਾ ਭਈ ਚੰਗਾ। ਅਸੀਂ ਆਪਣਾ ਅਸਬਾਬ ਬੰਨ੍ਹ ਕੇ ਹੁਣੇ ਬਾਹਰ ਜਾਂਦੇ ਹਾਂ। ਸਰੂਪਾਂ! ਨੀ ਸਰੂਪਾਂ! ਉਠ ਉਠ, ਛੇਤੀ ਕਰ ਕਿਧਰੇ ਹੋਰ ਜਗ੍ਹਾ ਚੱਲ ਕੇ ਰਹੀਏ, ਇਥੇ ਰਾਣੀ ਦਰਸ਼ਨ ਕਰਨ ਆਈ ਹੈ।"

"ਬੇਵਾਕੂਫੋ! ਨਿਕਲਦੇ ਕਿਉਂ ਨਹੀਂ? ਛੇਤੀ ਨਿਕਲੋ ਨਹੀਂ ਤਾਂ ਮਾਰ ਖਾਓਗੇ। ਇਸ ਔਰਤ ਨੂੰ ਕਿਉਂ ਜਗਾਉਂਦੇ ਹੋ? ਪਈ ਰਹਿਣ ਦਿਓ। ਰਾਣੀ ਸਾਹਿਬਾ ਨੂੰ ਇਹ ਗੱਲ ਮਲੂਮ ਹੋਵੇਗੀ, ਤਾਂ ਓਹ ਗੁੱਸੇ ਹੋਵੇਗੀ। ਉਨ੍ਹਾਂ ਦਾ ਸੁਭਾਵ ਬਹੁਤ ਕੋਮਲ ਹੈ, ਉਹ ਕਿਸੇ ਨੂੰ ਤਕਲੀਫ ਦੇਣੀ ਚੰਗੀ ਨਹੀਂ ਸਮਝਦੀ। ਅੱਧਾ ਘੰਟਾ ਪੂਜਾ ਕਰਕੇ ਉਹ ਚਲੀ ਜਾਵੇਗੀ। ਤੁਸੀਂ ਅਸਬਾਬ ਕਿਉਂ ਚੁਕਦੇ ਹੋ? ਥੋੜੀ ਦੇਰ ਵਾਸਤੇ ਬਾਹਰ ਚਲੇ ਜਾਓ। ਜਦ ਰਾਣੀ ਜੀ ਪੂਜਾ ਕਰਕੇ ਚਲੀ ਜਾਵੇ ਤਾਂ ਫੇਰ ਮੌਜਾਂ ਕਰੋ। ਫੇਰ ਤੁਹਾਨੂੰ ਇਥੋਂ ਕੋਈ ਨਹੀਂ ਕੱਢ ਸਕਦਾ।"

ਸਿਪਾਹੀ ਦੀਆਂ ਗੱਲਾਂ ਵਿਚ ਆ ਕੇ ਦੋਵੇਂ ਆਦਮੀ ਆਪਣੀਆਂ ਤਲਵਾਰਾਂ ਚੁੱਕ ਕੇ ਬਾਹਰ ਜਾਣ ਲੱਗੇ। ਇਹ ਦੇਖ ਕੇ ਉਸ ਸਿਪਾਹੀ ਨੇ ਫੇਰ ਕਿਹਾ :—

ਤੁਸੀਂ ਵੀ ਇੱਕ ਅਜੀਬ ਤਰ੍ਹਾਂ ਦੇ ਮਨੁੱਖ ਹੋ। ਬਾਹਰ ਕੋਈ ਡਾਕਾ ਪੈਂਦਾ ਹੈ ਜੋ ਤਲਵਾਰਾਂ ਲਈ ਜਾਂਦੇ ਹੋ ? ਤੁਹਾਡੀ ਮਦਦ ਵਾਸਤੇ ਅਸੀਂ ਅੱਠ ਥੋੜੇ ਹਾਂ ? ਰੱਖੋ ਤਲਵਾਰਾਂ ਨੂੰ ਅਤੇ ਛੇਤੀ ਬਾਹਰ ਜਾਓ।'

ਦੋਵੇਂ ਡਾਕੂ ਆਪਣੀਆਂ ਤਲਵਾਰਾਂ ਫੇਰ ਕਿੱਲੀਆਂ ਨਾਲ ਟੰਗ ਕੇ ਬਾਹਰ ਗਏ। ਇੱਕ ਸਿਪਾਹੀ ਨੇ ਮਿਸਾਲਾਂ ਲੈ ਕੇ ਚੁਫੇਰੇ ਡਿੱਠਾ ਕਿ ਕੋਈ ਮਰਦ ਤਾਂ ਨਹੀਂ ? ਜਦ ਉਹ ਦੇਖ-ਭਾਲ ਚੁਕਾ ਤਾਂ ਰੱਥ ਦੇ ਪਾਸ ਆ ਕੇ ਉਸ ਨੇ ਇਹ ਖ਼ਬਰ ਕੀਤੀ :–

"ਹਜ਼ੂਰ ਮੰਦਰ ਵਿੱਚ ਦੋ ਮਰਦ ਤੇ ਇੱਕ ਔਰਤ ਸੀ। ਸੋ ਮਰਦਾਂ ਨੂੰ ਅਸਾਂ ਬਾਹਰ ਕੱਢ ਦਿਤਾ ਹੈ ਅਤੇ ਔਰਤ ਵਿਚਾਰੀ ਸੁੱਤੀ ਹੋਈ ਹੈ। ਉਸ ਨੂੰ ਜਗਾਉਣਾ ਅਸਾਂ ਮੁਨਾਸਬ ਨਹੀਂ ਸਮਝਿਆ, ਇਸ ਵੇਲੇ ਉਸ ਔਰਤ ਦੇ ਸਿਵਾ ਹੋਰ ਕੋਈ ਮਰਦ ਮੰਦਰ ਵਿਚ ਨਹੀਂ। ਆਪ ਹੁਣ ਅੰਦਰ ਚਲੋ। ਰਾਤ ਬਹੁਤ ਚਲੀ ਗਈ ਹੈ।"

ਇਸ ਰਪੋਟ ਦੇ ਉੱਤਰ ਵਿੱਚ 'ਅੱਛਾ' ਸੁਣਦਿਆਂ ਹੀ ਸਿਪਾਹੀਆਂ ਨੇ ਰਥ ਤੋਂ ਲੈ ਕੇ ਮੰਦਰ ਦੇ ਦਰਵਾਜ਼ੇ ਤੱਕ ਕਨਾਤ ਦੇ ਅੰਦਰ ਹੋ ਕੇ ਰਾਣੀ ਸਾਹਿਬਾ ਆਪਣੀਆਂ ਚਾਰ ਦਾਸੀਆਂ ਸਮੇਤ ਮੰਦਰ ਦੇ ਅੰਦਰ ਗਈ। ਅਠੇ ਸਿਪਾਹੀ ਨੰਗੀਆਂ ਤਲਵਾਰਾਂ ਲੈ ਕੇ ਮੰਦਰ ਦੇ ਬੂਹੇ ਉੱਪਰ ਖੜੇ ਹੋ ਗਏ। ਚਾਰੇ ਦਾਸੀਆਂ ਸਣੇ ਉਸ ਇਸਤ੍ਰੀ ਨੇ ਦੇਵੀ ਜੀ ਅੱਗੇ ਜਾ ਕੇ ਪ੍ਰਣਾਮ ਕੀਤੀ। ਪ੍ਰਣਾਮ ਕਰਕੇ ਫੁੱਲ, ਚਾਵਲ, ਧੂਪ, ਦੀਪ, ਨਾਲ ਉਸ ਦਾ ਪੂਜਨ ਕੀਤਾ। ਜਿਹੜੀ ਔਰਤ ਉਥੇ ਸੁੱਤੀ ਪਈ ਸੀ, ਉਸ ਦੀ ਸੁੰਦਰਤਾ ਨੂੰ ਵੀ ਉਸ ਰਾਣੀ ਨੇ ਟੇਢੀਆਂ ਅੱਖਾਂ ਨਾਲ ਚੰਗੀ ਤਰ੍ਹਾਂ ਵੇਖ ਲਿਆ। ਸਰੂਪ ਕੌਰ ਦੀ ਸੁੰਦਰਤਾ ਭਾਵੇਂ ਕਈ ਕਸ਼ਟਾਂ ਅਤੇ ਦੁੱਖਾਂ ਕਾਰਨ ਮੰਦੀ ਪੈ ਜਾਣੀ ਸੁਭਾਵਕ ਸੀ ਪਰ ਉਸ ਦੀ ਮਜ਼ੂਮਤਾ-ਭਰੀ ਸੁੰਦਰਤਾ ਨੇ ਉਸ ਰਾਣੀ ਨੂੰ ਮੋਹਿਤ ਕਰ ਲਿਆ। ਉਸ ਦਾ ਇਸ ਪਰਕਾਰ ਮੋਹਿਤ ਹੋਣਾ ਸੁਭਾਵਕ ਸੀ ਕਿਉਂਕਿ ਸੁੰਦਰਤਾ ਦੀ ਖੋਜੀ ਤੇ ਖ਼ਰੀਦਦਾਰ ਵੀ ਸੀ।

ਦਰਸ਼ਨ ਕਰਨ ਆਈ ਇਸਤ੍ਰੀ ਚਾਲੀ ਵਰ੍ਹੇ ਤੋਂ ਭੀ ਅਗੇ ਲੰਘ ਚੁਕੀ ਸੀ। ਇਸ ਦਾ ਕੋਈ ਕੋਈ ਵਾਲ ਚਿੱਟਾ ਹੋ ਚਲਿਆ ਸੀ। ਹੋਠਾਂ ਤੋਂ ਪਾਨ ਦੀ

ਲਾਲੀ ਨਿਕਲ ਰਹੀ ਸੀ। ਮੂੰਹ ਉੱਪਰ ਝੁਰੜੀਆਂ ਪੈ ਚੱਲੀਆਂ ਸਨ। ਰੰਗ ਦੀ ਗੋਰੀ ਸੀ। ਹੱਥਾਂ ਅਤੇ ਕੰਨਾਂ ਵਿਚ ਹੀਰੇ ਮੋਤੀਆਂ ਨਾਲ ਜੜੇ ਸੋਨੇ ਦੇ ਗਹਿਣੇ ਸਨ। ਸਿਰ ਦੇ ਵਾਲਾਂ ਦਾ ਜੂੜਾ ਕੀਤਾ ਹੋਇਆ ਸੀ, ਅਤੇ ਉਸ ਨਾਲ ਫੁੱਲਾਂ ਦੇ ਹਾਰ ਲਪੇਟੇ ਹੋਏ ਸਨ। ਸਿਰ ਉੱਤੇ ਉਸ ਨੇ ਕਾਲੀ ਜੜਾਊ ਲੈਸ ਵਾਲੀ ਚਿੱਟੀ ਰੇਸ਼ਮੀ ਸਾੜ੍ਹੀ ਕੀਤੀ ਹੋਈ ਸੀ। ਗਲ ਵਿਚ ਉਸ ਦੇ ਮਖਮਲੀ ਕਮੀਜ਼ ਪਿਆ ਹੋਇਆ ਸੀ। ਉਸ ਦੇ ਠਾਠ ਬਾਠ ਅਤੇ ਰੂਪ ਰੰਗ ਅਤੇ ਹਾਵ ਭਾਵ ਤੋਂ ਮਲੂਮ ਹੁੰਦਾ ਸੀ ਕਿ ਇਹ ਜ਼ਰੂਰ ਕਿਸੇ ਥਾਂ ਦੀ ਰਾਣੀ ਹੈ। ਇਸ ਦੇ ਮੰਦਰ ਵਿਚ ਵੜਦਿਆਂ ਹੀ ਦੁਖੀਆ ਸਰੂਪ ਕੌਰ ਦੀ ਨੀਂਦ ਖੁਲ੍ਹ ਗਈ ਸੀ। ਜਿਸ ਤਰ੍ਹਾਂ ਦੇਵੀ ਦਾ ਦਰਸ਼ਨ ਕਰਦੇ ਹੋਏ ਉਸ ਇਸਤ੍ਰੀ ਨੇ ਸਰੂਪ ਕੌਰ ਨੂੰ ਚੰਗੀ ਤਰ੍ਹਾਂ ਦੇਖ ਭਾਲ ਲਿਆ ਸੀ, ਉਸੇ ਤਰ੍ਹਾਂ ਸਰੂਪ ਕੌਰ ਪਈ ਪਈ ਇਸ ਨੂੰ ਦੇਖਦੀ ਅਤੇ ਕਈ ਤਰ੍ਹਾਂ ਦੇ ਵਿਚਾਰ ਮਨ ਵਿਚ ਕਰਦੀ ਰਹੀ। ਰਾਣੀ ਨੇ ਗੰਭੀਰ ਸੁਭਾਵ ਅਤੇ ਕੌੜੀ ਨਜ਼ਰ ਨਾਲ ਸਰੂਪ ਕੌਰ ਨੂੰ ਵੇਖ ਕੇ ਕਿਹਾ :–

"ਕਿਉਂ ਬਾਈ, ਤੂੰ ਕੁਣ ਹੈਂ, ਅਠੇ ਕਿਉਂ ਪੜੀ ਹੈਂ ?

"ਜੀ, ਮੈਂ ਅਭਾਗਣ, ਵਿਪਦਾ ਦੀ ਮਾਰੀ ਹਾਂ। ਪਤਾ ਨਹੀਂ ਅਜੇ ਕੀ ਕੀ ਦੁੱਖ ਭੋਗਣੇ ਹਨ, ਵੱਡੇ ਵੱਡੇ ਦੁੱਖ ਭੋਗ ਕੇ ਮੈਂ ਇਸ ਬਸਤੀ ਵਿਚ ਪਹੁੰਚੀ ਹਾਂ, ਪਰਮੇਸ਼ਰ ਜਾਣੇ ਅੱਗੇ ਕੀ ਹੋਣੀ ਹੈ।"

"ਬਾਈ, ਤੂੰ ਆਪਣੀ ਬਾਤ ਸਾਫ ਸਾਫ ਕਹੈਗੀ ਤੋ ਮਹਾਸ੍ਰੂ ਜੋ ਬਣਸੀ ਥਾਰੀ ਖ਼ਾਤਰ ਕਰਾਂਗੀ। ਡਰੇ ਮਤ ਬਾਈ, ਮੈਂ ਤਨੈ ਬੀਂ ਬਚਾਸਾਂ। ਬੋਲ, ਮਾਰ੍ਹਾ ਜਾਵਣ ਮਾਂਦੀ ਪੜੇ ਹੈ। ਮ੍ਹਾਰੋ ਰਾਜਾ, ਮ੍ਹਾਰੀ ਬਾਟ ਦੇਖਤਾ ਹੋਸੀ। ਮਨੇ ਥਾਰੀ ਬਾਤ ਪਰ ਦਯਾ ਆਵੇ ਹੈ।"

ਅਜੇਹੀ ਵਾਰਤਾ ਤੋਂ ਸਰੂਪ ਕੌਰ ਨੂੰ ਨਿਸਚੇ ਹੋ ਗਿਆ ਕਿ ਇਹ ਜ਼ਰੂਰ ਕੋਈ ਰਾਣੀ ਹੈ, ਅਤੇ ਮੇਰੇ ਉਤੇ ਦਇਆ ਕਰਨੀ ਚਾਹੁੰਦੀ ਹੈ। ਸਰੂਪ ਕੌਰ ਅੱਗੇ ਇਕ ਰਾਜੇ (ਸਰਦਾਰ) ਦੀ ਕ੍ਰਿਪਾ ਦਾ ਫਲ ਭੋਗ ਚੁਕੀ ਸੀ, ਇਸ ਲਈ ਇਸ ਨੇ ਸਮਝਿਆ ਕਿ ਉਹ ਤਾਂ ਇਕ ਮਰਦ ਸੀ ਪਰ ਇਹ ਇਕ ਇਸਤ੍ਰੀ ਹੋ ਕੇ ਇਸਤ੍ਰੀ ਜਾਤੀ ਦੀ ਕੀ ਰੱਖਯਾ ਨਹੀਂ ਕਰੇਗੀ ? ਭਾਵੇਂ ਉਸ ਇਸਤ੍ਰੀ ਦਾ ਬੋਲ ਕੁਝ ਵਡਿਆਈ ਭਰਿਆ ਨਹੀਂ ਸੀ, ਪਰ ਜਿਸ ਢੰਗ

ਅਤੇ ਹਾਵ ਭਾਵ ਨਾਲ ਉਸ ਨੇ ਕਿਹਾ ਸੀ, ਉਸ ਦਾ ਕੁਝ ਕੁ ਅਸਰ ਸਰੂਪ ਕੌਰ ਦੇ ਚਿਤ ਉੱਪਰ ਹੋ ਹੀ ਗਿਆ। ਉਸ ਨੇ ਨਿਸ਼ਚੇ ਕਰ ਕੇ ਸਮਝ ਲਿਆ ਕਿ ਜਿਸ ਤਰ੍ਹਾਂ ਸਰਦਾਰ ਜਗਜੀਵਨ ਸਿੰਘ ਨੇ ਮੇਰੇ ਉੱਪਰ ਉਪਕਾਰ ਕੀਤਾ ਹੈ, ਉਸੇ ਤਰ੍ਹਾਂ ਹੀ ਇਹ ਰਾਣੀ ਮੈਨੂੰ ਆਸਰਾ ਦੇਵੇਗੀ। ਜਦ ਇਹ ਇਕ ਨਗਰ ਦੀ ਰਾਣੀ ਹੈ ਤਾਂ ਮੈਨੂੰ ਇਸ ਦੇ ਉੱਪਰ ਸ਼ੱਕ ਕਰਨਾ ਕੀ ਵਾਜਬ ਹੈ? ਪਤਾ ਨਹੀਂ ਇਨ੍ਹਾਂ ਦੇ ਘਰ ਮੇਰੇ ਜਿਹੀਆਂ ਕਿੰਨੀਆਂ ਭਿਖਾਰਨਾਂ ਪਈਆਂ ਰਹਿੰਦੀਆਂ ਹੋਣਗੀਆਂ। ਅਜੇਹੇ ਦ੍ਰਿੜ੍ਹ ਵਿਚਾਰ ਕਰ ਕੇ ਸਰੂਪ ਕੌਰ ਨੇ ਉਸ ਰਾਣੀ ਨੂੰ ਸੰਖੇਪ ਵਿਚ ਆਦਿ ਤੋਂ ਲੈ ਅੰਤ ਤਕ ਸਾਰੀ ਵਾਰਤਾ ਸੁਣਾਈ। ਰਾਣੀ ਦਾ ਹਿਰਦਾ ਉਸ ਦੀ ਦੁਖ ਭਰੀ ਵਾਰਤਾ ਸੁਣ ਕੇ ਪੰਘਰ ਗਿਆ, ਉਸ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਆਏ। ਰੁਮਾਲ ਨਾਲ ਅੱਖਾਂ ਪੂੰਝ ਕੇ ਰਾਣੀ ਸਰੂਪ ਕੌਰ ਦੀ ਮੈਲੀ ਵਿਛਾਈ ਉੱਪਰ ਬੈਠ ਗਈ ਅਤੇ ਵੱਡੇ ਪਿਆਰ ਨਾਲ ਉਸ ਨੇ ਸਰੂਪ ਕੌਰ ਨੂੰ ਗਲ ਨਾਲ ਲਾਇਆ। ਕੁਝ ਦੇਰ ਬਾਦ ਉਸ ਨੂੰ ਛੱਡ ਕੇ ਰੋਂਦਿਆਂ ਰੋਂਦਿਆਂ ਰਾਣੀ ਨੇ ਕਿਹਾ :—

"ਬੇਟੀ! ਅਬ ਤੂੰ ਫਿਕਰ ਮਤ ਕਰੈ, ਥਾਰੇ ਬਦਲੇ ਫਿਕਰ ਕਰਨ ਵਾਲੀ ਮੈਂ ਹਾਂ। ਤੂੰ ਮ੍ਹਾਰੀ ਬੇਟੀ ਹੈ, ਮੈਂ ਥਾਰਾ ਆਦਮੀ ਕੋ ਪਤੋ ਲਗਾਸਜਾਂ, ਅਰ ਜਤਰੇ ਪਤੋ ਨਹੀਂ ਲਗੈਗੋ ਮੇਂ ਤਨੇ ਮ੍ਹਾਰਾ ਪਾਸ ਰਾਖਸਜਾਂ। ਬੇਟੀ! ਤੂੰ ਅਬ ਰੋਵੈ ਨਹੀਂ; ਚਾਲ ਆਪਣੇ ਘਰ ਮਾਂ ਚਾਲ।"

"ਮਾਤਾ ਜੀ! ਤੁਸਾਂ ਮੇਰੇ ਉੱਪਰ ਬਹੁਤ ਦਯਾ ਕੀਤੀ ਹੈ, ਮੈਂ ਤੁਹਾਡੇ ਨਾਲ ਚਲ ਪਵਾਂ, ਪਰ ਮੈਨੂੰ ਉਥੇ ਕੋਈ ਛੇੜ......" ਇਹ ਕਹਿੰਦੀ ਹੋਈ ਸਰੂਪ ਕੌਰ ਰੋ ਪਈ। ਰਾਣੀ ਨੇ ਉਸ ਦੀਆਂ ਅੱਖਾਂ ਪੂੰਝ ਕੇ ਉਸ ਨੂੰ ਧੀਰਜ ਦਿਤਾ ਅਤੇ ਕਿਹਾ :—

"ਬੇਟੀ! ਤੂੰ ਘਬਰਾਵੈ ਨਹੀਂ, ਤੂੰ ਦੇਖਦੀ ਹੈ ਮੈਂ ਕੁਣ ਹਾਂ? ਥਾਰੀ ਤਰਫ ਕੋਈ ਆਂਗਲੀ ਕਰੈ ਤੋ ਮੈਂ ਊਂਕੀ ਆਂਖ ਨਾ ਕਾਢ ਖਾਵਾਂ? ਮ੍ਹਾਰਾ ਰਾਜਾ ਨੇ ਇਨ ਬਾਤਾਂ ਕੀ ਬੜੀ ਚਿੜ੍ਹ ਹੈ, ਤੂੰ ਘਰੜਾਵੇ ਨਹੀਂ, ਮੇਂ ਥਨੇ ਥਾਰਾ ਆਦਮੀ ਨੇ ਮਿਲਾ ਦੇਸਾਂ।"

ਵਿਚਾਰੀ ਭੋਲੀ ਸਰੂਪ ਕੌਰ—ਸੰਸਾਰ ਕਪਟ ਜਾਲ ਤੋਂ ਅੰਜਾਣ ਸਰੂਪ ਕੌਰ—ਰਾਣੀ ਦੀਆਂ ਛਲੇਦਾਰ ਗੱਲਾਂ ਵਿਚ ਮੋਹੀ ਗਈ, ਉਸ ਨੇ ਸਮਝ ਲਿਆ ਕਿ

ਜਿਸ ਪ੍ਰਕਾਰ ਸਰਦਾਰ ਜਗਜੀਵਨ ਸਿੰਘ ਜੀ ਦੀ ਵਹੁਟੀ ਮੈਨੂੰ ਆਪਣੇ ਪਾਸ ਪਿਆਰ ਨਾਲ ਰੱਖਦੀ ਸੀ, ਉਸੇ ਤਰ੍ਹਾਂ ਹੀ ਇਹ ਭਲੀ ਰਾਣੀ ਮੈਨੂੰ ਆਪਣੇ ਪਾਸ ਰਖੇਗੀ। ਇਹ ਸੋਚ ਕੇ ਰਾਣੀ ਦੇ ਕਹਿਣ ਪਰ ਉਹ ਉਸ ਦੇ ਨਾਲ ਉੱਠ ਤੁਰੀ, ਤੁਰਦਿਆਂ ਤੁਰਦਿਆਂ ਰਾਣੀ ਨੇ ਆਪਣੀ ਇਕ ਗੋਲੀ ਨੂੰ ਧਮਕਾ ਕੇ ਕਿਹਾ—

"ਰਾਂਡ ਥਨੇ ਪਾਨ ਕੀ ਭੀ ਸੁੱਧ ਹੈ ? ਬਾਤਾਂ ਸੁਣਵਾ ਮਾਂ ਥਨੇ ਆਪਣਾ ਕਾਮ ਕੀ ਭੀ ਖਬਰ ਨਹੀਂ ਰਹਿਤੀ। ਲਾ, ਪਾਨ ਮਨੇ ਦੇ ਅਰ ਈਂ ਬਾਈ ਨੇ ਭੀ ਦੇ। ਅਬ ਯਾ ਬਾਈ ਥਾਰੀ ਮਾਲਿਕ ਅਰ ਥੇਂ ਈਂ ਕੀ ਚਾਕਰ ਹੋ।"

"ਮਾਫ ਕਰੋ ਮ੍ਹਾਰਾ ਰਾਣੀ ਜੀ ! ਬੇਸ਼ੱਕ ਮ੍ਹਾਰੋ ਕਸੂਰ ਹੈ। ਮਾਫ ਕਰੋ ਯਾਂ ਬਾਈ ਜੀ ਨੇ ਹਮ ਸਾਰੀ ਮਾਲਿਕ ਮਾਨਾਂਗੀ ਅਰ ਚਾਕਰੀ ਕਰਾਂਗੀ।"

ਗੋਲੀ ਨੇ ਇਸ ਤਰ੍ਹਾਂ ਹੱਥ ਜੋੜ ਕੇ ਜਵਾਬ ਦਿਤਾ ਅਤੇ ਪਾਨ ਦਾਨ ਪਹਿਲੇ ਰਾਣੀ ਦੇ ਅਤੇ ਫੇਰ ਸਰੂਪ ਕੌਰ ਦੇ ਅੱਗੇ ਕੀਤਾ। ਸਰੂਪ ਕੌਰ ਨੇ ਪਾਨ ਨਾਂ ਲੈ ਕੇ ਰਾਣੀ ਨੂੰ ਨਿੰਮ੍ਰਤਾ ਨਾਲ ਇਹ ਕਿਹਾ :—

"ਮਾਤਾ ਜੀ ! ਮੇਰੀ ਪਾਨ ਖਾਣ ਦੀ ਆਦਤ ਨਹੀਂ, ਮੈਨੂੰ ਖਿਮਾਂ ਕਰਨਾ। ਸਾਡੇ ਸਿੱਖ ਲੋਕਾਂ ਵਿਚ ਇਸ ਦੇ ਖਾਣ ਦਾ ਰਿਵਾਜ ਨਹੀਂ।"

"ਬੇਟੀ ! ਫਿਕਰ ਨਹੀਂ, ਤੂੰ ਮਤ ਖਾਵੇ। ਮੇਂ ਥਨੇ ਜਬਰੀ ਨਹੀਂ ਖਵਾਵਤੀ, ਥਾਰਾ ਮਨ ਮਾਂ ਜੋ ਚੀਜ਼ ਅੱਛੀ ਲਾਗੈ ਸੋ ਖਾਵੇ। ਮ੍ਹਾਰੀ ਤੋ ਆਦਤ ਪੜ ਗਈ, ਮੇਂ ਨਾ ਖਾਵਾਂ ਤੋ ਮਾਰਾ ਗਲੇ ਖਰਾਬ ਹੋਇ ਜਾਇ। ਫਿਕਰ ਨਹੀਂ ਬੇਟੀ ਫਿਕਰ ਨਹੀਂ।"

ਸਰੂਪ ਕੌਰ ਰਾਣੀ ਦਾ ਇਹ ਉੱਤਰ ਸੁਣ ਕੇ ਬਹੁਤ ਖ਼ੁਸ਼ ਹੋਈ, ਉਸ ਨੇ ਸਮਝ ਲਿਆ ਕਿ ਰਾਣੀ ਮੇਰੀ ਮਰਜ਼ੀ ਤੋਂ ਵਿਰੁਧ ਕੰਮ ਕਰਨ ਵਾਸਤੇ ਮੈਨੂੰ ਕਦੇ ਮਜਬੂਰ ਨਹੀਂ ਕਰੇਗੀ। ਦੋਵੇਂ ਜਦ ਰਥ ਉਪਰ ਸਵਾਰ ਹੋ ਗਈਆਂ ਤਾਂ ਸਿਪਾਹੀਆਂ ਨੇ ਝੱਟ ਪੜਦੇ ਉਤਾਰ ਲਏ ਅਤੇ ਰਥਵਾਨ ਨੇ ਰਥ ਅਗੇ ਤੋਰਿਆ। ਜਦ ਰਥ ਅਤੇ ਸਾਰੇ ਆਦਮੀ ਚਲ ਪਏ ਤਾਂ ਦੋਵੇਂ ਡਾਕੂ ਮੰਦਰ ਵਿਚ ਗਏ। ਮੰਦਰ ਵਿਚ ਹਨੇਰ ਘੁੱਪ ਦੇਖ ਦੇਖ ਕੇ ਉਨ੍ਹਾਂ ਨੇ ਬਹੁਤ ਅਚੰਭਾ ਕੀਤਾ। ਦੋਹਾਂ ਨੂੰ ਇਹ ਦੇਖ ਕੇ ਕੁਝ ਸ਼ੱਕ ਵੀ ਪੈ ਗਿਆ, ਕਿਉਂਕਿ ਉਹ ਡਾਕੂ ਪੁਤਰ ਸਨ। ਉਨ੍ਹਾਂ ਨੇ ਸਰੂਪ ਕੌਰ ਨੂੰ ਅਵਾਜ਼ਾਂ ਮਾਰੀਆਂ, ਇਕ ਮਾਰੀ, ਦੂਜੀ ਮਾਰੀ ਇਸ ਤਰ੍ਹਾਂ ਚਾਰ

ਪੰਜ ਦਫਾ ਅਵਾਜ਼ ਮਾਰੀ, ਪਰ ਅੱਗੋਂ ਕੋਈ ਜਵਾਬ ਨਾ ਆਇਆ। ਹੁਣ ਉਨ੍ਹਾਂ ਨੂੰ ਪੱਕਾ ਸ਼ੱਕ ਹੋ ਗਿਆ ਕਿ ਰਾਣੀ ਉਸ ਨੂੰ ਖਿਸਕਾ ਕੇ ਲੈ ਗਈ। ਦੋਹਾਂ ਨੇ ਹਨੇਰੇ ਵਿਚ ਹੀ ਆਪਣੇ ਬਿਸਤਰੇ ਜਾ ਟਟੋਲੇ, ਪਰ ਸਰੂਪ ਕੌਰ ਕਿਧਰੇ ਨਹੀਂ। ਛੇਕੜ ਉਨ੍ਹਾਂ ਆਪਣੀਆਂ ਤਲਵਾਰਾਂ ਜਿੱਥੇ ਟੰਗੀਆਂ ਹੋਈਆਂ ਸਨ ਉੱਥੇ ਹੱਥ ਮਾਰ ਕੇ ਵੇਖੇ ਤਾਂ ਤਲਵਾਰਾਂ ਭੀ ਨਹੀਂ। ਇਹ ਦੇਖ ਕੇ ਤਾਂ ਉਨ੍ਹਾਂ ਦੇ ਹੋਸ਼ ਉਡ ਗਏ। ਦੋਵੇਂ 'ਲੁੱਟੇ ਗਏ, ਮਾਰੇ ਗਏ'' ਕੂਕਦੇ ਹੋਏ ਬਾਹਰ ਨੂੰ ਨੱਠੇ। ਉਨ੍ਹਾਂ ਦੇ ਅੰਦਰ ਜਾ ਕੇ ਦੇਖਣ ਭਾਲਣ ਵਿਚ ਕਰੀਬਨ ਪੰਦਰਾਂ ਮਿੰਟ ਲਗ ਗਏ। ਰਥ ਏਨੀ ਦੇਰ ਵਿਚ ਇਕ ਮੀਲ ਦੀ ਵਾਟ ਨਿਕਲ ਗਿਆ। ਦੋਵੇਂ ਪਿਛੇ ਦੌੜ ਕੇ ਜਾ ਮਿਲੇ ਅਤੇ ਹਾਲ-ਦੁਹਾਈ ਪਾਈ। ਇਹ ਦੇਖ ਕੇ ਉਨ੍ਹਾਂ ਨੂੰ ਸਿਪਾਹੀਆਂ ਨੇ ਬਹੁਤ ਧਮਕਾਇਆ ਅਤੇ ਕਿਹਾ ਕਿ ਸਵੇਰੇ ਡਿਓਢੀ ਉੱਪਰ ਆਉਣਾ, ਘਰ ਆਉਣਾ, ਬਕੋ ਮਤ, ਨਹੀਂ ਤਾਂ ਹੁਣੇ ਮਾਰੇ ਜਾਓਗੇ, ਹੁਣ ਤੁਹਾਨੂੰ ਤੁਮੰਚੇ ਦੀਆਂ ਗੋਲੀਆਂ ਨਾਲ ਥਾਂ ਰੱਖਿਆ ਜਾਵੇਗਾ। ਵਿਚਾਰੇ ਹੈਰਾਨ ਹੋ ਗਏ, ਹੁਣ ਕੀ ਕਰੀਏ ? ਦੋਵੇਂ ਇਸੇ ਸੋਚ ਵਿਚ ਪਏ, ਛੇਕੜ ਉਨ੍ਹਾਂ ਨੂੰ ਇਹੋ ਸੁੱਝੀ ਕਿ ਇਸ ਰਥ ਨੂੰ ਦੇਖਣਾ ਚਾਹੀਦਾ ਹੈ ਕਿ ਇਹ ਕਿਸ ਮਕਾਨ ਵਿਚ ਜਾਂਦਾ ਹੈ। ਇਹੋ ਵਿਚਾਰ ਕੇ ਦੋਵੇਂ ਡਾਕੂ ਹੌਲੀ ਹੌਲੀ ਪਿੱਛੇ ਪਿੱਛੇ ਗਏ। ਨਗਰ ਪਹੁੰਚ ਕੇ ਰਥ ਇਕ ਵਡੇ ਭਾਰੇ ਬੂਹੇ ਥਾਣੀਂ ਮਕਾਨ ਦੇ ਅੰਦਰ ਵੜ ਗਿਆ। ਦੋਹਾਂ ਡਾਕੂਆਂ ਨੇ ਉਸ ਦੇ ਉੱਤੇ ਨਿਸ਼ਾਨ ਕਰ ਕੇ ਆਪਣਾ ਰਾਹ ਲਿਆ। ਦੋਵੇਂ ਰੋਂਦੇ ਝਖਦੇ ਉਸੇ ਮੰਦਰ ਵਿਚ ਆ ਰਹੇ। ਲਾਚਾਰ ਮਨ ਮਾਰ ਕੇ ਦੋਵੇਂ ਵਿਚਾਰੇ ਉਥੇ ਹੀ ਬੈਠ ਗਏ ਅਤੇ ਆਪਣੀ ਕਿਸਮਤ ਅਤੇ ਸਰਦਾਰ ਨੂੰ ਬੁਰਾ ਭਲਾ ਆਖਣ ਲੱਗੇ, ਇਸ ਤਰ੍ਹਾਂ ਚਿੰਤਾ ਵਿਚ ਉਥੇ ਹੀ ਲੇਟ ਗਏ ਅਤੇ ਦੋਹਾਂ ਨੂੰ ਨੀਂਦ ਆ ਗਈ।

ਜਦ ਸਵੇਰ ਹੋਈ ਡਾਕੂਆਂ ਦੀ ਨੀਂਦ ਖੁਲ੍ਹੀ। ਦੋਵੇਂ ਉੱਠ ਬੈਠੇ ਅਤੇ ਰਾਤ ਵਾਲੀ ਗੱਲ ਦਾ ਫਿਕਰ ਕਰਨ ਲੱਗੇ। ਮੂੰਹ ਹੱਥ ਧੋ ਕੇ ਝੱਟ ਨਗਰ ਨੂੰ ਤੁਰ ਪਏ ਅਤੇ ਉਸ ਮਕਾਨ ਪੁਰ ਜਾ ਖਲੋਤੇ, ਜਿਸ ਨੂੰ ਰਾਤੀਂ ਨਿਸ਼ਾਨ ਲਾ ਕੇ ਆਏ ਸੀ। ਵੇਖਣ ਤਾਂ ਇਹ ਮਕਾਨ ਉਸੇ ਮਹਬੂਬਜਾਨ ਦਾ ਹੈ। ਦੋਵੇਂ ਡਿਉਢੀ ਵਿਚ ਗਏ ਅਤੇ ਚੋਬਦਾਰ ਨੂੰ ਕਿਹਾ ਕਿ ਸਾਡੇ ਆਉਣ ਦੀ ਖ਼ਬਰ ਰਾਣੀ ਜੀ ਨੂੰ ਦੇਹ। ਚੋਬਦਾਰ ਨੇ ਅੰਦਰ ਜਾ ਕੇ ਖ਼ਬਰ ਕੀਤੀ ਅਤੇ ਫੇਰ ਆ ਕੇ ਅੰਦਰ ਲੈ ਗਿਆ।

ਅੰਦਰ ਜਾ ਕੇ ਵੇਖਣ ਤਾਂ ਰਾਣੀ ਜੀ ਲੇਟੀ ਹੋਈ ਹੈ ਅਤੇ ਹਾਇ ! ਹਾਇ !! ਕਰ ਰਹੀ ਹੈ। ਉਹਨਾਂ ਸਲਾਮ ਕੀਤੀ, ਪਰ ਸਲਾਮ ਦਾ ਕੁਈ ਕਲਾਮ ਅੱਗੋਂ ਨਾ ਮਿਲਿਆ। ਕੁਝ ਦੇਰ ਬਾਦ ਅਰਾਮ ਦਾ ਬਹਾਨਾ ਕਰ ਕੇ ਚੁੱਪ ਕੀਤੀ ਅਤੇ ਸੌਂ ਗਈ। ਜਦ ਅੱਧਾ ਘੰਟਾ ਪਈ ਨੂੰ ਹੋ ਗਿਆ ਤਾਂ ਫਿਰ ਉਸ ਨੇ ਅੱਖਾਂ ਖੋਲ੍ਹੀਆਂ ! ਦੇਖੇ ਤਾਂ ਦੋਵੇਂ ਆਦਮੀ ਬੈਠੇ ਹਨ, ਪਈ ਪਈ ਨੇ ਬਹੁਤ ਧੀਮੀਂ ਅਵਾਜ਼ ਨਾਲ ਪੁਛਿਆ :–

"ਕਿਉਂ ਭਈ ਤੁਸੀਂ ਕਿਸ ਤਰ੍ਹਾਂ ਆਏ ਹੋ ?"

"ਜੀ ! ਸਾਨੂੰ ਰੁਪਿਆ ਮਿਲ ਜਾਵੇ।"

"ਕੇਹਾ ਰੁਪਿਆ ? ਮੇਰੇ ਪਾਸ ਕੋਈ ਅਮਾਨਤ ਰੱਖ ਗਏ ਸੀ ?"

"ਨਹੀਂ ਜੀ ਅਮਾਨਤ ਨਹੀਂ, ਉਸ ਚੀਜ਼ ਦਾ ਜੋ ਰਾਤੀਂ ਤੁਸੀਂ ਮੰਦਰ ਵਿੱਚੋਂ ਜਾ ਕੇ ਲੈ ਆਏ ਹੋ।"

"ਕੇਹੜੀ ਤੁਹਾਡੀ ਚੀਜ਼, ਅਤੇ ਮੈਂ ਕਦ ਤੁਹਾਡੇ ਮੰਦਰ ਵਿਚ ਗਈ ਸਾਂ ? ਮੈਨੂੰ ਤਾਂ ਵੀਹ ਦਿਨ ਹੋਏ ਬਿਮਾਰੀ ਨਾਲ ਮੰਜੀ ਉਤੇ ਪਈ ਹੋਈ ਹਾਂ। ਤੁਸੀਂ ਕਿਸੇ ਹੋਰ ਦੇ ਧੋਖੇ ਤਾਂ ਮੇਰੇ ਪਾਸ ਨਹੀਂ ਆਏ ? ਫੇਰ ਗੱਲ ਮੂੰਹੋਂ ਨਾ ਆਖਣੀ, ਨਹੀਂ ਤਾਂ ਧੱਕੇ ਦਿਵਾ ਕੇ ਬਾਹਰ ਕਢਾ ਦਿਆਂਗੀ। ਕੋਈ ਹੈ ?"

"ਹਾਜ਼ਰ ਜਨਾਬ ! ਕੀ ਹੁਕਮ ਹੈ ?"

"ਇਨ੍ਹਾਂ ਦੋਹਾਂ ਨੂੰ ਕੰਨੋਂ ਫੜ ਕੇ ਬਾਹਰ ਕੱਢ ਦਿਓ। ਕਿਸੇ ਦੀ ਭੈਣ ਧੀ ਚੁਰਾ ਕੇ ਰੁਪਿਆ ਮੰਗਣ ਆਏ ਹਨ। ਹੁਣ ਮੈਂ ਪੁਲਿਸ ਵਿਚ ਖ਼ਬਰ ਕਰ ਦਿਆਂ ਤਾਂ ਲੈਣੇ ਦੇ ਦੇਣੇ ਪੈ ਜਾਣ ਅਤੇ ਕੈਦ ਵਿਚ ਪਏ ਹੋਏ ਪਏ ਸੜਨ। ਜਾਓ ! ਫੇਰ ਨਾ ਆਉਣਾ। ਨਹੀਂ ਤਾਂ ਪੁਲਿਸ ਦੇ ਸਪੁਰਦ ਕੀਤੇ ਬਿਨਾਂ ਕਦੇ ਨਹੀਂ ਛੱਡਾਂਗੀ। ਚਲੇ ਜਾਓ ਇਥੋਂ।"

ਪੁਲਿਸ ਦਾ ਨਾਮ ਸੁਣਦਿਆਂ ਹੀ ਦੋਵੇਂ ਕੰਬੇ, ਜਾਣੋਂ ਉਨ੍ਹਾਂ ਦੀ ਆਸਾ-ਰੂਪੀ ਵੇਲ ਉਤੇ ਗੜੇ ਪੈ ਗਏ। ਦੋਵੇਂ ਵਿਚਾਰੇ ਨਿਰਾਸ ਹੋ ਕੇ ਡਰਦੇ ਮਾਰੇ ਉੱਠ ਖਲੋਤੇ, ਆਪਣੇ ਕਰਮਾਂ ਨੂੰ ਕੋਸਦੇ ਅਤੇ ਸਰੂਪ ਕੌਰ ਅਤੇ ਸਰਦਾਰ ਨੂੰ ਦੋਸ਼ ਦੇਂਦੇ ਉਥੋਂ ਚਲਦੇ ਹੋਏ। ਕਿੱਧਰ ਗਏ ? ਇਸ ਦਾ ਕੁਝ ਪਤਾ ਨਾ ਲਗਾ ਅਤੇ ਫੇਰ ਉਹਨਾਂ ਉਸ ਵੇਸਵਾ ਨੂੰ ਆਪਣਾ ਮੂੰਹ ਨਾ ਵਿਖਾਇਆ। o

# ੧੯

"ਹੈਂ ! ਹੈਂ ! ਵੱਡਾ ਜ਼ੁਲਮ ਮੇਰੇ ਨਾਲ ਹੋਇਆ । ਮੈਂ ਟੋਏ ਵਿੱਚੋਂ ਨਿਕਲ ਕੇ ਖੂਹ ਵਿਚ ਡਿਗ ਪਈ । ਵਾਹਿਗੁਰੂ ਵਾਹਿਗੁਰੂ ! ਮੈਂ ਜਿਸ ਨੂੰ ਅੰਮ੍ਰਿਤ ਕਰ ਜਾਤਾ ਸੀ, ਉਹ ਜ਼ਹਿਰ ਦਾ ਪਿਆਲਾ ਨਿਕਲੀ । ਜਿਸ ਨੂੰ ਮੈਂ ਸੁੰਦਰ ਹਾਰ ਜਾਣ ਕੇ ਗਲ ਪਾਇਆ ਸੀ, ਉਹ ਕਾਲਾ ਨਾਗ ਨਿਕਲਿਆ । ਹੇ ਪ੍ਰਭੂ ! ਤੇਰੀ ਗਤਿ ਨਹੀਂ ਜਾਣੀ ਜਾਂਦੀ । ਹਾਇ ! ਮੈਂ ਡਾਕੂਆਂ ਦੇ ਪੰਜੇ ਵਿਚੋਂ ਨਿਕਲ ਕੇ ਏਸ ਪਾਪਣ ਦੇ ਜਾਲ ਵਿਚ ਫਸ ਗਈ । ਜਿਸ ਨੂੰ ਮੈਂ ਰਾਣੀ ਸਮਝ ਕੇ ਆਪਣੀ ਮਾਤਾ ਬਣਾ ਲਿਆ ਸੀ, ਉਹ ਹੱਡ ਖਾਣੀ ਡੈਣ ਨਿਕਲੀ ? ਹੇ ਸਵਾਮੀ ! ਹੁਣ ਮੈਂ ਕੀ ਕਰਾਂਗੀ ? ਹੁਣ ਮੈਂ ਕਿਸ ਤਰ੍ਹਾਂ ਆਪਣੀ ਸ਼ਰਮ ਬਚਾਵਾਂਗੀ । ਇਕ ਵਾਰੀ ਮੈਂ ਅੱਗੇ ਉਸ ਡੈਣ (ਘਸੀਟੇ ਦੀ ਮਾਂ) ਦੇ ਪੰਜੇ ਵਿਚ ਫਸੀ ਸਾਂ ਅਤੇ ਹੁਣ ਫੇਰ ਇਸ ਕੁਟਣੀ ਦੇ ਜਾਲ ਵਿਚ ਫਸ ਗਈ ਹਾਂ । ਹਾਇ ! ਹਾਇ ! ਮੈਂ ਇਸ ਨੀਚ ਪਾਪਣ ਇਸਤ੍ਰੀ ਦੀ ਤੁਲਨਾ ਉਸ ਭਾਈ ਪਿਆਰੇ ਸਰਦਾਰ ਜਗਜੀਵਨ ਸਿੰਘ ਨਾਲ ਕੀਤੀ ਜੋ ਸਚਮੁੱਚ ਹੀ ਇਕ ਸੁਸ਼ੀਲ ਅਤੇ ਧਰਮਾਤਮਾ ਸਿੱਖ ਹੈ । ਰਾਜਪੂਤ ਕੌਮ ਵਿਚ ਭੀ ਹਜ਼ਾਰਾਂ ਅਜੇਹੇ ਪੁਰਖ ਹੋ ਚੁਕੇ ਹਨ, ਜਿਨ੍ਹਾਂ ਸਤੀ ਇਸਤਰੀਆਂ ਦੇ ਧਰਮ ਦੀ ਰਖਿਆ ਲਈ ਆਪਣੇ ਪ੍ਰਾਣ ਵਾਰ ਦਿਤੇ ਹਨ ਅਤੇ ਆਪਣੇ ਚਾਰ ਦਿਨ ਦੇ ਜੀਵਨ ਨੂੰ ਤੁੱਛ ਕਰ ਕੇ ਜਾਣਿਆ ਹੈ । ਹਾਇ ਰੱਬਾ ! ਕੀ ਮੈਂ ਪਾਪਣੀ ਨੇ ਕੋਈ ਅਜੇਹੇ ਪਾਪ ਕੀਤੇ ਹਨ ਜੋ ਤੂੰ ਮੈਨੂੰ ਦੁੱਖ ਪਰ ਦੁੱਖ ਦੇ ਰਿਹਾ ਹੈਂ ? ਪਰ ਨਹੀਂ ਨਹੀਂ, ਐਤਕਾਂ ਦਾ ਦੁਖ ਤਾਂ ਮੇਰੀ ਆਪਣੀ ਭੁੱਲ ਨਾਲ ਹੀ ਮੇਰੇ ਉਪਰ ਹੋਇਆ ਹੈ । ਮੈਂ ਆਪ ਹੀ ਆਪਣੇ ਪੈਰ ਤੇ ਕੁਹਾੜੀ ਮਾਰ ਕੱਢੀ ਹੈ । ਚੰਗਾ ! ਮੈਂ ਇਸ ਦੁਖ ਨੂੰ ਭੋਗਾਂਗੀ । ਪਰ ਹਾਂ, ਇਹ ਵਿਪਦਾ ਪੱਤਰ ਨਹੀਂ, ਜੇਹੜਾ ਹਵਾ ਦੇ ਬੁੱਲੇ ਨਾਲ ਉਡ ਜਾਵੇ । ਇਹ ਜਾਲ ਵਿਪਦਾ ਦੀ ਸਿਲਾ ਹੈ । ਹੁਣ ਤਾਂ ਇਸ ਨੂੰ ਝੱਲ ਕੇ ਆਪਣੇ ਧਰਮ ਦੀ ਰਖਿਆ ਕਰਨੀ ਹੀ

ਪਵੇਗੀ । ਜੋ ਕੁਝ ਦੁਖ ਆ ਕੇ ਬਣੇਗਾ, ਉਸ ਨੂੰ ਸਹਾਰਾਂਗੀ ਅਤੇ ਸਿਰ ਉਤੇ ਸਹਾਰਾਂਗੀ । ਵਾਹਿਗੁਰੂ ਨੇ ਜੇਕਰ ਕ੍ਰਿਪਾ ਕੀਤੀ ਤਾਂ ਕਦੇ ਭੀ ਆਪਣਾ ਸਤ ਨਹੀਂ ਭੰਗ ਹੋਣ ਦਿਆਂਗੀ ! ਜਦ ਮੈਂ ਹੀ ਆਪਣੀ ਇੱਛਾ ਉਪਰ ਅਟੱਲ ਰਹਾਂਗੀ ਤਾਂ ਵਾਹਿਗੁਰੂ ਕਿਉਂ ਨਹੀਂ ਸਹਾਇਤਾ ਕਰੇਗਾ ? ਇਸ ਵੇਸਵਾ ਨੇ ਮਿੱਠੀ ਛੁਰੀ ਬਣ ਕੇ ਮੈਨੂੰ ਮਾਰਨਾ ਚਾਹਿਆ ਹੈ, ਪਰ ਪਤਿਬ੍ਰਤਾ ਇਸਤਰੀ ਨੂੰ ਧਰਮ ਦੇ ਅੱਗੇ ਪ੍ਰਾਣ ਕੌਡੀ ਚੀਜ਼ ਨਹੀਂ ਮਲੂਮ ਹੁੰਦੇ । ਕਈ ਵਰਿਹਾਂ ਤੋਂ ਕਸ਼ਟ ਭੋਗਦਿਆਂ ਭੋਗਦਿਆਂ ਮੇਰਾ ਕਲੇਜਾ ਪੱਥਰ ਵਰਗਾ ਕਰੜਾ ਹੋ ਗਿਆ ਹੈ । ਕਸ਼ਟ ਸਹਾਰਾਂਗੀ ਅਤੇ ਦੁੱਖ ਭੋਗਾਂਗੀ, ਪਰ ਆਪਾ ਨਹੀਂ ਵਿਗੜਨ ਦਿਆਂਗੀ । ਵਾਹਿਗੁਰੂ ਮੇਰੀ ਹੁਣ ਤਕ ਜਿਸ ਤਰ੍ਹਾਂ ਰਖਿਆ ਕਰਦਾ ਆਇਆ ਹੈ, ਇਸ ਵੇਲੇ ਭੀ ਕਰੇਗਾ । ਉਹ ਦਯਾਵਾਨ ਹੈ. ਜ਼ਰੂਰ ਮੇਰੀ ਸੁੱਧ ਲਵੇਗਾ ।" ਇਸ ਤਰ੍ਹਾਂ ਨਾਲ ਚਿੰਤਾ ਕਰਦੀ ਹੋਈ ਸਰੂਪ ਕੌਰ ਸਾਰੀ ਰਾਤ ਜਾਗਦੀ ਰਹੀ । ਉਸ ਨੂੰ ਨੀਂਦ ਬਿਲਕੁਲ ਨਾ ਆਈ । ਜਿਸ ਵੇਲੇ ਤਿੰਨ ਬਜੇ ਦਾ ਵੇਲਾ ਹੋਇਆ ਤਾਂ ਉੱਠ ਬੈਠੀ ਅਤੇ ਮੂੰਹ ਹੱਥ ਧੋ ਕੇ ਨਿੱਤਨੇਮ ਦੀ ਬਾਣੀ ਦਾ ਪਾਠ ਕਰਨ ਲੱਗੀ । ਪੰਜ ਵਜੇ ਤਕ ਉਸ ਨੇ ਪਾਠ ਸਮਾਪਤ ਕਰ ਲਿਆ ਅਤੇ ਅਰਦਾਸਾ ਸੋਧ ਕੇ ਆਸਾ ਰਾਗ ਵਿਚ ਇਹ ਸ਼ਬਦ ਗਾਇਆ :—

ਦੁਖ ਹਰਤਾ ਹਰਿ ਨਾਮ ਪਛਾਨੋ ॥
ਅਜਾਮਲੁ ਗਨਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬਹੀ ਰਾਮੁ ਬਖਾਨੋ ॥
ਨਾਰਦ ਕਹਤ ਸੁਨਤ ਧ੍ਰਅ ਬਾਰਿਕ ਭਜਨ ਮਾਹਿ ਲਪਟਾਨੋ ॥
ਅਚਲ ਅਮਰ ਨਿਰਭੈ ਪਦੁ ਪਾਯੋ ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟਿ ਤਾਹਿ ਤੁਮ ਮਾਨੋ ॥'

ਇਸ ਸ਼ਬਦ ਨੂੰ ਗਾਉਣ ਵਿਚ ਸਰੂਪ ਕੌਰ ਅਜੇਹੀ ਲੀਨ ਹੋ ਗਈ ਕਿ ਉਸ ਨੂੰ ਆਪਣੇ ਸਾਰੇ ਦੁਖ ਭੁੱਲ ਗਏ ।

ਜਦ ਦਿਨ ਚੜ੍ਹ ਪਿਆ ਤਾਂ ਮਹਬੂਬਜਾਨ ਭੀ ਉੱਠੀ ਅਤੇ ਸੁਚੇਤ ਪਾਣੀ ਹੋ ਕੇ ਉਸ ਨੇ ਹੱਥ ਮੂੰਹ ਧੋ ਕੇ, ਸਰੂਪ ਕੌਰ ਨੂੰ ਸਦਿਆ, ਪਲੰਘ ਉੱਤੇ ਬੈਠਣ ਦਾ ਇਸ਼ਾਰਾ ਕੀਤਾ ਅਤੇ ਵਡੇ ਪਿਆਰ ਨਾਲ ਕਿਹਾ :—

"ਬੇਟੀ ! ਤੂੰ ਘਬਰਾਨਾ ਮਤ । ਤੂੰ ਮ੍ਹਾਰੀ ਬੇਟੀ ਅਰ ਮੈਂ ਥਾਰੀ ਮਾਂ ਹੂੰ ।

ਮੈਂ ਥਨੇ ਕੋਈ ਭੀ ਤਕਲੀਫ ਨਹੀਂ ਹੋਣ ਦਿਆਂਗੀ। ਮਨੇ ਥਾਰੇ ਊਪਰ ਬਹੁਤ ਦਯਾ ਆਵੇ ਹੈ। ਮੈਂ ਥਨੇ ਚੋਰਾਂ ਡਾਕੂਆਂ ਥੀ ਛੁਡਾਇ ਲੀਯ ਹੈ। ਤੂੰ ਥਾਰੇ ਖ਼ਾਵੰਦ ਕੀ ਬਾਤ ਭੂਲ ਜਾ ਵਹ ਨਿਗੋੜ ਥਨੇ ਜਬ ਛੋਡੀ ਗਯੋ ਤਬਹੂੰ ਵਾਂ ਕੀ ਫਿਕਰ ਨਹੀਂ ਕਰ। ਅਬ ਮੈਂ ਜਸੇ ਥਨੇ ਕਹੂੰ ਤੈਸੇ ਕਰ। ਤੂੰ ਅਠੇ ਬਹੁਤ ਬਹੁਤ ਸੁਖ ਪਾਵੇਂਗੀ ਅਰ ਮੌਜ ਮਨਾਵੇਂਗੀ। ਖਾਵਣ ਨੇ ਨਿੱਤ ਨਯੇ ਮਾਲ ਅਰ ਪੈਹਨਣ ਨੇ ਰੇਸ਼ਮੀ ਕੱਪੜੇ ਅਰ ਜਵਾਹਿਰਾਤ ਕੇ ਸਾਥ ਜੜਾ ਹੂਆ ਸੋਨਾ ਕਾ ਗੈਹਣਾ ਮਿਲੇਗਾ। ਥਾਰੀ ਬਹਿਣਾ ਨੇ ਤੂੰ ਪੂਛ ਲੇ ਕੱਸਾ ਮਜਾ ਕਰਤੀ ਹੈਂ।

"ਕਜੋਂ ਰੀ ? ਥਨੇ ਅਠੇ ਕੋਈ ਤਕਲੀਫ ਹੈ ? ਹਮ ਸਾਰੀ ਮੌਜ ਮਾਰਤੀ ਹੈਂ। ਤੁਮ ਹਮਨੇ ਜਨਮ ਕੀ ਮਾਤਾ ਸੂੰ ਘਟੋਂ ਪਯਾਰ ਕਰਤੀ ਹੋ ?"

'ਕਜੋਂ ਬੇਟੀ ? ਸੁਣਯੁ ਨਾ ?"

'ਅੱਗ ਲੱਗੇ ਤੁਹਾਡੇ ਅਜੇਹੇ ਮੌਜ ਮਜ਼ੇ ਨੂੰ। ਮੈਨੂੰ ਅਜੇਹੇ ਮੌਜ ਮਜ਼ੇ ਨਹੀਂ ਚਾਹੀਦੇ। ਮੈਨੂੰ ਉਹੋ ਚੰਗਾ ਹੈ ਜੋ ਪਰਮੇਸ਼ਰ ਨੇ ਅੱਗੇ ਦੇ ਛੱਡਿਆ ਹੈ। ਮੈਨੂੰ ਤੁਹਾਡੇ ਨਿੱਤ ਨਵੇਂ ਸੁਆਦ ਚੱਖਣ ਦੀ ਬਿਲਕੁਲ ਲੋੜ ਨਹੀਂ। ਹੇ ਸ੍ਵਾਮੀ ! ਮੈਂ ਦਾਸੀ ਕੋਲੋਂ ਅਜੇਹਾ ਕੇਹੜਾ ਅਪਰਾਧ ਹੋਇਆ ਹੈ, ਅਜੇਹੇ ਅਜੇਹੇ ਦੁਰਬਚਨ ਸੁਣਨ ਪਰ ਭੀ ਤੁਸੀਂ ਮੇਰੀ ਸਹਾਇਤਾ ਆ ਕੇ ਨਹੀਂ ਕਰਦੇ ?" ਇਹ ਕਹਿੰਦੀ ਕਹਿੰਦੀ ਸਰੂਪ ਕੌਰ ਕਾੜ ਕਰਦੀ ਧਰਤੀ ਉੱਪਰ ਡਿਗ ਪਈ। ਮਾਲਕਾ ਦੀ ਆਗਿਆ ਪਾ ਕੇ ਉਸ ਦੀਆਂ ਪੰਜ ਚਾਰ ਚੇਲੀਆਂ ਨੇ ਸਰੂਪ ਕੌਰ ਨੂੰ ਉਠਾਲ ਕੇ ਬਿਠਾਇਆ, ਉਸ ਨੂੰ ਫਿਰ ਵੇਸਵਾ ਨੇ ਕਿਹਾ :—

"ਅਜੇਹੇ ਚਾਲੇ ਕਰਨੇ ਸੇਂ ਕਿਆ ਹੋਵੇਗਾ ? ਜੇਕਰ ਤੁਹਿੰ ਨਹੀਂ ਮਾਨੇਗੀ ਤਾਂ ਮੈਂ ਤੇਰੇ ਪੀਰਾਂ ਮੇਂ ਬੇੜੀਆਂ ਪਵਾ ਕੇ ਹਨ੍ਹੇਰੀ ਕੋਠੜੀ ਮਾਂ ਸੁਟਵਾ ਦਿਆਂਗੀ। ਜਹਾਂ ਤੂੰ ਪਈ ਪਈ ਸੜੀ ਗਲੀ ਜਾਵੇਂ। ਜਾਣਤੀ ਨਹੀਂ ਮੈਂ ਤੁਹਿੰ ਮੁੱਲ ਲੇ ਲੀਆ ਹੈ। ਜੈਸੀ ਮੇਰੀ ਮਰਜੀ ਹੋਗੀ ਸੂਈ ਕਰਾਂਗੀ। ਤੂੰ ਇਸ ਵੇਲਾ ਮੇਰੀ ਮੁੱਲ ਲਈ ਗੁਲਾਮੜੀ ਹੈਂ।"

"ਠੀਕ ਹੈ ਜਿਸ ਤਰ੍ਹਾਂ ਤੂੰ ਮੈਨੂੰ ਮੁੱਲ ਲੈ ਲਿਆ ਹੈ ਮੈਂ ਸਭ ਕੁਝ ਜਾਣਦੀ ਹਾਂ। ਤੇਰੇ ਜਿਹੀ ਚਲਾਕ ਔਰਤ ਦੁਨੀਆਂ ਵਿਚ ਕੋਈ ਵਿਰਲੀ ਹੋਵੇਗੀ। ਯਾਦ ਰੱਖ ਮੈਂ ਤੇਰਾ ਅਜਿਹਾ ਕਹਿਣਾ ਕਦੇ ਨਹੀਂ ਮੰਨਾਂਗੀ। ਤੂੰ ਖ਼ੁਸ਼ੀ ਨਾਲ ਮੇਰੇ

ਪੈਰਾਂ ਵਿਚ ਬੇੜੀਆਂ ਪਾ ਕੇ ਮੈਨੂੰ ਸੁਟ ਦੇਹ। ਮੈਂ ਇਸ ਗੱਲ ਵਿਚ ਬਹੁਤ ਰਾਜ਼ੀ ਹਾਂ। ਜਿਸ ਤਰ੍ਹਾਂ ਤੁਹਾਡੀ ਮਰਜ਼ੀ ਆਵੇ ਆਖ ਲਵੋ। ਤੁਹਾਡਾ ਮੂੰਹ ਕਿਸੇ ਨੇ ਬੰਨ੍ਹ ਨਹੀਂ ਲੈਣਾ। ਹੇ ਪਰਮੇਸ਼ਰਾ! ਸਭ ਦਾ ਭਲਾ ਕਰ! ਇਸ ਗ਼ਰੀਬਣੀ ਉੱਪਰ ਭੀ ਕੁਝ ਦਇਆ ਕਰ।''

''ਧੀਏ! ਮੰਨ ਜਾ, ਕਿਹਾ ਮੰਨ ਜਾ। ਅੱਛਾ ਥੋੜਾ ਜਿਹਾ ਕੁਝ ਖਾ ਪੀ ਲੈ, ਫੇਰ ਮੈਂ ਤੇਰੇ ਨਾਲ ਗੱਲ ਕਰਾਂਗੀ। ਤੂੰ ਕਈ ਦਿਨਾਂ ਦੀ ਭੁੱਖੀ ਮਲੂਮ ਹੁੰਦੀ ਹੈਂ, ਇਸ ਲਈ ਤੇਰਾ ਚਿੱਤ ਟਿਕਾਣੇ ਨਹੀਂ। ਜਾਹਨੀ ਬਖਤੇ, ਉਸ ਹਰਾਮਜ਼ਾਦੇ ਬਾਵਰਚੀ ਨੂੰ ਆਖ ਕਿ ਜੇਕਰ ਖਾਣਾ ਤਯਾਰ ਹੋਵੇ ਤਾਂ ਥੋੜਾ ਜਿਹਾ ਗੋਸ਼ਤ ਰੋਟੀ ਇਸ ਦੇ ਵਾਸਤੇ ਲੈ ਆਵੇ। ਇਹ ਹਿੰਦਣੀ ਹੈ, ਇਸ ਲਈ ਇਸ ਨੂੰ ਮਿਠਾਈ ਖਾਣ ਦੀ ਬਹੁਤ ਆਦਤ ਹੋਵੇਗੀ, ਸੋ ਦੋ ਆਨੇ ਦੀ ਕੋਈ ਚੰਗੀ ਜਿਹੀ ਮਿਠਾਈ ਭੀ ਲਈ ਆਵੇ।''

''ਖ਼ਬਰਦਾਰ! ਮੈਨੂੰ ਧੀ ਸ਼ੀ ਕਹਿਓਈ ਤਾਂ। ਕੌਣ ਮਾਂ ਅਤੇ ਕੌਣ ਧੀ? ਥੂ! ਥੂ! ਵਾਹਿਗੁਰੂ! ਵਾਹਿਗੁਰੂ! ਪਾਪਣੇ! ਮਾਸ ਖੁਵਾਲਣ ਲੱਗੀ ਹੈਂ? ਅੱਗ ਵਿਚ ਪਵੇ ਤੇਰਾ ਮਾਸ ਅਤੇ ਮਿਠਾਈ, ਤੈਨੂੰ ਨਜ਼ਰ ਨਹੀਂ ਆਉਂਦਾ ਮੈਂ ਕੌਣ ਹਾਂ ਡੈਣ! ਮੇਰਾ ਧਰਮ ਖੋਹ ਕੇ ਮੈਥੋਂ ਪਾਪ ਕਰਮ ਕਰਾਉਣਾ ਚਾਹੁੰਦੀ ਹੈਂ? ਪਾਣੀ ਵਿਚ ਆਪਣੀ ਸ਼ਕਲ ਤਾਂ ਵੇਖ ਲੈ!

''ਦੇਖ ਨੀ ਕਰੀਮਾਂ! ਇਹ ਕੁੜੀ ਕਿਸ ਤਰ੍ਹਾਂ ਗਾਲ੍ਹਾਂ ਕੱਢਦੀ ਹੈ। ''ਬੁਰੇ ਦੀ ਭਲਾਈ, ਖਾਣ ਨੂੰ ਆਈ।'' ਰੰਨ ਨੂੰ ਡਾਕੂਆਂ ਦੇ ਪੰਜੇ ਵਿਚੋਂ ਮੁਸ਼ਕਲਾਂ ਨਾਲ ਕੱਢ ਲਿਆਂਦਾ ਹੈ, ਇਸ ਦੇ ਅਗੇ ਕੁਝ ਕੀਮਤ ਹੀ ਨਹੀਂ, ਰੰਨ ਸਾਡੇ ਕਸਬ ਕੋਲੋਂ ਡਰਦੀ ਹੈ, ਡਾਕੂਆਂ ਵਿਚ ਰਹਿ ਕੇ ਪਾਕ ਦਾਮਨ ਬਣਦੀ ਹੈ! ਇਹ ਨਹੀਂ ਸਮਝਦੀ ਕਿ ਦੁਨੀਆਂ ਵਿਚ ਇਸ ਵਰਗਾ ਕੋਈ ਮਜ਼ਾ ਹੀ ਨਹੀਂ। ਇਸ ਨੂੰ ਮੈਂ ਭੋਲੀ ਭਾਲੀ ਅਤੇ ਦੁਖੀਆ ਜਾਣ ਕੇ ਏਡੀ ਮਿਹਨਤ ਕੀਤੀ ਹੈ, ਉਸ ਦਾ ਬਦਲਾ ਇਹ ਮੈਨੂੰ ਚੰਗਾ ਦੇਣ ਲਗੀ ਹੈ। ਮੈਂ ਜੇਕਰ ਇਸ ਨੂੰ ਨਾ ਲਿਆਉਂਦੀ ਤਾਂ ਭਾਵੇਂ ਕਿਸੇ ਚੂਹੜੇ ਦੇ ਘਰ ਹੀ ਇਸ ਨੂੰ ਡਾਕੂ ਵੇਚ ਜਾਂਦੇ? ਛਿਨਾਰ ਰੰਨ! ਹਰਾਮਜ਼ਾਦੀ!'

ਵਿਚਾਰੀ ਸਰੂਪ ਕੌਰ ਹੁਣ ਤੱਕ ਉਸ ਪਾਪਣ ਦੇ ਦੁਰਵਚਨ ਸੁਣਦੀ

ਹੋਈ ਚੁਪ ਬੈਠੀ ਸੀ, ਪਰ ਜਿਸ ਵੇਲੇ ਉਸ ਨੇ ਛਿਨਾਰ, "ਹਰਾਮਜ਼ਾਦੀ" ਆਦਿ ਦੁਰਵਚਨ ਭੀ ਉਸ ਨੂੰ ਸੁਣਾ ਦਿਤੇ ਤਾਂ ਉਸ ਦੀਆਂ ਅੱਖਾਂ ਵਿਚੋਂ ਹੰਝੂ ਨਿਕਲ ਪਏ। ਉਸ ਵੇਲੇ ਸਰੂਪ ਕੌਰ ਆਪਣੇ ਦਿਲ ਨੂੰ ਨਾ ਰੋਕ ਸਕੀ। ਉਸ ਨੇ ਬਹੁਤ ਦੀਨਤਾ ਅਤੇ ਨਿੰਮ੍ਰਤਾ ਨਾਲ ਹੱਥ ਜੋੜ ਕੇ ਕਿਹਾ :—

"ਰਾਣੀ ਸਾਹਿਬਾ ! ਮੈਂ ਤੁਹਾਡਾ ਬਹੁਤ ਉਪਕਾਰ ਮੰਨਦੀ ਹਾਂ ਕਿ ਮੈਨੂੰ ਤੁਸਾਂ ਡਾਕੂਆਂ ਦੇ ਪੰਜੇ ਵਿਚੋਂ ਕੱਢ ਲਿਆਂਦਾ ਹੈ ਮੈਂ ਇਸ ਦਾ ਅਹਿਸਾਨ ਸਾਰੀ ਉਮਰ ਨਹੀਂ ਭੁਲਾਵਾਂਗੀ, ਪਰ ਮੈਂ ਤੁਹਾਡੇ ਅਗੇ ਹੱਥ ਜੋੜ ਕੇ ਬੇਨਤੀ ਕਰਕੇ ਇਹ ਦਾਨ ਮੰਗਦੀ ਹਾਂ ਕਿ ਮੈਨੂੰ ਤੁਸੀਂ ਛਿਨਾਰ ਆਦਿ ਦੁਰਵਚਨ ਨਾ ਆਖੋ। ਮੈਨੂੰ ਇਹ ਸੁਣ ਕੇ ਬਹੁਤ ਦੁਖ ਹੁੰਦਾ ਹੈ। ਹੋਰ ਜੋ ਕੁਝ ਤੁਹਾਡੀ ਮਰਜ਼ੀ ਆਖੋ ਪਰ ਮੈਨੂੰ ਛਿਨਾਰ ਵਿਨਾਲ ਨ ਕਹੋ।"

"ਦੇਖੋ ! ਰੰਨ ਵੇਸਵਾਂ ਦੇ ਘਰ ਆ ਕੇ ਛਿਨਾਰ ਅਖਾਣੋਂ ਡਰਦੀ ਹੈ ? ਲਿਆ ਨੀ ਕਰੀਮਾਂ ਰਤਾ ਕੋਰੜਾ ਮੈਂ ਧਰਮ ਸ਼ਰਮ ਕੱਢਾ ਇਸਦਾ। ਲਿਆਉਂਦੀ ਕਿਉਂ ਨਹੀਂ ?"

ਮਾਲਕਣ ਦੀ ਆਗਿਆ ਅਨੁਸਾਰ ਕਰੀਮਾਂ ਚਾਬੁਕ ਲੈ ਆਈ। ਚਾਬੁਕ ਹੱਥ ਲੈਂਦਿਆਂ ਹੀ ਮਹਬੂਬ ਜਾਨ ਅੱਗੇ ਹੋ ਗਈ। ਉਸ ਨੇ ਖੜੇ ਹੋ ਕੇ ਕਾੜ ! ਕਾੜ ! ਸਰੂਪ ਕੌਰ ਨੂੰ ਪੰਜ ਚਾਰ ਕੋਰੜੇ ਜੜ ਦਿਤੇ। ਸਰੂਪ ਕੌਰ ਨੇ 'ਜੀ ਆਇਆਂ' ਨੂੰ ਕਰਕੇ ਝੱਲ ਲਏ।

'ਯਾ ਖ਼ੁਦਾ ! ਇਹ ਔਰਤ ਕੀ ਹੈ ? ਪੱਥਰ ਨਾਲੋਂ ਸਖਤ ਹੈ। ਮਾਰਦਿਆਂ ਮਾਰਦਿਆਂ ਤਾਂ ਹੱਥ ਸੁੰਨ ਹੋ ਗਏ, ਪਰ ਇਸ ਛਿਨਾਰ ਦੀ ਅਜੇ ਤੱਕ ਕਮਰ ਭੀ ਸਿੱਧੀ ਨਾ ਹੋਈ।"

"ਫੇਰ ਛਿਨਾਰ ? ਖ਼ਬਰਦਾਰ ਫੇਰ ਛਿਨਾਰ ਆਖਿਓਈ ਤਾਂ !"

"ਆਹੋ ਆਹੋ ਆਖਾਂਗੀ, ਸੌ ਵਾਰੀ ਆਖਾਂਗੀ ਛਿਨਾਰ, ਛਿਨਾਰ, ਰੰਨ ਪਾਕ ਦਾਮਨ ਬਣਦੀ ਹੈ। ਲਿਆ ਨੀ ਬਖਤੋ ਥੋੜਾ ਗੋਸ਼ਤ। ਦੋ ਲੜਕੀਆਂ ਇਸ ਦੇ ਹੱਥ ਫੜ ਲਓ। ਬਖਤੋ ! ਤੂੰ ਇਸ ਦੇ ਮੂੰਹ ਵਿਚ ਗੋਸ਼ਤ ਲਿਆ ਕੇ ਦੇਹ; ਥੋੜੀ ਸ਼ਰਾਬ ਭੀ ਲਈ ਆਵੀਂ, ਮੈਂ ਇਸ ਦੇ ਸਿਰ ਤੇ ਕੋਰੜਾ ਲੈ ਕੇ ਖੜੀ ਹੁੰਦੀ ਹਾਂ। ਰੰਨ ਧਰਮ ਧਰਮ ਦੀ ਦੁਹਾਈ ਪਈ ਫੇਰਦੀ ਹੈ, ਮੈਂ ਹੁਣੇ

ਇਸ ਦਾ ਧਰਮ ਸ਼ਰਮ ਇਕ ਮਿੰਟ ਵਿਚ ਕੱਢ ਸੁਟਦੀ ਹਾਂ।"

ਝਟ ਮਾਸ ਸ਼ਰਾਬ ਆ ਗਏ ਦੋ ਲੌਂਡੀਆਂ ਨੇ ਉਸ ਦੇ ਹੱਥ ਮਜ਼ਬੂਤ ਕਰਕੇ ਫੜ ਲਏ। ਬਖਤੋ ਅੱਗੇ ਹੋ ਕੇ ਸਰੂਪ ਕੌਰ ਦੇ ਮੂੰਹ ਵਿਚ ਮਾਸ ਦੀ ਬੁਰਕੀ ਦੇਣ ਲਈ ਤਿਆਰ ਹੋਈ ਹੀ ਸੀ ਕਿ ਸਰੂਪ ਕੌਰ ਨੇ ਉਸ ਨੂੰ ਅਜਿਹੀ ਲੱਤ ਖਿੱਚ ਕੇ ਮਾਰੀ ਕਿ ਬਖਤੋ ਧੜੰਮ ਕਰ ਕੇ ਡਿੱਗ ਪਈ। ਇਹ ਦੇਖ ਕੇ ਵੇਸਵਾ ਨੇ ਕਾੜ ਕਾੜ ਕਰਦੇ ਕੋਰੜੇ ਸਰੂਪ ਕੌਰ ਨੂੰ ਜੜਨੇ ਸ਼ੁਰੂ ਕੀਤੇ। ਉਨ੍ਹਾਂ ਦੀ ਮਾਰ ਨਾਲ ਸਰੂਪ ਕੌਰ ਹਾਇ ਹਾਇ! ਕਰਦੀ ਤ੍ਰਬਕ ਉਠੀ ਅਤੇ ਉਸ ਨੇ ਬਹੁਤ ਸ਼ੋਰ ਪਾ ਦਿੱਤਾ। ਉਸ ਦੀ ਹਾਲ ਦੁਹਾਈ ਅਤੇ ਪੁਕਾਰ ਸੁਣ ਕੇ ਝੱਟ ਇਕ ਆਦਮੀ ਵੇਸਵਾ ਦੇ ਅੰਦਰ ਵੜ ਆਇਆ ਅਤੇ ਕਿਹਾ :–

"ਬਸ ਬਸ, ਠਹਿਰ ਜਾਓ, ਮਹਿਬੂਬਾ! ਕਯਾ ਹੋ ਰਿਹਾ ਹੈ? ਅੱਜ ਕਿਸ ਦੀ ਮੌਤ ਆਈ ਹੈ?"

ਅਜੇ ਉਹ ਆਦਮੀ ਦੂਰ ਹੀ ਸੀ ਕਿ ਕੰਜਰੀ ਉਸ ਦੀ ਆਵਾਜ਼ ਸੁਣ ਕੇ ਝੱਟ ਪਛਾਣ ਗਈ। ਉਸ ਨੇ ਘਬਰਾ ਕੇ ਕਿਹਾ :–

"ਹੈਂ! ਹੈਂ! ਨੀ ਗ਼ਜ਼ਬ ਹੋ ਗਿਆ! ਇਹ ਔਂਤ੍ਰਾ ਕਿਥੋਂ ਆ ਗਿਆ? ਛੇਤੀ ਕਰੋ, ਬੇਟੀ, ਇਸ ਨੂੰ ਚੁੱਕ ਕੇ ਹਨ੍ਹੇਰੀ ਕੋਠੜੀ ਵਿਚ ਸੁਟ ਦਿਓ ਅਤੇ ਬਾਹਰੋਂ ਜੰਦ੍ਰਾ ਮਾਰ ਦਿਓ। ਗ਼ਜ਼ਬ ਹੋ ਗਿਆ ਗ਼ਜ਼ਬ! ਯਾ ਖ਼ੁਦਾ! ਆਪਣਾ ਰਹਿਮ।" (ਅੱਗੇ ਜਾ ਕੇ) "ਆਈਏ ਜਮਾਂਦਾਰ ਜੀ ਆਈਏ, ਜੀ ਆਇਆਂ ਨੂੰ।"

ਆਏ ਤਾਂ ਸਹੀ, ਪਰ ਹੁਣੇ ਕਿਸ ਦੀ ਮੌਤ ਆਈ ਸੀ। ਇਥੇ ਕੌਣ ਰੋਂਦਾ ਸੀ? ਤੂੰ ਵੱਡੀ ਜ਼ਾਲਮ ਹੈਂ, ਆਪਣੀਆਂ ਚੇਲੀਆਂ ਨੂੰ ਬਹੁਤ ਤੰਗ ਕਰਦੀ ਹੈਂ। ਸੱਚ ਸੱਚ ਦੱਸ, ਅੱਜ ਕਿਸ ਦੀ ਮੌਤ ਆਈ ਹੈ?"

"ਨਹੀਂ ਜਮਾਂਦਾਰ ਜੀ, ਕੁਝ ਨਹੀਂ। ਮੈਂ ਕਦੇ ਕਿਸੇ ਨੂੰ ਨਹੀਂ ਮਾਰਦੀ,ਭਲਾ ਇਨ੍ਹਾਂ ਨੂੰ ਹੀ ਜੇਕਰ ਮਾਰਾਂਗੀ ਤਾਂ ਖਾਵਾਂਗੀ ਕਿੱਥੋਂ? ਇਹੋ ਤਾਂ ਮੇਰੀਆਂ ਅੰਨ-ਦਾਤਾ ਹਨ। ਇਨ੍ਹਾਂ ਨੂੰ ਤਾਂ ਮੈਂ ਪੇਟ ਦੀਆਂ ਧੀਆਂ ਨਾਲੋਂ ਵੱਧ ਕਰ ਕੇ ਰੱਖਦੀ ਹਾਂ, ਆਪ ਹੀ ਪੁੱਛ ਲਓ। ਕਿਉਂ ਨੀ ਅੜੀਓ! ਮੈਂ ਤੁਹਾਨੂੰ ਕਦੇ ਮਾਰਿਆ ਹੈ?"

"ਨਹੀਂ ਮਾਂ ਜੀ ! ਤੂੰ ਸਾਨੂੰ ਕਿਉਂ ਮਾਰੇਂਗੀ।"

"ਮਾਰਦੀ ਕਿਉਂ ? ਮੈਂ ਹੁਣੇ ਤਾਂ ਕਾੜ ਕਾੜ ਪੈਂਦੇ ਕੋਰੜਿਆਂ ਦੀ ਆਵਾਜ਼ ਸੁਣ ਕੇ ਬਾਹਰੋਂ ਦੌੜਿਆ ਆਉਂਦਾ ਹਾਂ। ਨਹੀਂ ਮਾਰਦੀ ਤਾਂ ਇੱਥੇ ਰੋਂਦਾ ਕੌਣ ਸੀ ? ਸੱਦੋ ਉਸ ਰੋਣ ਵਾਲੀ ਨੂੰ।"

ਇਹ ਸੁਣਦਿਆਂ ਹੀ ਮਹਬੂਬਜਾਨ ਬਹੁਤ ਘਬਰਾਈ, ਉਸ ਨੇ ਝੱਟ ਉੱਠ ਕੇ ਆਪਣੇ ਹੱਥੀਂ ਪਾਨ ਬਣਾਇਆ ਅਤੇ ਜ਼ਮਾਂਦਾਰ ਸਾਹਿਬ ਨੂੰ ਦਿੱਤਾ। ਪਾਨ ਦੇ ਕੇ ਬਖਤੋ ਨੂੰ ਕਹਿਣ ਲੱਗੀ :–

"ਜਾਨੀ ਬਖਤੋ ! ਉਹ ਸ਼ਾਹੀ ਅਸ਼ਰਫੀ ਤਾਂ ਚੁੱਕ ਲੈ ਆ" ਬਖਤੋ ਝੱਟ ਲੈ ਆਈ।

"ਜ਼ਮਾਂਦਾਰ ਸਾਹਿਬ ! ਇਸ ਅਸ਼ਰਫੀ ਵਿਚ ਵੱਡੀ ਬਰਕਤ ਹੈ, ਜਿਸ ਦੇ ਪਾਸ ਇਹ ਰਹਿੰਦੀ ਹੈ ਉਹ ਕਦੇ ਭੁੱਖਾ ਨਹੀਂ ਰਹਿੰਦਾ। ਪਤਾ ਨਹੀਂ ਇਸ ਵਿਚ ਕੀ ਜਾਦੂ ਭਰਿਆ ਹੋਇਆ ਹੈ। ਇਹ ਅਕੱਲੀ ਤਾਂ ਕਦੇ ਰਹਿੰਦੀ ਹੀ ਨਹੀਂ। ਜਿਸ ਦੇ ਘਰ ਰਹਿੰਦੀ ਹੈ, ਉਸ ਦਾ ਘਰ ਰੁਪਿਆਂ ਨਾਲ ਭਰਿਆ ਰਹਿੰਦਾ ਹੈ। ਮੈਂ ਖ਼ੁਦ ਇਸ ਨੂੰ ਅਜ਼ਮਾ ਕੇ ਵੇਖਿਆ ਹੈ। ਆਪ ਮੇਰੇ ਖ਼ੈਰਖ਼ਾਹ ਹੋ, ਇਸ ਲਈ ਇਹ ਨਿਆਮਤ ਮੈਂ ਆਪ ਨੂੰ ਭੇਟ ਕਰਦੀ ਹਾਂ।"

"ਦੇਖਾਂ ਤਾਂ ਕਿਹੀ ਅਸ਼ਰਫੀ ਹੈ ! ਬੇਸ਼ਕ ਹੈ ਤਾਂ ਓਹੋ, ਪਰ ਮੈਨੂੰ ਇਸ ਦੀ ਜ਼ਰੂਰਤ ਨਹੀਂ। ਖ਼ੁਦਾ ਨੇ ਮੈਨੂੰ ਪਹਿਲਾਂ ਤੋਂ ਹੀ ਬਹੁਤ ਕੁੱਛ ਦੇ ਰੱਖਿਆ ਹੈ। ਰੱਖ ਲੈ ਤੁਹੀਂ, ਮੈਨੂੰ ਲੋੜ ਨਹੀਂ।"

"ਨਹੀਂ ਜ਼ਮਾਂਦਾਰ ਜੀ। ਇਹ ਤੁਹਾਨੂੰ ਜ਼ਰੂਰ ਲੈਣੀ ਪਵੇਗੀ। ਇਹ ਤੁਹਾਡੇ ਵਾਸਤੇ ਹੀ ਮੈਂ ਸੰਭਾਲ ਰੱਖੀ ਸੀ। ਮੈਂ ਸੁਣਿਆ ਹੈ ਤੁਹਾਡੇ ਘਰ ਬਾਲ ਬੱਚਾ ਹੋਣ ਵਾਲਾ ਹੈ, ਖ਼ੁਦਾ ਕਰੇ ਤੁਹਾਡੇ ਘਰ ਨੇਕਬਖਤ ਕੋਈ ਲੜਕਾ ਹੋਵੇ ਅਤੇ ਉਸ ਦੀ ਉਮਰ ਬਲੰਦ ਹੋਵੇ।"

"ਹਾਂ, ਹੈ ਤਾਂ ਅਜੇਹਾ ਹੀ।"

"ਤਦੇ ਤਾਂ ਇਹ ਅਸ਼ਰਫੀ ਮੈਂ ਤੁਹਾਨੂੰ ਦੇਂਦੀ ਹਾਂ ਇਸ ਨੂੰ ਜੁੰਮੇ ਵਾਲੇ ਦਿਨ ਥੋੜੇ ਜਿਹੇ ਲੋਬਾਣ ਦੀ ਧੂਣੀ ਦੇ ਦੇਣੀ ਅਤੇ ਆਪਣੀ ਵਹੁਟੀ ਦੇ ਗਲ ਪਾ ਦੇਣੀ, ਫੇਰ ਬੱਚਾ ਜਣਨ ਵਿਚ ਕੋਈ ਤਕਲੀਫ਼ ਹੋਵੇ ਤਾਂ ਮੇਰਾ ਜ਼ਿੰਮਾਂ, ਕਿਸੇ

ਚੀਜ਼ ਦੀ ਛਾਇਆ ਨਹੀਂ ਪਵੇਗੀ।"

"ਚੰਗਾ ! ਜਦ ਤੁਸੀਂ ਇਸ ਦੇ ਲਈ ਇੰਨੀ ਜ਼ਿਦ ਕਰਦੇ ਹੋ ਤਾਂ ਮੈਂ ਲੈ ਹੀ ਲੈਂਦਾ ਹਾਂ, ਪਰ ਰਤਾ ਉਸ ਰੋਣ ਵਾਲੀ ਨੂੰ ਤਾਂ ਸੱਦੋ ਦੇਖਾਂ ਉਹ ਕਿਉਂ ਰੋਂਦੀ ਸੀ ?"

ਮਹਬੂਬਜਾਨ ਦੀ ਜਾਨ ਫੇਰ ਨਿਕਲਣ ਪਰ ਆਈ। ਉਸ ਨੇ ਆਪਣੇ ਮਨ ਵਿਚ ਕਿਹਾ, ਵੇਖੋ ਇਸ ਨਿਪੁਤ੍ਰੇ ਨੂੰ ਇਕ ਅਸ਼ਰਫੀ ਦੇਣ ਨਾਲ ਭੀ ਕੰਮ ਨਹੀਂ ਬਣਿਆ। ਹਾਇ ਲਾਲਚ ! ਮੋਇਆ ਹੋਰ ਭੀ ਕੁਝ ਝਾੜਨਾ ਚਾਹੁੰਦਾ ਹੈ। ਖੈਰ, ਇਹ ਠੱਗ ਹੈ ਅਤੇ ਮੈਂ ਠੱਗਾਂ ਦੀ ਮਾਂ ਹੈਗੀ ਹਾਂ। ਮੈਂ ਵੀ ਇਸ ਨੂੰ ਹੁਣ ਗੱਲਾਂ ਵਿਚ ਹੀ ਟਰਕਾਉਂਦੀ ਹਾਂ।" ਉਸ ਨੇ ਹੱਥ ਜੋੜ ਕੇ ਕਿਹਾ :—

"ਜਮਾਂਦਾਰ ਜੀ, ਤੁਸੀਂ ਤਾਂ ਮੇਰੇ ਮਿਹਰਬਾਨ ਹੋ। ਤੁਹਾਡੀ ਬਦੌਲਤ ਤਾਂ ਰੋਟੀਆਂ ਅਸੀਂ ਖਾ ਰਹੇ ਹਾਂ। ਉਸ ਨੂੰ ਵੇਖ ਕੇ ਕੀ ਕਰੋਗੇ ? ਉਹ ਰੰਨ ਐਵੇਂ ਹੀ ਚੀਕਣ ਲੱਗ ਪਈ ਸੀ, ਮੈਂ ਕਿਸੇ ਨੂੰ ਮਾਰਦੀ ਕੁਟਦੀ ਨਹੀਂ, ਕਿਉਂਕਿ ਮੇਰਾ ਰੋਜ਼ਗਾਰ ਹੀ ਇਹਨਾਂ ਦੇ ਸਿਰ ਸਦਕਾ ਹੈ। ਤੁਸੀਂ ਅੱਜ ਕੱਲ ਰਾਤ ਨੂੰ ਕਦੇ ਆਏ ਹੀ ਨਹੀਂ, ਜੇਕਰ ਫੁਰਸਤ ਮਿਲੇ ਤਾਂ ਕਦੇ ਆਓ। ਇਕ ਨਵੀਂ ਚੀਜ਼ ਆਈ ਹੈ।"

"ਅੱਛਾ ਦੇਖਿਆ ਜਾਵੇਗਾ, ਹੁਣ ਤਾਂ ਮੈਂ ਜਾਂਦਾ ਹਾਂ, ਪਰ ਤਾਂ ਭੀ ਮਹਬੂਬਜਾਨ ! ਤੈਨੂੰ ਜਤਲਾ ਦੇਂਦਾ ਹਾਂ ਕਿ ਜੇਕਰ ਤੂੰ ਫਿਰ ਕਿਸੇ ਨੂੰ ਮਾਰੇਂਗੀ ਤਾਂ ਤੇਰੇ ਹੱਕ ਵਿਚ ਚੰਗਾ ਨਹੀਂ ਹੋਵੇਗਾ, ਕਿਉਂਕਿ ਤੇਰੀਆਂ ਬਹੁਤ ਸ਼ਿਕਾਇਤਾਂ ਪਹੁੰਚਦੀਆਂ ਰਹਿੰਦੀਆਂ ਹਨ।"

ਜਮਾਂਦਾਰ ਸਾਹਿਬ ਚਲੇ ਗਏ। ਮਹਬੂਬਜਾਨ ਦੇ ਸਿਰੋਂ ਬਲਾ ਟਲੀ। ਜਮਾਂਦਾਰ ਦੇ ਅਚਾਨਕ ਪਹੁੰਚ ਜਾਣ ਕਰ ਕੇ ਵਿਚਾਰੀ ਸਰੂਪ ਕੌਰ ਕੁਝ ਸਮੇਂ ਲਈ ਵਿਪਤਾ ਤੋਂ ਬਚ ਗਈ। ਲੌਂਡੀਆਂ ਨੇ ਉਸ ਨੂੰ ਫੜ ਕੇ ਹਨੇਰੀ ਕੋਠੜੀ ਵਿਚ ਕੈਦ ਕਰ ਦਿੱਤਾ। ਉਸ ਦੇ ਪੈਰਾਂ ਵਿਚ ਭਾਰੀਆਂ ਭਾਰੀਆਂ ਲੋਹੇ ਦੀਆਂ ਬੇੜੀਆਂ ਪਾ ਦਿੱਤੀਆਂ। ਤਿੰਨ ਦਿਨ ਤੱਕ ਉਸ ਦੇ ਖਾਣ ਪੀਣ ਦੀ ਕਿਸੇ ਨੇ ਸੁੱਧ ਨਾ ਲਈ। ਅਤੇ ਉਹ ਆਪਣੀ ਹੋਣੀ ਦਾ ਸ਼ੁਕਰ ਤੇ ਸਬਰ ਨਾਲ ਟਾਕਰਾ ਕਰਦੀ ਰਹੀ ਪਰ ਈਨ ਨਾ ਮੰਨੀ। ੦

# ੨੦

ਰਾਜਸਥਾਨ ਦੇ ਅਰਵਲੀ ਪਹਾੜ ਦੀ ਘਾਟੀ ਵਿਚ ਇਕ ਸੁਡੋਲ ਸਰੀਰ ਵਾਲਾ ਸਾਧੂ ਜਾ ਰਿਹਾ ਸੀ। ਜੇਠ ਮਹੀਨੇ ਦੀ ਗਰਮ ਲੂ ਆਸ ਪਾਸ ਦੀ ਰੇਤ ਨੂੰ ਸਾੜਦੀ ਚਲੀ ਜਾ ਰਹੀ ਸੀ। ਗਰਮੀ ਤੋਂ ਵਿਆਕੁਲ ਹੋ ਸਾਧੂ ਕਦੀ ਕਦੀ ਤੂੰਬੀ ਵਿਚੋਂ ਪਾਣੀ ਲੈ ਆਪਣੇ ਮੂੰਹ ਨੂੰ ਠਾਰਦਾ ਸੀ–ਪਾਣੀ ਦੀ ਬੂੰਦ ਤਕ ਵੀ ਨਜ਼ਰ ਆਉਣ ਦੀ ਆਸ ਨਹੀਂ ਸੀ। ਆਪਣੇ ਅੰਦਰ ਭਾਰੀ ਦੁੱਖਾਂ ਤੇ ਕਸ਼ਟਾਂ ਲਈ ਉਹ ਆਪਣੀ ਹੋਣੀ ਨੂੰ ਵੰਗਾਰਦਾ ਜਾ ਰਿਹਾ ਸੀ। ਪਰ ਉਸ ਦੇ ਮੂੰਹ ਉਪਰ ਹਾਲੀਂ ਵੀ ਇਕ ਚਮਕ ਸੀ। ਅਰਵਲੀ ਪਹਾੜ ਵਿਚ ਜੇਹੜੇ ਜਲ ਦੇ ਝਰਨੇ ਹਨ, ਉਹ ਇਸ ਵੇਲੇ ਸੁੱਕੇ ਪਏ ਹਨ। ਵੱਡਾ ਤਲਾ ਉਥੋਂ ਤਿੰਨ ਕੋਹ ਦਸੀਦਾ ਸੀ। ਇਸ ਲਈ ਉਹ ਇਸ ਵਿਚਾਰ ਵਿਚ ਸੀ ਕਿ "ਮੈਂ ਹੁਣ ਕੀ ਕਰਾਂ, ਕਿਧਰ ਜਾਵਾਂ ?"

ਏਨੇ ਵਿਚ ਅਚਾਨਕ ਹੀ ਉਸ ਦੀ ਨਜ਼ਰ ਬਹੁਤ ਦੂਰ ਦੀ ਕਿਸੇ ਚੀਜ਼ ਉਤੇ ਪਈ। ਪੈਂਦਿਆਂ ਹੀ ਉਹਦਾ ਮੁਰਝਾਇਆ ਹੋਇਆ ਮਨ ਹਰਾ ਹੋ ਗਿਆ। ਇਸ ਸੁੱਕੇ ਜੰਗਲ ਵਿਚ ਹਰਿਆਲੀ ਦੇ ਚਿੰਨ੍ਹ ਦੇਖ ਕੇ ਇਸ ਨੇ ਨਿਸਚੇ ਕਰ ਲਿਆ ਕਿ ਉਥੇ ਪਾਣੀ ਜ਼ਰੂਰ ਹੈ। ਬੱਸ ਉਸੇ ਅਸਥਾਨ ਪੁਰ ਜਾਣ ਦੀ ਆਸ ਕਰ ਕੇ ਉਹ ਸਾਧੂ ਛੇਤੀ ਛੇਤੀ ਕਦਮ ਚੁਕਦਾ ਹੋਇਆ ਡਿਗਦਾ ਢਹਿੰਦਾ ਅਤੇ ਠੋਕਰਾਂ ਖਾਂਦਾ ਜਾਣ ਲੱਗਾ। ਉਹ ਹਰਿਆਲੀ ਕਿਸੇ ਦੀ ਕੀਤੀ ਹੋਈ ਹਰਿਆਲੀ ਨਹੀਂ ਸੀ, ਇਕ ਹਮੇਸ਼ ਵਗਣ ਵਾਲੇ ਝਰਨੇ ਵਿਚੋਂ ਥੋੜ੍ਹਾ ਥੋੜ੍ਹਾ ਪਾਣੀ ਨਿਕਲ ਕੇ ਪਾਸ ਵਾਲੇ ਤਲਾ ਵਿਚ ਪੈ ਰਿਹਾ ਸੀ। ਉਸੇ ਦੇ ਕਿਨਾਰੇ ਕਿਨਾਰੇ ਹਰਾ ਘਾਹ ਅਤੇ ਕਈ ਤਰ੍ਹਾਂ ਦੇ ਬ੍ਰਿਛ ਬੂਟੇ ਲੱਗੇ ਹੋਏ ਸਨ। ਇਸ ਝਰਨੇ ਦੇ ਬ੍ਰਿਛਾਂ ਦੀ ਓਟ ਵਿਚ ਬੈਠੇ ਹੋਏ ਪੰਖੀ ਅਨੰਦ ਨਾਲ ਆਪੋ ਆਪਣੀ ਬੋਲੀ ਬੋਲਦੇ ਹੋਏ ਪ੍ਰਸੰਨ ਹੋ ਰਹੇ ਸਨ।

## ਦੰਪਤੀ ਪਿਆਰ

ਇਹ ਮਨੁੱਖ ਇਧਰ ਉਧਰ ਨਜ਼ਰ ਫੇਰਦਾ ਹੋਇਆ ਜਿਉਂ ਹੀ ਉਸ ਹਰਿਆਲੀ ਦੇ ਅੰਦਰ ਪਹੁੰਚਿਆ ਤਾਂ ਅਚਾਨਕ ਉਸ ਦੀ ਨਜ਼ਰ ਇਕ ਕੁੰਡ ਉੱਪਰ ਪਈ। ਕੁੰਡ ਕੋਈ ਬਹੁਤ ਲੰਬਾ ਚੋੜਾ ਨਹੀਂ ਸੀ ਅਤੇ ਨਾ ਉਸ ਦੀਆਂ ਚੰਗੀਆਂ ਪੌੜੀਆਂ ਹੀ ਸਨ, ਉਹ ਕੁੰਡ ਸਿਰਫ ਪੰਦਰਾਂ ਫੁੱਟ ਲੰਬਾ ਅਤੇ ਏਨਾਂ ਹੀ ਚੌੜਾ ਹੋਵੇਗਾ, ਪਰ ਪਾਣੀ ਨਾਲ ਲਬਾਲਬ ਭਰਿਆ ਹੋਇਆ ਸੀ। ਉਸ ਦਾ ਪਾਣੀ ਇਕ ਨਾਲੀ ਰਾਹੀਂ ਹੌਲੀ ਹੌਲੀ ਅੱਗੇ ਜਾ ਰਿਹਾ ਸੀ ਅਤੇ ਅੰਦਰੋਂ ਹੋਰ ਪਾਣੀ ਨਿਕਲਦਾ ਆਉਂਦਾ ਸੀ। ਮਤਲਬ ਇਹ ਕਿ ਇਸ ਦਾ ਪਾਣੀ ਨਾ ਘੱਟ ਹੁੰਦਾ ਸੀ ਅਤੇ ਨਾ ਵੱਧ। ਇਸ ਕੁੰਡ ਨੂੰ ਦੇਖ ਕੇ ਉਸ ਸਾਧੂ ਨੂੰ ਏਨਾਂ ਸੁਖ ਹੋਇਆ ਜਿੰਨਾ ਕਿਸੇ ਨੂੰ ਆਪਣੇ ਪਿਆਰੇ ਦੇ ਮਿਲਿਆਂ ਹੁੰਦਾ ਹੈ। ਉਸ ਅਨੰਦ ਨਾਲੋਂ ਇਹ ਅਨੰਦ ਕੁਝ ਘੱਟ ਨਹੀਂ ਸੀ। ਸੱਚ ਹੈ, ਗੁਰੂ ਜੀ ਦਾ ਵਚਨ ਹੈ—"ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥" ਇਸ ਤਰ੍ਹਾਂ ਅਨੰਦ ਹੋ ਕੇ ਉਹ ਮਨੁੱਖ ਉਸ ਕੁੰਡ ਨੂੰ ਦੇਖ ਹੀ ਰਿਹਾ ਸੀ ਕਿ ਕਿਸੇ ਨੇ ਉਸ ਦਾ ਸੱਜਾ ਪੈਰ ਫੜ ਕੇ ਖਿੱਚਿਆ। ਉਸ ਦੇ ਖਿਚਦਿਆਂ ਹੀ ਉਹ ਸਾਧੂ ਅਜੇਹਾ ਪਟਾਕ ਕਰ ਕੇ ਡਿੱਗਾ ਕਿ ਉਸ ਦਾ ਮੱਥਾ ਫਟ ਗਿਆ। ਉਹ ਟੰਗ ਫੜਨ ਵਾਲਾ ਕੌਣ ਸੀ ਅਤੇ ਉਸ ਦਾ ਮਤਲਬ ਕੀ ਸੀ ? ਇਸ ਗੱਲ ਨੂੰ ਉਹ ਸਾਧੂ ਨਾ ਜਾਣ ਸਕਿਆ। ਉਹ ਤਰੇਹ ਨਾਲ ਤਾਂ ਪਹਿਲਾਂ ਹੀ ਵਿਆਕੁਲ ਸੀ, ਫੇਰ ਉਸ ਦੇ ਅਚਾਨਕ ਡਿੱਗਣ ਅਤੇ ਮੱਥਾ ਫਟ ਜਾਣ ਕਰ ਕੇ ਲਹੂ ਦਾ ਨਿਕਲਣਾ ਉਸ ਦੀ ਮੂਰਛਾ ਲਈ ਥੋੜਾ ਨਹੀਂ ਸੀ। ਜਿਸ ਵੇਲੇ ਉਹ ਧੂਹੀ ਜਾ ਰਿਹਾ ਸੀ, ਉਸ ਵੇਲੇ ਉਸ ਸਾਧੂ ਨੂੰ ਕੁਝ ਭੀ ਖ਼ਬਰ ਨਹੀਂ ਸੀ ਕਿ ਮੈਨੂੰ ਕੋਈ ਘਸੀਟੀ ਜਾਂਦਾ ਹੈ, ਅਤੇ ਮੇਰੀ ਦੇਹ ਨੂੰ ਕੰਡੇ ਚੁਭ ਰਹੇ ਹਨ ਜਾਂ ਉਹ ਛਲੀਂਦੀ ਜਾਂਦੀ ਹੈ। ਪੰਦਰਾਂ ਵੀਹ ਹੱਥ ਤੱਕ ਜਦ ਉਹ ਸਾਧੂ ਧੂਹੀਂਦਾ ਗਿਆ ਤਾਂ ਅਚਾਨਕ ਕਾੜ ਕਰ ਕੇ ਇਕ ਗੋਲੀ ਛੁੱਟੀ। ਸਾਧੂ ਦੀਆਂ ਅੱਖਾਂ ਖੁਲ੍ਹੀਆਂ ਉਸ ਨੇ ਦੇਖਿਆ ਕਿ ਇਕ ਬਘਿਆੜ ਮੋਇਆ ਪਿਆ ਹੈ, ਅਤੇ ਇਕ ਮਨੁੱਖ ਇਕ ਹੱਥ ਨੰਗੀ ਤਲਵਾਰ ਅਤੇ ਦੂਜੇ ਵਿਚ ਪਿਸਤੌਲ ਲਈ ਖੜਾ ਹੈ। ਸਾਧੂ ਨੂੰ ਵੇਖ ਉਸ ਆਦਮੀ ਨੇ ਕਿਹਾ :–

"ਅਰੇ ! ਜੀਵਤ ਹੈ ਜੀਵਤ ! ਈਸ਼੍ਵਰ ਨੇ ਮ੍ਹਾਰੀ ਮਿਹਨਤ ਸਫਲ ਕਰੀ। ਕਿਉਂ ਮਹਾਰਾਜ ! ਬੋਲੋ, ਕੇ ਖ਼ਬਰ ਹੈ ?"

ਕਮਜ਼ੋਰੀ ਅਤੇ ਅਚਾਨਕ ਬੇਹੋਸ਼ੀ ਵਿਚੋਂ ਜਾਗਣ ਕਰ ਕੇ ਪਹਿਲਾਂ ਤਾਂ ਉਸ ਸਾਧੂ ਨੇ ਕੁਝ ਨਾ ਸਮਝਿਆ, ਪਰ ਜਦ ਦੁਬਾਰਾ ਉਸ ਨੇ ਪੁਛਿਆਂ ਤਾਂ ਵੱਡੀ ਮੁਸ਼ਕਲ ਨਾਲ ਆਪਣਾ ਹੱਥ ਮੂੰਹ ਨਾਲ ਲਾਇਆ ਅਤੇ ਪਾਣੀ ਮੰਗਿਆ। ਉਸ ਮਨੁੱਖ ਨੇ ਸਾਧੂ ਦੀ ਅਵਾਜ਼ ਭਾਵੇਂ ਸੁਣੀ ਕਿ ਨਹੀਂ ਪਰ ਉਸ ਦਾ ਇਸ਼ਾਰਾ ਸਮਝ ਕੇ ਦੌੜਿਆ ਗਿਆ ਅਤੇ ਝਟ ਇਕ ਗੜਵਾ ਪਾਣੀ ਦੇ ਕੁੰਡ ਵਿਚੋਂ ਭਰ ਕੇ ਲੈ ਆਇਆ ! ਉਸ ਵਿਚੋਂ ਉਸ ਸਾਧੂ ਨੂੰ ਪਿਲਾ ਕੇ ਬਾਕੀ ਜੋ ਪਾਣੀ ਬਚਿਆ ਉਸ ਨਾਲ ਆਪਣੇ ਦੁਪੱਟੇ ਦੀਆਂ ਲੀਰਾਂ ਫਾੜ ਕੇ ਤਰ ਕੀਤੀਆਂ ਅਤੇ ਸਾਧੂ ਦੇ ਜ਼ਖਮ ਨੂੰ ਧੋ ਕੇ ਬੰਨ੍ਹ ਦਿਤੀਆਂ। ਇਸ ਤਰ੍ਹਾਂ ਜਦ ਕੁਝ ਹੋਸ਼ ਆਈ ਤਾਂ ਉਸ ਮਨੁੱਖ ਨੇ ਉਥੋਂ ਚੁੱਕ ਕੇ ਇਕ ਬ੍ਰਿਛ ਦੇ ਹੇਠਾਂ ਲਿਆ ਕੇ ਲਿਟਾ ਦਿਤਾ। ਸੰਤ ਜੀ ਨੂੰ ਕੁਝ ਅਰਾਮ ਆਇਆ ਤਾਂ ਉਹਨਾਂ ਨੇ ਕਿਹਾ :—

"ਭਾਈ ਸਾਹਿਬ ! ਆਪ ਨੇ ਮੇਰੀ ਰਖਿਆ ਕਰ ਕੇ ਬਹੁਤ ਉਪਕਾਰ ਕੀਤਾ ਹੈ, ਮਲੂਮ ਹੁੰਦਾ ਹੈ ਕਿ ਆਪ ਕਿਸੇ ਰਾਜਪੂਤ ਕੁਲ ਦੇ ਭੂਸ਼ਣ ਹੋ।"

"ਮਹਾਰਾਜ, ਮੈਂ ਬੇਸ਼ਕ ਰਾਜਪੂਤ ਕੁਲ ਮੇਂ ਪੈਦੇ ਹੋਇਓ ਹੂੰ ! ਪਰ ਮੈਂ ਐਸੇ ਕੌਣ ਸੇ ਕਾਮ ਕਰਯੇ ਹੈ ਜਿਸ ਸੇ ਤੁਮ ਹਮੇਂ ਉਸ ਪਰਮ ਪਵਿਤਰ ਜਾਤੀ ਕਾ ਜਿਸ ਮੇਂ ਮਹਾਰਾਣਾ ਪਰਤਾਪ ਸਿੰਘ ਸੂਰਬੀਰ ਪੈਦੇ ਹੂਏ ਹੈਂ, ਭੂਸ਼ਣ ਕਹਿਤੇ ਹੋ ? ਮੈਂ ਤੋ ਏਕ ਮਾਮੂਲੀ ਰਾਜਪੂਤ ਹੂੰ। ਯਹਾਂ ਸੇ ਚਾਰ ਪਾਂਚ ਕੋਸ ਪਰ ਹਮਾਰੋ ਗਾਂਵ ਹੇ। ਉਸ ਕਾ ਜਾਗੀਰਦਾਰ ਮ੍ਹਾਰਾ ਭਾਈ ਬਿਸਾਲ ਸਿੰਗ ਹੇ। ਮੈਂ ਉਂਕੇ ਸਗੋ ਭਾਈ ਹੂੰ। ਮੇਰੋ ਨਾਮ ਰਾਮ ਸਿੰਗ ਹੈ। ਅਠੇ ਮੇਂ ਆਜ ਸ਼ਿਕਾਰ ਕਰਣ ਆਇਆ ਹੂੰ। ਇਸ ਜੰਗਲ ਮੇਂ ਏਕ ਸ਼ੇਰ ਰਹਿਤਾ ਹੇ। ਗਰਮੀ ਕੇ ਦਿਨਾਂ ਮੇਂ ਸ਼ੇਰ ਕੀ ਸ਼ਿਕਾਰ ਦੁਪਹਿਰ ਕੋ ਹੋਤੀ ਹੇ। ਮੇਂ ਉਸ ਕੀ ਤਾਕ ਮੇਂ ਬੈਠੇ ਹਤੋ, ਕਿ ਇਤਨਾ ਮੇਂ ਇਹ ਭੇੜੀਓ ਮ੍ਹਾਰੀ ਡੀਠ ਮੇਂ ਪੜਯੋ, ਅਰ ਮੇ ਗੋਲੀ ਮਾਰ ਕੇ ਠਾਰ ਕਰ ਦੀਨੋ। ਮੈਂ ਸੁਣਤੋ ਥਾ ਕਿ ਇਸ ਜੰਗਲ ਮੇਂ ਇਕ ਭੇੜੀਓ ਰਹਿਤੋ ਹੇ ਜੋ ਬਹੁਤ ਖ਼ੂਨੀ ਹੇ। ਮਾਰੇ ਡਰ ਕੇ ਬਹਾਦਰ ਲੋਕ ਭੀ ਕਾਂਪਣ ਲੱਗ ਜਾਤੇ ਥੇ, ਕਿਉਂ ਜੋ ਉਹ ਭੇੜੀਓ ਬਾਲਕਾਂ ਨੇ ਤੋ ਕੈ ਵਡਾਂ ਮਨੁੱਖਾਂ ਨੇ ਭੀ ਨਹੀਂ ਛੋੜਤੋ। ਸੋ ਆਜ ਅਚਾਨਕ ਮੇਰੀ ਡੀਠ ਮਾਂ ਤਮੇਂ ਲੀਏ ਜਾਤੋ ਪੜਿ ਗਯੋ ਮੈਂ ਝਟੀ ਗੋਲੀ ਸੇ ਠਾਰ ਦੀਨੂੰ।

ਅਬ ਥਾਰੇ ਦਰਦ ਕੀ ਕੇ ਖ਼ਬਰ ਹੇ ? ਥਾਰਾ ਮਾਂ ਕੁਛ ਤਾਕਤ ਹੋਇ ਤੋ ਹੂੰ

ਆਪਣਾ ਘੋੜਾ ਪਰ ਤੁਮਾ ਕੂੰ ਸਵਾਰ ਕਰ ਕੇ ਆਪਣੇ ਗਾਂਵ ਮੇਂ ਲੇ ਚਲੂੰ । ਤਿਸ ਜੰਗਲ ਮੇਂ ਅਬ ਰਹਿਣਾ ਠੀਕ ਨਹੀਂ ।"

"ਭਾਈ ਸਾਹਿਬ ! ਤੁਸਾਂ ਮੇਰੇ ਪਰਾਣ ਬਚਾ ਕੇ ਜੋ ਮੇਰੇ ਉਤੇ ਉਪਕਾਰ ਕੀਤਾ ਹੈ ਉਸ ਦੇ ਲਈ ਮੈਂ ਆਪ ਨੂੰ ਦਿਲੋਂ ਅਸੀਸ ਦੇਂਦਾ ਹਾਂ। ਆਪ ਵਡੇ ਸੂਰਬੀਰ ਹੋ। ਇਸ ਵੇਲੇ ਮੈਂ ਤੁਹਾਡੀ ਸ਼ਰਨ ਹਾਂ। ਜਿਸ ਤਰ੍ਹਾਂ ਆਪ ਚੰਗਾ ਸਮਝੋ ਕਰੋ। ਮੈਂ ਆਪ ਨਾਲ ਚਲਾ ਜਾਂਦਾ ਹਾਂ ਤੁਸੀਂ ਇਕ ਉਦਾਰ ਕੌਮ ਦੇ ਸਪੁਤਰ ਹੋ, ਪਰ ਮੈਨੂੰ ਆਪਣੇ ਗਾਂਵ ਲੈ ਜਾਣ ਵਿਚ ਤੁਹਾਨੂੰ ਬਹੁਤ ਖੇਚਲ ਹੋਵੇਗੀ, ਇਸ ਲਈ ਮੇਰਾ ਕਹਿਣਾ ਮੰਨੋ ਤਾਂ ਮੈਨੂੰ ਕਿਸੇ ਰਾਹ ਉਪਰ ਲਿਟਾ ਦਿਓ, ਉਥੇ ਪਰਮੇਸ਼ਵਰ ਕਿਸੇ ਨ ਕਿਸੇ ਤਰ੍ਹਾਂ ਮੇਰਾ ਬੇੜਾ ਪਾਰ ਲਾ ਦੇਵੇਗਾ।"

"ਨਹੀਂ ਮਹਾਰਾਜ ! ਐਸੀ ਬਾਤ ਹਮ ਸੇ ਨਹੀਂ ਹੋ ਸਕਤੀ। ਤੁਮੇਂ ਐਸੀ ਦਸ਼ਾ ਮਾਂ ਛੋਡ ਕੇ ਮੈਂ ਕਭੀ ਨਹੀਂ ਜਾ ਸਕਤਾ।"

ਇਹ ਆਖ ਕੇ ਉਹ ਰਾਜਪੂਤ ਝੱਟ ਉੱਠ ਖੜਾ ਹੋਇਆ ਅਤੇ ਆਪਣਾ ਘੋੜਾ ਬ੍ਰਿਛ ਨਾਲੋਂ ਖੋਲ੍ਹ ਲਿਆਇਆ। ਅਰਾਮ ਨਾਲ ਚੁਕ ਕੇ ਉਸ ਸਾਧੂ ਨੂੰ ਉਸ ਨੇ ਘੋੜੇ ਉੱਪਰ ਬਿਠਾਇਆ ਅਤੇ ਆਪ ਨਾਲ ਹੋ ਤੁਰਿਆ।

o

# ੨੧

ਜਿਸ ਵੇਲੇ ਰਾਮ ਸਿੰਹ ਸਾਧੂ ਜੀ ਨੂੰ ਲੈ ਕੇ ਆਪਣੇ ਪਿੰਡ ਦੀ ਹਵੇਲੀ ਪਾਸ ਪਹੁੰਚਾ ਤਾਂ 'ਟਨ ਟਨ, ਟਨ, ਟਨ' ਕਰ ਕੇ ਯਾਰਾਂ ਵਜੇ। ਹਵੇਲੀ ਦਾ ਦਰਵਾਜ਼ਾ ਖੁਲ੍ਹਦਿਆਂ ਹੀ ਉਪਰੋਂ "ਹੋ ! ਹੋ !! ਹੋ !!! ਦੀ ਅਵਾਜ਼ ਆਈ। ਇਹ ਸੁਣਦਿਆਂ ਹੀ ਸਾਧੂ ਨੇ ਪੁਛਿਆ :-

"ਭਾਈ ਰਾਮ ਸਿੰਘ ਜੀ ! ਇਹ ਕੌਣ ਜੋ ਮਤਵਾਲੇ ਵਾਂਗ ਗੱਜਦਾ ਹੈ ?"

'ਮਹਾਰਾਜ, ਤੁਮ ਨੇ ਕੈ ਕਹੂੰ ! ਤੁਮ ਕੁਛ ਪੂਛੋ ਨਹੀਂ'। ਤੁਮ ਥਕੇ ਮਾਂਦੇ ਹੋ, ਅਬ ਅਰਾਮ ਕਰੋ। ਕਲ੍ਹ ਤੁਮ ਨੇ ਸੁਣਾਵਾਂਗਾ।"

"ਨਹੀਂ ਭਾਈ, ਕੱਲ੍ਹ ਨਹੀਂ, ਅੱਜ ਹੀ ਆਖ।"

ਅਜੇ ਰਾਮ ਸਿੰਘ ਸੰਤ ਜੀ ਦੇ ਸਵਾਲ ਦਾ ਕੁਝ ਜਵਾਬ ਦੇ ਨਹੀਂ ਸਕਿਆ ਸੀ ਕਿ ਫੇਰ ਅਵਾਜ਼ ਆਈ :-"ਮਾਰੋ ਮਾਰੋ ਸਾਲੇ ਕੋ ਮਾਰੋ। ਅਰੇ ਸ਼ਰਾਬ ਨਹੀਂ ਦੇ ? ਸ਼...ਰਾ...ਬ" ਇਹ ਸੁਣਦਿਆਂ ਸੰਤ ਜੀ ਨੇ ਕਿਹਾ- "ਭਈ ਮੈਨੂੰ ਇਸ ਸ਼ਰਾਬੀ ਦੀ ਹਵੇਲੀ ਵਿਚ ਨਾ ਲੈ ਜਾ। ਇਸ ਹਵੇਲੀ ਵਿਚ ਜਾਣ ਨਾਲ ਮੇਰਾ ਸਰੀਰ ਭੀ ਅਪਵਿੱਤਰ ਹੋ ਜਾਵੇਗਾ। ਮੈਂ ਇਸ ਹਵੇਲੀ ਵਿਚ ਅੰਨ ਦਾ ਇਕ ਦਾਣਾ ਭੀ ਨਹੀਂ ਖਾਵਾਂਗਾ।" ਇਹ ਗੱਲਾਂ ਅਜੇ ਹੁੰਦੀਆਂ ਹੀ ਸਨ ਕਿ ਫੇਰ ਅਵਾਜ਼ ਆਈ 'ਅਰੇ ਏਕ ਪਯਾਲਾ ਔਰ, ਔਰ ਏਕ ਪਯਾਲਾ...ਲੇ...ਆ।' ਭਾਵੇਂ ਰਾਮ ਸਿੰਘ ਨੇ ਅਜੇ ਸਾਧੂ ਦੇ ਪ੍ਰਸ਼ਨ ਦਾ ਕੋਈ ਜਵਾਬ ਨਹੀਂ ਦਿੱਤਾ ਸੀ, ਪਰ ਸਾਧੂ ਨੇ ਉਸ ਦੇ ਮੂੰਹ ਦੇ ਭਾਵ ਅਤੇ ਉੱਪਰ ਕੋਠੇ ਤੇ ਹੁੰਦੀਆਂ ਗੱਲਾਂ ਸੁਣ ਕੇ ਸਮਝ ਲਿਆ ਕਿ ਸ਼ਰਾਬ ਪੀਣ ਵਾਲਾ ਠਾਕੁਰ ਸਾਹਿਬ ਦੇ ਸਿਵਾ ਹੋਰ ਕੋਈ ਨਹੀਂ ਕਿਉਂਕਿ ਰਾਜ ਮਹਿਲ ਵਿਚ ਐਸਾ ਕੌਣ ਆਦਮੀ ਹੋ ਸਕਦਾ ਹੈ ਜੋ ਇਸ ਤਰ੍ਹਾਂ ਨਾਲ ਆਪਣਾ ਆਚਰਣ ਰੱਖੇ। ਸੰਤ ਜੀ ਦੇ ਬਹੁਤ ਹਠ ਕਰਨ ਪਰ ਰਾਮ ਸਿੰਘ ਨੇ ਉਹਨਾਂ ਨੂੰ ਇਕ ਨਵੇਕਲੀ ਜਗ੍ਹਾ ਵਿਚ ਉਤਾਰਾ ਦਿੱਤਾ ਅਤੇ ਉਨ੍ਹਾਂ

ਦੀ ਸੇਵਾ ਦਾ ਸਾਰਾ ਪਰਬੰਧ ਕਰ ਦਿੱਤਾ। ਦੋ ਚਾਰ ਦਿਨਾਂ ਵਿਚ ਹੀ ਉਹਨਾਂ ਨੂੰ ਅਰਾਮ ਆ ਗਿਆ। ਉਥੇ ਦਸ ਬਾਰਾਂ ਦਿਨ ਰਹਿ ਕੇ ਸਾਧੂ ਜੀ ਨੇ ਰਾਮ ਸਿੰਘ ਅਤੇ ਹੋਰ ਆਉਣ ਜਾਣ ਵਾਲੇ ਲੋਕਾਂ ਪਾਸੋਂ ਮਲੂਮ ਕਰ ਲਿਆ ਕਿ "ਠਾਕਰ ਸਾਹਿਬ" ਦੀ ਉਮਰ ਕੁਲ ੨੫-੨੬ ਸਾਲ ਦੀ ਹੈ ਅਤੇ ਉਹ ਸ਼ਰਾਬ ਪੀ ਪੀ ਕੇ ਖ਼ਰਾਬ ਹੋ ਗਿਆ ਹੈ। ਉਸ ਦੇ ਸਰੀਰ ਵਿਚ ਹੁਣ ਚੰਗੀ ਤਰ੍ਹਾਂ ਉਠਣ ਬੈਠਣ ਦੀ ਵੀ ਤਾਕਤ ਨਹੀਂ ਰਹੀ। ਉਸ ਦੇ ਨੌਕਰਾਂ ਚਾਕਰਾਂ ਨੇ ਉਸ ਨੂੰ ਸ਼ਰਾਬਾਂ ਪਿਲਾ ਪਿਲਾ ਕੇ ਆਪਣਾ ਮਤਲਬ ਚੰਗੀ ਤਰ੍ਹਾਂ ਸਾਧਿਆ ਹੈ। ਇਸੇ ਇੱਲਤ ਵਿਚ ਠਾਕਰ ਸਾਹਿਬ ਦੇ ਪੰਜਾਹ ਪਿੰਡ ਉੱਜੜ ਗਏ ਹਨ। ਉਸ ਦੇ ਸਿਰ ਦੋ ਢਾਈ ਲੱਖ ਦਾ ਕਰਜ਼ਾ ਭੀ ਹੋ ਗਿਆ ਹੈ। ਨਸ਼ੇ ਵਿਚ ਆ ਕੇ ਠਾਕੁਰ ਸਾਹਿਬ ਹਰ ਕਿਸੇ ਨੂੰ ਮਾਰਨ ਲੱਗ ਪੈਂਦੇ ਹਨ।

ਇਸ ਤਰ੍ਹਾਂ ਦੀ ਹਾਲਤ ਉਸ ਠਾਕਰ ਜੀ ਦੀ ਸੁਣ ਕੇ ਸੰਤ ਬਹੁਤ ਦੁਖੀ ਹੋਏ। ਉਹਨਾਂ ਨੇ ਆਖ ਦਿਤਾ ਕਿ ਜੇਕਰ ਇਸ ਦੀ ਇਹੋ ਦਸ਼ਾ ਰਹੀ ਤਾਂ ਵਰ੍ਹੇ ਛੇ ਮਹੀਨੇ ਤਕ ਇਹ ਪਾਰ ਬੋਲ ਜਾਏਗਾ। ਉਹਨਾਂ ਨੇ ਬਥੇਰਾ ਚਾਹਿਆ ਕਿ ਮੈਂ ਹੁਣ ਇਥੋਂ ਅੱਗੇ ਨੂੰ ਜਾਵਾਂ, ਪਤਾ ਨਹੀਂ ਉਨ੍ਹਾਂ ਦਾ ਜਾਣ ਕਿਉਂ ਨਾ ਹੋ ਸਕਿਆ। ਸ਼ਾਇਦ ਠਾਕੁਰ ਸਾਹਿਬ ਦੇ ਭਾਰੀ ਦੁੱਖ ਨੇ ਉਨ੍ਹਾਂ ਨੂੰ ਜਾਣੋਂ ਰੋਕਿਆ। ਇਕ ਵੇਰੀ ਪਏ ਪਏ ਉਨ੍ਹਾਂ ਸੋਚਿਆ :-

"ਠਾਕੁਰ ਸਾਹਿਬ ਦਾ ਕੁਝ ਹੋਵੇ, ਸਾਨੂੰ ਕੀ ਮਤਲਬ ਹੈ, ਮੈਂ ਜਿਸ ਵਾਸਤੇ ਸੰਤ ਵੇਸਾ ਧਾਰਨ ਕੀਤਾ ਹੈ, ਉਸ ਦੇ ਸਿਵਾ ਮੈਨੂੰ ਹੋਰ ਕੋਈ ਕੰਮ ਨਹੀਂ ਕਰਨਾ ਚਾਹੀਦਾ। ਗੱਲ ਤਾਂ ਸੱਚੀ ਇਹੋ ਹੈ, ਪਰ ਆਪਣੇ ਅਸਲੀ ਮਤਲਬ ਨੂੰ ਛੱਡ ਕੇ ਪਤਾ ਨਹੀਂ ਮੇਰਾ ਮਨ ਇਸ ਵੇਲੇ ਏਧਰ ਕਿਉਂ ਲੱਗ ਪਿਆ ਹੈ? ਇਕ ਓਪਰੇ ਮਨੁੱਖ ਦੀ ਖੇਤੀ ਨੂੰ ਖੋਤਾ ਖਾਈ ਜਾਂਦਾ ਹੈ ਤਾਂ ਇਸ ਵਿਚ ਮੇਰਾ ਕੀ ਨੁਕਸਾਨ ਹੈ? ਪਰ ਨਹੀਂ, ਇਹ ਗੁਰਮੁਖਤਾ ਨਹੀਂ, ਭਲੇ ਆਦਮੀ ਨੂੰ ਅਜਿਹੀ ਦਸ਼ਾ ਇਕ ਭਲੇ ਘਰਾਣੇ ਦੀ ਵੇਖ ਕੇ ਬਹੁਤ ਦੁਖ ਹੁੰਦਾ ਹੈ, ਇਸ ਪਰ ਵਡਿਆਈ ਇਹ ਹੈ ਕਿ ਇਸੇ ਸ਼ਰਾਬੀ ਠਾਕੁਰ ਦੇ ਭਰਾ ਨੇ ਹੀ ਮੇਰੇ ਪ੍ਰਾਣ ਬਚਾਏ ਹਨ। ਮੈਂ ਇਸੇ ਸ਼ਰਾਬੀ ਦਾ ਧਾਨ ਖਾਧਾ ਹੈ ਇਸ ਲਈ ਮੈਨੂੰ ਭੀ ਚਾਹੀਦਾ ਹੈ ਕਿ ਮੈਂ ਇਸ ਉਪਕਾਰ ਦਾ ਬਦਲਾ ਦਿਆਂ। ਭਾਵੇਂ ਮੇਰੇ ਇਥੇ ਰਹਿਣ

ਵਿਚ ਪਿਆਰੀ ਪਤਨੀ ਦੀ ਭਾਲ ਕਰਨ ਦੇ ਕੰਮ ਵਿਚ ਦੇਰ ਪਵੇਗੀ, ਪਰ ਉਸ ਦਾ ਭੀ ਤਾਂ ਕੁਝ ਪਤਾ ਅਜੇ ਤੱਕ ਨਹੀਂ ਲੱਗਾ ਕਿ ਉਹ ਕਿਥੇ ਹੈ।

ਇਸ ਤਰ੍ਹਾਂ ਦੇ ਵਿਚਾਰ ਕਰਦੇ ਹੋਏ ਸੰਤ ਜੀ ਆਪਣੇ ਬਿਸਤਰੇ ਪਰ ਲੇਟੇ ਹੋਏ ਸਨ। ਰਾਤ ਦੇ ਕੋਈ ਦਸ ਬਜੇ ਦਾ ਵੇਲਾ ਸੀ। ਸੰਤ ਜੀ ਠਾਕੁਰ ਸਾਹਿਬ ਦੀ ਅਜਿਹੀ ਹੌਲਨਾਕ ਦਸ਼ਾ ਨੂੰ ਵਿਚਾਰਦੇ ਹੋਏ ਦੁਖੀ ਹੋ ਰਹੇ ਸਨ ਕਿ ਏਨੇ ਵਿਚ 'ਘੜਾਮ! ਘੜਾਮ! ਘੜਾਮ!" ਕਰਕੇ ਕਿਸੇ ਦੇ ਡਿੱਗਣ ਦੀ ਅਵਾਜ਼ ਆਈ। ਇਸ ਤਰ੍ਹਾਂ ਚਾਰ ਪੰਜ ਵਾਰੀ ਅਵਾਜ਼ ਹੋਈ ਤਾਂ ਸੰਤ ਹੁਰੀਂ ਬਿੜਕ ਲੈਣ ਲੱਗੇ ਕਿ ਇਹ ਕੇਹੀ ਅਵਾਜ਼ ਹੈ? ਦੋ ਪਲ ਨਹੀਂ ਗੁਜ਼ਰੇ ਸਨ ਕਿ ਠਾਕੁਰ ਸਾਹਿਬ ਦੀ ਹਵੇਲੀ ਵਿਚ ਹਾਹਾਕਾਰ ਮੱਚ ਗਿਆ, ਠਕੁਰਾਣੀਆਂ ਉੱਚੀ ਉੱਚੀ ਚੀਕਾਂ ਮਾਰ ਕੇ ਰੋਣ ਲੱਗੀਆਂ। ਪਿੰਡ ਦੇ ਸਾਰੇ ਸੁੱਤੇ ਪਏ ਲੋਕ ਉੱਠ ਬੈਠੇ, ਕਿਸੇ ਨੇ ਕਿਹਾ "ਵੱਡਾ ਅਨਰਥ ਹੋਇਆ" ਕੋਈ ਕਹਿੰਦਾ "ਜੇਹੀ ਕਰਨੀ ਤੇਹੀ ਭਰਨੀ" ਕੋਈ ਹੋਰ ਆਖਦਾ "ਅਜੇ ਕੀ ਪਤਾ ਹੈ, ਜਦ ਤੱਕ ਸਾਸ ਸਰੀਰ ਵਿਚ ਬਣੇ ਹੋਏ ਹਨ, ਤਦ ਤੱਕ ਬਹੁਤ ਆਸ ਹੈ।"

"ਸੰਤ ਜੀ, ਸੰਤ ਜੀ ਮਹਾਰਾਜ! ਜ਼ਰਾ ਆਪ ਭੀ ਜਲਦੀ ਆਓ, ਬਹੁਤ ਭਾਰੀ ਅਨਰਥ ਹੋ ਗਿਆ ਹੈ। ਮਾਰ੍ਹਾ ਸਰਬੰਸ ਨਾਸ ਹੋ ਗਿਆ ਹੈ। ਹਾਇ! ਮੈਂ ਕਿਆ ਕਰੂੰ?"

ਇਸ ਤਰ੍ਹਾਂ ਰੋਂਦੇ ਹੋਏ ਇਕ ਆਦਮੀ ਨੇ ਅਵਾਜ਼ਾਂ ਮਾਰੀਆਂ। ਇਹ ਆਦਮੀ ਹੋਰ ਕੋਈ ਨਹੀਂ, ਠਾਕੁਰ ਸਾਹਿਬ ਦਾ ਭਾਈ ਰਾਮ ਸਿੰਘ ਸੀ। ਸੰਤ ਜੀ ਝੱਟ ਉਸ ਦੀ ਅਵਾਜ਼ ਪਛਾਣ ਕੇ "ਆਇਆ, ਮੈਂ ਆਇਆ" ਕਹਿੰਦੇ ਹੋਏ ਪੈਰੋਂ ਨੰਗੇ ਠਾਕੁਰ ਦੀ ਹਵੇਲੀ ਵਿਚ ਜਾ ਪਹੁੰਚੇ, ਉਸ ਵੇਲੇ ਦਾ ਦ੍ਰਿਸ਼ ਬਹੁਤ ਦਿਲ-ਚੀਰਵਾਂ ਸੀ। ਸੰਤ ਜੀ ਨੇ ਮਲੂਮ ਕੀਤਾ ਕਿ ਠਾਕੁਰ ਸਾਹਿਬ ਕੋਠੇ ਉੱਪਰ ਟੱਟੀ ਫਿਰਨ ਗਏ ਸਨ, ਆਉਂਦੀ ਵੇਰੀ ਪੈਰ ਜੋ ਤਿਲਕਿਆ ਤਾਂ ਧੜਾਮ! ਧੜਾਮ! ਕਰ ਕੇ ਡਿੱਗਦੇ ਗਏ, ਉਨ੍ਹਾਂ ਦੇ ਸਿਰ ਵੱਡੀ ਭਾਰੀ ਸੱਟ ਲੱਗੀ ਅਤੇ ਸਿਰ ਵਿਚੋਂ ਬਹੁਤ ਸਾਰਾ ਲਹੂ ਨਿਕਲਿਆ। ਸੰਤ ਜੀ ਨੇ ਰਾਮ ਸਿੰਘ ਨੂੰ ਧੀਰਜ ਦਿੱਤਾ। ਨਾਲ ਆਪ ਚੁੱਕ ਕੇ ਠਾਕੁਰ ਸਾਹਿਬ ਨੂੰ ਡਿਉਢੀਓਂ ਬਾਹਰ ਕੱਢਿਆ ਅਤੇ ਪਲੰਘ ਉੱਪਰ ਲਿਟਾ ਦਿੱਤਾ। ਨਾੜੀ ਦੇਖ ਕੇ ਸੰਤ ਹੁਰਾਂ

ਰਾਮ ਸਿੰਘ ਨੂੰ ਕਿਹਾ–"ਕੋਈ ਫਿਕਰ ਨਹੀਂ, ਤੁਸੀਂ ਜ਼ਰਾ ਪਾਣੀ ਦੇ ਛੱਟੇ ਮਾਰੋ ਅਤੇ ਹਵਾ ਕਰੋ, ਹੁਣੇ ਇਹ ਸੁਚੇਤ ਹੋ ਜਾਣਗੇ।"

ਰਾਮ ਸਿੰਘ ਸੰਤ ਜੀ ਦੇ ਕਹੇ ਅਨੁਸਾਰ ਪਾਣੀ ਦੇ ਛੱਟੇ ਮਾਰ ਕੇ ਹਵਾ ਕਰਨ ਲੱਗਾ ਅਤੇ ਸੰਤ ਹੁਰੀ ਉਸ ਕਮਰੇ ਨੂੰ ਚੰਗੀ ਤਰ੍ਹਾਂ ਦੇਖਣ ਭਾਲਣ ਦੇ ਆਹਰ ਵਿੱਚ ਲੱਗੇ। ਇਸਤ੍ਰੀਆਂ ਨੂੰ ਧੀਰਜ ਦੇ ਕੇ ਘਰ ਭਿਜਵਾ ਦਿੱਤਾ। ਸੰਤ ਜੀ ਅਲਮਾਰੀਆਂ ਨੂੰ ਖੋਲ੍ਹ ਕੇ ਕੀ ਵੇਖਦੇ ਹਨ ਕਿ ਕਈ ਦਰਜਨਾਂ ਸ਼ਰਾਬ ਦੀਆਂ ਬੋਤਲਾਂ ਪਈਆਂ ਹੋਈਆਂ ਹਨ। ਦੇਖ ਕੇ ਰਾਮ ਸਿੰਘ ਨੂੰ ਪੁੱਛਣ ਲੱਗੇ :–

"ਕਿਉਂ ਰਾਮ ਸਿੰਘ ਜੀ! ਇਹ ਬੋਤਲਾਂ ਠਾਕੁਰ ਸਾਹਿਬ ਨੇ ਪੀਣ ਵਾਸਤੇ ਹੀ ਰੱਖੀਆਂ ਹੁੰਦੀਆਂ ਹਨ, ਕਿ ਤੁਹਾਨੂੰ ਠੇਕੇਦਾਰੀ ਦਾ ਲਾਇਸੰਸ ਮਿਲਿਆ ਹੋਯਾ ਹੈ ?"

"ਮਹਾਰਾਜ! ਕਿਆ ਪੂਛਤੇ ਹੋ ? ਆਪ ਸਿਰਫ ਇਨਕੋ ਦੇਖ ਕਰ ਘਬਰਾ ਗਏ ? ਅੰਦਰ ਚਲ ਕੇ ਆਪ ਨੂੰ ਮਲੂਮ ਹੋਵੇ ਕਿਤਨਾ ਭੰਡਾਰ ਜਮਾਂ ਹੈ। ਜ਼ਰਾ ਆਪ ਅੰਦਰ ਜਾ ਕੇ ਨਜ਼ਰ ਮਾਰੋ!"

ਰਾਮ ਸਿੰਘ ਦਾ ਉੱਤਰ ਸੁਣ ਕੇ ਸੰਤ ਹੁਰੀਂ ਅੰਦਰਲੇ ਕੋਠੇ ਵਿਚ ਗਏ, ਜਾ ਕੇ ਕੀ ਵੇਖਦੇ ਹਨ ਕਿ ਅੱਠ ਅਲਮਾਰੀਆਂ ਬੋਤਲਾਂ ਨਾਲ ਭਰੀਆਂ ਹੋਈਆਂ ਹਨ। ਸੰਤ ਹੁਰੀਂ ਬਹੁਤ ਸ਼ਰਮਾਏ ਅਤੇ ਘਬਰਾਏ ਕਿ ਮੈਂ ਕਿਸੇ ਸ਼ਰਾਬਖ਼ਾਨੇ ਵਿਚ ਤਾਂ ਨਹੀਂ ਆ ਵੜਿਆ ? ਇਸ ਤਰ੍ਹਾਂ ਚਿੰਤਨ ਕਰਦੇ ਠਾਕਰ ਦੀ ਕਿਸਮਤ ਪੁਰ ਸ਼ੋਕ ਪ੍ਰਗਟ ਕਰਦੇ ਅਤੇ ਠੰਢੇ ਹਾਹੁਕੇ ਭਰਦੇ ਆਪ ਬਾਹਰ ਨਿਕਲ ਆਏ।

ਰਾਮ ਸਿੰਘ–"ਕਿਉਂ ਸੁਆਮੀ ਜੀ! ਆਪ ਨੇ ਦੇਖ ਲੀਆ ਨਾ ? ਯਿਹ ਸਾਰਾ ਭੰਡਾਰਾ ਠਾਕਰ ਸਾਹਿਬ ਕੇ ਲੀਏ ਜਮ੍ਹਾਂ ਰਹਤਾ ਹੈ! ਠਾਕਰ ਸਾਹਿਬ ਕਿਤਨਾ ਸ਼ਰਾਬ ਰੋਜ਼ ਪੀਤੇ ਹੈਂ ? ਯਿਹ ਬਾਤ ਮੈਂ ਨਹੀਂ ਜਾਨਤਾ, ਕਿਉਂਕਿ ਮੈਂ ਸ਼ਰਾਬ ਕੋ ਛੂਤਾ ਭੀ ਨਹੀਂ ਔਰ ਇਸੀ ਲੀਏ ਵੁਹ ਮੁਝੇ ਬਨੀਆਂ ਕਹਤੇ ਹੈਂ, ਪਰ ਇਤਨਾ ਮੈਂ ਜਾਨਤਾ ਹੂੰ ਕਿ ਰਾਤ ਕੇ ਨੌਂ ਵਜੇ ਠਾਕਰ ਸਾਹਿਬ ਖਾਣਾ ਸ਼ੁਰੂ ਕਰਤੇ ਹੈਂ ਔਰ ਤੀਨ ਬਜੇ ਤੱਕ ਖਾਤੇ ਰਹਿਤੇ ਹੈਂ। ਇਤਨੇ ਸਮੇਂ ਤੱਕ ਵਹ ਅੰਨ ਤੋ ਸਿਰਫ ਦੋ ਹੀ ਛਟਾਂਕ ਖਾਤੇ ਹੋਂਗੇ ਪਰ ਸ਼ਰਾਬ ਛੇ ਘੰਟੇ ਤੱਕ ਬਰਾਬਰ ਜਾਰੀ

ਰਹਿਤੀ ਹੈ।"

ਠੀਕ ਹੈ, ਮੈਂ ਇਨ੍ਹਾਂ ਦੀ ਨਾੜੀ ਤੋਂ ਹੀ ਮਲੂਮ ਕਰ ਲਿਆ ਹੈ ਕਿ ਜਿੰਨਾਂ ਰੋਗ ਇਨ੍ਹਾਂ ਨੂੰ ਸ਼ਰਾਬ ਦਾ ਲੱਗਾ ਹੋਇਆ ਹੈ ਉਨ੍ਹਾਂ ਅੱਜ ਦੇ ਡਿੱਗ ਪੈਣ ਨਾਲ ਭੀ ਨਹੀਂ ਪੈਦਾ ਹੋਇਆ। ਇਨ੍ਹਾਂ ਦਾ ਰੋਗ ਅਸਾਧ ਹੋ ਗਿਆ ਹੈ, ਅਰਾਮ ਹੋਣਾ ਔਖਾ ਮਲੂਮ ਹੁੰਦਾ ਹੈ, ਪਰ ਜੇਕਰ ਇਹ ਸ਼ਰਾਬ ਘੱਟ ਕਰਨ ਦੀ ਹਿੰਮਤ ਕਰਨ ਤਾਂ ਮੈਂ ਕੁਝ ਯਤਨ ਕਰ ਸਕਦਾ ਹਾਂ, ਅੱਗੇ ਜੋ ਇਨ੍ਹਾਂ ਦੀ ਪ੍ਰਾਰਬਧ।"

"ਆਪ ਬੇਸ਼ੱਕ ਇਨ ਕੋ ਅਰੋਗ ਕਰ ਸਕਤੇ ਹੋ, ਅਗਰ ਇਨ੍ਹੋਂ ਨੇ ਸ੍ਵਾਰਥੀ ਨੌਕਰ ਛੋੜ ਦੇ ਤਬ ਤੋ।"

ਇਸ ਤਰ੍ਹਾਂ ਦੀ ਗੱਲ ਬਾਤ ਹੋ ਰਹੀ ਸੀ ਕਿ ਠਾਕਰ ਸਾਹਿਬ ਦੀ ਬੇਹੋਸ਼ੀ ਦੂਰ ਹੋਈ, ਉਸ ਦੇ ਦੂਰ ਹੁੰਦਿਆਂ ਹੀ ਉਨ੍ਹਾਂ ਨੇ ਫੇਰ ਕਿਹਾ "ਸ਼ਰਾਬ ਲਾਓ... ਸ਼ਰਾਬ!..." ਪਰ ਸੰਤ ਜੀ ਦੇ ਹੁਕਮ ਅਨੁਸਾਰ ਸ਼ਰਾਬ ਦੇ ਬਦਲੇ ਠਾਕਰ ਸਾਹਿਬ ਨੂੰ ਗਰਮ ਦੁੱਧ ਦਿੱਤਾ ਗਿਆ। ਜੀਭ ਨੂੰ ਦੁੱਧ ਮਲੂਮ ਹੁੰਦਿਆਂ ਹੀ ਉਨ੍ਹਾਂ ਨੇ ਹੱਥ ਮਾਰ ਕੇ ਗਲਾਸ ਡੋਲ੍ਹ ਦਿੱਤਾ। ਅਤੇ ਕਿਹਾ–ਕੌਣ ਹੈ ਰੇ ਤੂੰ! ਸ਼ਰਾਬ ਕਿਉਂ ਨਹੀਂ ਦੇਤਾ, ਕਿਆ ਮਾਰ ਖਾਨੇ ਕੀ ਇੱਛਾ ਹੈ? ਪਰ ਉਸ ਵੇਲੇ ਠਾਕਰ ਸਾਹਿਬ ਦੀ ਬਕਵਾਸ ਪੁਰ ਕਿਸੇ ਨੇ ਧਿਆਨ ਨਾ ਦਿੱਤਾ ਅਤੇ ਉਹਨਾਂ ਨੂੰ ਫੇਰ ਬੇਹੋਸ਼ੀ ਆ ਗਈ, ਉਸ ਬੇਹੋਸ਼ੀ ਵਿਚ ਪਏ ਪਏ ਹੀ ਉਨ੍ਹਾਂ ਨੂੰ ਨੀਂਦ ਆ ਗਈ। ਦੂਜੇ ਦਿਨ ਦਸ ਬਜੇ ਜਦ ਨਸ਼ਾ ਉੱਤਰ ਗਿਆ ਤਾਂ ਠਾਕਰ ਸਾਹਿਬ ਨੂੰ ਮਲੂਮ ਹੋਇਆ ਕਿ ਮੈਂ ਰਾਤੀਂ ਡਿਗ ਪਿਆ ਸਾਂ। ਉਸ ਵੇਲੇ ਉਨ੍ਹਾਂ ਇਹ ਪ੍ਰਣ ਭੀ ਕੀਤਾ ਕਿ ਮੈਂ ਹੁਣ ਬਹੁਤੀ ਸ਼ਰਾਬ ਨਹੀਂ ਪੀਵਾਂਗਾ, ਪਰ ਰਾਤ ਨੂੰ ਫੇਰ ਪਿਆਲੇ ਦੇ ਸਾਹਮਣੇ ਆਉਂਦਿਆਂ ਹੀ ਸਾਰੀਆਂ ਸਹੁੰਆਂ ਸੁਗੰਧਾਂ ਕਾਫੂਰ ਵਾਂਗ ਉੱਡ ਗਈਆਂ। ਸੰਤ ਜੀ ਦੇ ਇਲਾਜ ਨਾਲ ਠਾਕਰ ਸਾਹਿਬ ਦੀਆਂ ਸੱਟਾਂ ਤਾਂ ਚੰਗੀਆਂ ਹੋ ਗਈਆਂ, ਪਰ ਉਸ ਦਿਨ ਤੋਂ ਦੋ ਰੋਗ ਉਨ੍ਹਾਂ ਨੂੰ ਹੋਰ ਲੱਗ ਗਏ। ਇਕ ਤਾਂ ਜੀਭ ਥਥਲਾਉਣ ਲੱਗੀ ਅਤੇ ਦੂਜੇ ਕੰਬਣੀ ਛੁਟ ਪਈ। ਜੀਭ ਦਾ ਥਥਲਾਪਨ ਤਾਂ ਬਹੁਤਾ ਨਹੀਂ ਸੀ, ਪਰ ਕੰਬਣੀ ਅੰਜਹੀ ਲੱਗੀ ਕਿ ਉਹਨਾਂ ਦੇ ਹੱਥ ਵਿਚ ਇਕ ਕਾਗਜ਼ ਦਾ ਟੁਕੜਾ ਭੀ ਨਹੀਂ ਠਹਿਰ ਸਕਦਾ ਸੀ।

## ਦੰਪਤੀ ਪਿਆਰ

ਇਕ ਵਾਰੀ ਸ਼ਰਾਬ ਪੀਂਦਿਆਂ ਹੋਇਆਂ ਜਦ ਪਿਆਲਾ ਹਥੋਂ ਡਿਗ ਪਿਆ ਤਾਂ ਠਾਕਰ ਸਾਹਿਬ ਨੇ ਕਿਹਾ :-

"ਭਾਈ ਰਾਮ ਸਿੰਘ ! ਅਬ ਤੋ ਦਾਰੂ ਭੀ ਮੰਨੇ ਜਬਾਬ ਦੇਣੇ ਲਾਗਜੇ !"

"ਮਹਾਰਾਜ ! ਭਗਵਾਨ ਕੀ ਬਹੁਤ ਦਯਾ ਹੋਵੇ ਜੋ ਤੁਮ ਨੇ ਦਾਰੂ ਜਵਾਬ ਦੇ ਦੇ । ਉਸ ਦਿਨ ਸ੍ਵਾਮੀ ਜੀ ਮਹਾਰਾਜ ਕਹਤੇ ਥੇ ਕਿ ਠਾਕਰ ਸਾਹਿਬ ਮੁਝ ਸੇ ਇਲਾਜ ਕਰਾਵੇਂ ਤੋ ਮੈਂ ਉਨ੍ਹੇਂ ਬਹੁਤ ਜਲਦੀ ਚੰਗੇ ਕਰ ਦੇਊਂ । ਅਭੀ ਠਾਕਰ ਜੀ ਕੀ ਉਮਰ ਭੀ ਬੜੀ ਨਹੀਂ ਸਿਰਫ ੨੫-੨੬ ਕੀ ਤੋ ਅਵਸਥਾ ਹੈ । ਆਪ ਕੀ ਸੱਟਾਂ ਕਾ ਇਲਾਜ ਭੀ ਸ੍ਵਾਮੀ ਜੀ ਨੇ ਕੀਆ ਹੈ ।"

"ਮੈਂ ਜ਼ਰੂਰ ਇਲਾਜ ਕਰਾਵਾਂਗਾ, ਪਰ ਸ੍ਵਾਮੀ ਜੀ ਮਨੇ ਦਾਰੂ ਛੋਡਣ ਕੋ ਤੋ ਨਹੀਂ ਕਹੇਂਗੇ ਨਾ ? ਅਬ ਮ੍ਹਾਰਾ ਸੇ ਦਾਰੂ ਕਭੀ ਨਹੀਂ ਛੂਟੇਗੀ ।"

"ਮਹਾਰਾਜ ! ਤੁਮ ਉਨ ਸੇਂ ਏਕ ਬਾਰ ਬਾਤ ਚੀਤ ਤੋ ਕਰੋ ! ਵਹ ਜ਼ਰੂਰ ਤੁਮਰਾ ਭਲਾ ਕਰੇਂਗੇ, ਮ੍ਹਾਰੀ ਖਾਤਰੀ ਹੈ ।"

ਠਾਕੁਰ ਸਾਹਿਬ ਦੀ ਇੱਛਾ ਅਨੁਸਾਰ ਸੰਤ ਜੀ ਬੁਲਾਏ ਗਏ । ਠਾਕਰ ਸਾਹਿਬ ਨੇ ਆਦਰ ਨਾਲ ਉਨ੍ਹਾਂ ਨੂੰ ਇਕ ਕੁਰਸੀ ਪਰ ਬਿਠਾਇਆ ਤੇ ਮਾਮੂਲੀ ਗਲ ਬਾਤ ਦੇ ਬਾਦ ਸੰਤ ਜੀ ਨੂੰ ਕਿਹਾ :-

"ਸਵਾਮੀ ਜੀ, ਮੈਨੇ ਰਾਮ ਸਿੰਘ ਸੇ ਆਪ ਕੀ ਬਹੁਤ ਉਪਮਾਂ ਸੁਨੀ, ਆਪ ਨੇ ਹੀ ਉਸ ਦਿਨ ਮੇਰਾ ਇਲਾਜ ਕਰ ਕੇ ਮੁਝੇ ਅਰੋਗ ਕੀਆ, ਪਰੰਤੂ ਅਬ ਮੁਝੇ ਏਕ ਔਰ ਬੀਮਾਰੀ ਲੱਗ ਗਈ ਹੈ । ਮੇਰਾ ਸਰੀਰ ਕਾਂਪਨੇ ਲਗਤਾ ਹੈ ਔਰ ਕੋਈ ਭੀ ਚੀਜ਼ ਮੇਰੇ ਹਾਥ ਮੇਂ ਨਹੀਂ ਠਹਿਰ ਸਕਤੀ । ਅਗਰ ਯਿਹ ਬੀਮਾਰੀ ਜਲਦੀ ਦੂਰ ਨਾ ਹੂਈ ਤੋ ਮੈਂ ਕੁਛ ਦਿਨ ਮੇਂ ਹੀ ਮਰ ਜਾਊਂਗਾ, ਐਸਾ ਮੁਝ ਕੋ ਡਰ ਲਗਤਾ ਹੈ ! ਅਗਰ ਆਪ ਕ੍ਰਿਪਾ ਕਰ ਕੇ ਮੇਰੀ ਯੇਹ ਬੀਮਾਰੀ ਦੂਰ ਕਰਦੇਂ ਤੋ ਆਪ ਕਾ ਅਹਿਸਾਨ ਮੈਂ ਸਾਰੀ ਉਮਰ ਨਹੀਂ ਭੂਲੂੰਗਾ ।"

"ਇਹ ਬਹੁਤ ਅਨੰਦ ਦੀ ਬਾਤ ਹੈ ਕਿ ਮੈਂ ਆਪ ਦਾ ਅੰਨ ਖਾ ਕੇ ਆਪ ਦੀ ਕੁਛ ਸੇਵਾ ਕਰ ਸਕਿਆ ਹਾਂ ਅਤੇ ਵਾਹਿਗੁਰੂ ਨੇ ਆਪ ਨੂੰ ਆਰਾਮ ਪਹੁੰਚਾਇਆ ਹੈ । ਆਪ ਜਿਸ ਬੀਮਾਰੀ ਦੀ ਗੱਲ ਕਰਦੇ ਹੋ ਇਹ ਭਾਵੇਂ ਅਸਾਧ ਹੈ, ਪਰ ਜੇ ਆਪ ਮੇਰੇ ਕਹਿਣ ਅਨੁਸਾਰ ਚੱਲੋਗੇ ਤਾਂ ਆਪ ਦਾ ਇਕ ਰੋਗ ਕੀ ਸਭ ਰੋਗ ਵਾਹਿਗੁਰੂ

ਦੀ ਕ੍ਰਿਪਾ ਨਾਲ ਦੂਰ ਕਰਨ ਦਾ ਯਤਨ ਕਰਾਂਗਾ। ਪਰ ਇਲਾਜ ਕਰਨ ਤੋਂ ਪਹਿਲਾਂ ਆਪ ਨੂੰ ਇਕ ਪ੍ਰਤਿਗਜਾ ਕਰਨੀ ਪਏਗੀ। ਉਹ ਇਹ ਕਿ ਆਪ ਨੂੰ ਸ਼ਰਾਬ ਦੀ ਮਾਤਰਾ ਘਟਾਣੀ ਪਏਗੀ ਅਤੇ ਅੰਤ ਨੂੰ ਬਿਲਕੁਲ ਛੱਡਣੀ ਪਏਗੀ।"

ਇਸ ਤਰ੍ਹਾਂ ਠਾਕਰ ਸਾਹਿਬ ਨਾਲ ਸੰਤ ਜੀ ਦਾ ਜਿਸ ਵੇਲੇ ਵਾਰਤਾਲਾਪ ਹੋ ਰਿਹਾ ਸੀ ਇਕ ਖੂੰਜੇ ਵਿਚ ਬੈਠਾ ਹੋਇਆ ਇਕ ਮਨੁੱਖ ਚੁਪ ਚਾਪ ਸੁਣਦਾ ਸੀ। ਸ਼ਰਾਬ ਘਟ ਕਰਨ ਦਾ ਨਾਉਂ ਸੁਣਦਿਆਂ ਹੀ ਉਸ ਦਾ ਦਿਲ ਦੁਖੀ ਹੋਇਆ। ਉਸ ਨੇ ਸਮਝ ਲਿਆ ਕਿ ਜੇਕਰ ਸੰਤ ਦੀ ਇੱਛਾ ਅਨੁਸਾਰ ਠਾਕਰ ਤੁਰਨ ਲੱਗਾ ਤਾਂ ਮੇਰਾ ਘਰ ਉਜੜਿਆ, ਕਿਉਂਕਿ ਇਕ ਦਿਨ ਭੀ ਜਦ ਇਹ ਥੋੜੀ ਜੇਹੀ ਪੀਂਦਾ ਹੈ ਤਾਂ ਕਈ ਗੱਲਾਂ ਦੀ ਪੜਤਾਲ ਕਰਦਾ ਹੈ। ਜੇਕਰ ਇਸ ਨੇ ਬਿਲਕੁਲ ਹੀ ਸ਼ਰਾਬ ਛਡ ਦਿਤੀ ਤਾਂ ਫਿਰ ਮੇਰੇ ਖੀਸੇ ਖਾਲੀ ਹੋਣ ਵਿਚ ਕੋਈ ਦੇਰ ਨਹੀਂ। ਇਹ ਸੋਚ ਕੇ ਉਹ ਬੋਲਿਆ—

"ਮਹਾਰਾਜ ਠਾਕਰ ਜੀ ! ਸਵਾਮੀ ਜੀ ਤੋ ਆਪਣਾ ਜੈਸਾ ਹੀ ਸਾਰਾ ਸੰਸਾਰ ਨੋਂ ਸਮਝੇ ਹੈਂ ਜੋ ਤੁਮ ਨੇ ਸ਼ਰਾਬ ਛੋਡ ਦੀਆ; ਤੋ ਥਾਰੀ ਦੇਹ ਏਕ ਦਿਨ ਭੀ ਨਹੀਂ ਕਾਢੇਗੀ ਤੁਮ ਨੇ ਯਾਦ ਹੋਸ਼ੇ ਕਿ ਥਾਰੋ ਪਰਦਾਦਾ "ਗ੍ਰਾਮ ਸਿੰਘ ਜੀ ਕੋ ਐਸਾ ਹੀ ਏਕ ਠੱਗ ਸਾਧੂ ਨੇ ਕੋਈ ਖਰਾਬ ਦਵਾਈ ਦੇ ਕੇ ਪਰਾਣ ਲੈ ਲੀਏ ਥੇ। ਜੇ ਸ਼ਰਾਬ ਪੀਣੇ ਸੇ ਆਦਮੀ ਮਰ ਜਾਤਾ ਹੋਇ ਤੋ ਲਾਖਾਂ ਆਦਮੀ ਫੇਰ ਕਿਉਂ ਪੀਵੇ ਹੈਂ ? ਦਾਰੂ ਤੋ ਮਰਦਾਂ ਕੀ ਘੁੱਟੀ ਹੈ। ਜਿਸ ਨੇ ਸ਼ਰਾਬ ਨਹੀਂ ਪੀ ਤੋ ਫੇਰ ਵੋਹ ਰਾਜਪੂਤ ਹੀ ਕੈਸੇ ? ਫੇਰ ਬਾਣੀਆਂ ਅਰ ਰਾਜਪੂਤ ਮੇਂ ਕੇ ਫਰਕ ਰਹਿਓ ? ਤੁਮ ਹੀ ਬਤਾਓ।"

ਸੰਤ ਜੀ ਨੇ ਠਾਕਰ ਪਾਸੋਂ ਕੁਝ ਲੈਣਾ ਤਾਂ ਸੀ ਹੀ ਨਹੀਂ ਜੋ ਉਸ ਦੇ ਮਨ ਭਾਉਂਦੀਆਂ ਗੱਲਾਂ ਕਰਦੇ ਅਤੇ ਖੁਸ਼ਾਮਦ ਕਰਦੇ। ਉਸ ਆਦਮੀ ਦੀ ਗੱਲ ਸੁਣ ਕੇ ਉਨ੍ਹਾਂ ਨੂੰ ਬਹੁਤ ਗੁੱਸਾ ਆ ਗਿਆ, ਪਰ ਆਪਣੇ ਆਪ ਨੂੰ ਇਕ ਅਜੇਹੇ ਚੋਲੇ ਵਿਚ ਦੇਖ ਕੇ ਜਿਸ ਦਾ ਧਰਮ ਹੀ ਖਿਮਾਂ ਕਰਨਾ ਹੈ, ਅੰਦਰੇ ਅੰਦਰ ਦੱਬ ਛੱਡਿਆ। ਇਸ ਲਈ ਮਨ ਮਾਰ ਕੇ ਆਪ ਬੈਠੇ ਰਹੇ ਅਤੇ ਅਵਸਰ ਪਾ ਕੇ ਸ਼ਾਂਤ ਚਿਤ ਨਾਲ ਕਿਹਾ :—

"ਠਾਕਰ ਸਾਹਿਬ ! ਮੈਂ ਸੱਚ ਆਖਦਾ ਹਾਂ, ਇਹ ਮਨੁੱਖ ਤੁਹਾਡਾ ਅਤੇ

ਤੁਹਾਡੇ ਘਰਾਣੇ ਦਾ ਸੁਭਚਿੰਤਕ ਨਹੀਂ। ਇਸ ਨੇ ਆਪਣਾ ਮਤਲਬ ਕੱਢਣ ਵਾਸਤੇ ਹੀ ਆਪ ਨੂੰ ਸ਼ਰਾਬੀ ਬਣਾ ਛੱਡਿਆ ਹੈ। ਇਹ ਮਨੁੱਖ ਰਾਜਾ ਅਤੇ ਪਰਜਾ ਦੋਹਾਂ ਨੂੰ ਲੁੱਟਦਾ ਹੈ, ਇਸ ਲਈ ਇਹ ਚਾਹੁੰਦਾ ਹੈ ਕਿ ਆਪ ਸਦਾ ਉੱਲੂ ਦੇ ਉੱਲੂ ਬਣੇ ਰਹੋ। ਮਾਫ਼ ਕਰਨਾ, ਜੇਕਰ ਰਾਜ ਨੂੰ ਲੁੱਟਣ ਵਿਚ ਹੀ ਇਸ ਦੇ ਅਧਰਮ ਦੀ ਸਮਾਪਤੀ ਹੁੰਦੀ ਤਾਂ ਮੈਂ ਕੁਝ ਨਾ ਆਖਦਾ। ਜੇਕਰ ਆਪ ਸ਼ਰਾਬ ਨਹੀਂ ਛੱਡੋਗੇ ਤਾਂ ਦੇਖ ਲੈਣਾ ਕੁਝ ਦਿਨਾਂ ਵਿਚ ਹੀ ਆਪ ਮਰ ਜਾਓਗੇ। ਆਪ ਹੀ ਸੋਚੋ, ਸ਼ਰਾਬ ਪੀਣ ਨਾਲ ਰਿਆਸਤ ਉੱਪਰ ਕਿੰਨਾਂ ਭਾਰੀ ਕਰਜ਼ਾ ਹੋ ਗਿਆ ਹੈ। ਤੁਹਾਡੇ ਖ਼ਜ਼ਾਨੇ ਵਿਚ ਇਸ ਵੇਲੇ ਇਕ ਪੈਸਾ ਨਹੀਂ। ਜੇਕਰ ਕੋਈ ਇਹ ਆਖੇ ਕਿ ਇਹ ਕਾਰਣ ਸ਼ਰਾਬ ਪੀਣ ਕਰਕੇ ਨਹੀਂ ਤਾਂ ਸੁੱਖ, ਜਾਣ ਦਿਓ। ਮੈਨੂੰ ਕੋਈ ਮਤਲਬ ਨਹੀਂ, ਪਰ ਆਪ ਰਤਾ ਆਪਣੇ ਚਾਚੇ ਭਗਵਾਨ ਸਿੰਘ ਜੀ ਵੱਲ ਦੇਖਣਾ, ਉਹ ਅੱਸੀ ਵਰ੍ਹੇ ਦੇ ਬੁੱਢੇ ਹੋਣ ਪਰ ਭੀ ਕੇਹੇ ਮਜ਼ਬੂਤ ਅਤੇ ਰਿਸ਼ਟ-ਪੁਸ਼ਟ ਹਨ ਅਤੇ ਆਪ ਦਾ ਸਰੀਰ ਕੇਵਲ ੨੫-੨੬ ਸਾਲ ਦਾ ਹੋਣ ਪਰ ਭੀ ਕਿਸ ਤਰ੍ਹਾਂ ਨਿੱਘਰ ਗਿਆ ਹੈ?'

"ਸੱਚ ਕਹਤੇ ਹੋ ਸੁਆਮੀ ਜੀ! ਹਮਾਰੇ ਚਾਚਾ ਜੀ ਬੇਸ਼ਕ ਬੜੇ ਮਜ਼ਬੂਤ ਹੈਂ। ਮੈਂ ਜਾਣ ਗਏ ਕਿ ਮੇਰੇ ਨਾਸ ਦਾਰੂ ਨੇ ਹੀ ਕਰਾ ਹੈ! ਪਰ ਸੁਆਮੀ ਜੀ, ਸ਼ਰਾਬ, ਅੰਮ੍ਰਿਤ ਸੈਂ ਭੀ ਘਣੀ ਮੀਠੀ ਹੈ! ਹੋਠਾਂ ਕੇ ਸਾਥ ਜਬ ਲਾਗਤੀ ਹੈ ਤੋ ਰਾਜੇ ਇੰਦ੍ਰ ਭੀ ਹਾਥ ਜੋੜ ਸਾਮ੍ਹਣੇ ਖੜੇ ਹੋ ਜਾਵੇ ਹੈ! ਮਹਾਰਾਜ! ਮੇਰੋ ਅਪਰਾਧ ਖਿਮਾ ਕਰੀਓ। ਸ਼ਰਾਬ ਕੇ ਬਿਨਾ ਸੰਸਾਰ ਕਾ ਸਭ ਮੌਜ ਮਜ਼ਾ ਫੀਕਾ ਫੱਕ ਹੈ!"

"ਠਾਕਰ ਸਾਹਿਬ! ਕੁਛ ਮੇਰੀ ਭੀ ਬਾਤ ਸੁਣੋ! ਆਪ ਬਹੁਤ ਦਿਨ ਤੱਕ ਸ਼ਰਾਬ ਪੀ ਕੇ ਉਸ ਦਾ ਮਜ਼ਾ ਦੇਖ ਚੁੱਕੇ ਹੋ। ਹੁਣ ਮੇਰੇ ਕਹੇ ਲੱਗ ਕੇ ਇਕ ਛਿਮਾਹੀ ਇਸ ਨੂੰ ਛੱਡ ਕੇ ਭੀ ਦੇਖ ਲਓ। ਜੇਕਰ ਛੱਡਣ ਵਿਚ ਆਪ ਨੂੰ ਬਹੁਤਾ ਅਨੰਦ ਆਵੇ ਤਾਂ ਮੇਰਾ ਕਹਿਣਾ ਮੰਨਣਾ, ਨਹੀਂ ਤਾਂ ਮੈਂ ਆਪਣਾ ਮੂੰਹ ਲੈ ਕੇ ਚਲਿਆ ਜਾਵਾਂਗਾ।"

ਜਿਸ ਵੇਲੇ ਸੰਤ ਜੀ ਠਾਕਰ ਸਾਹਿਬ ਨੂੰ ਫੇਰ ਸ਼ਰਾਬ ਛੱਡਣ ਦਾ ਉਪਦੇਸ਼ ਦੇਣ ਲੱਗੇ ਤਾਂ ਉਹ ਆਦਮੀ ਆਪਣੇ ਮਨ ਵਿੱਚ ਹੀ ਸੜਦਾ ਭੁਜਦਾ ਰਿਹਾ। ਜੇਕਰ ਉਸ ਦਾ ਜ਼ੋਰ ਉਸ ਵੇਲੇ ਚਲਦਾ ਤਾਂ ਬਾਵਾ ਜੀ ਨੂੰ ਕੰਨੋਂ ਫੜ ਕੇ ਉਹ

ਬਾਹਰ ਕੱਢ ਦੇਂਦਾ। ਉਹ ਮਨੁੱਖ ਭਾਵੇਂ ਐਸਾ ਹੀ ਧੂਰਤ ਸੀ, ਪਰ ਰਾਜ ਸਭਾ ਵਿੱਚ ਅਜਿਹਾ ਕਰਨ ਦੀ ਉਸ ਨੂੰ ਹਿੰਮਤ ਨਾ ਪਈ। ਪਰ ਉਹ ਆਪਣੇ ਮਨ ਦੇ ਵੇਗ ਨੂੰ ਰੋਕ ਨਾ ਸਕਿਆ, ਉਸ ਨੇ ਕਿਹਾ :–

"ਮਹਾਰਾਜ! ਇਸ ਬਾਰੇ ਸੇ ਪੂਛੋ ਜੇਕਰ ਸ਼ਰਾਬ ਬੁਰੀ ਚੀਜ਼ ਹੈ ਤੋ ਬਾਦਸ਼ਾਹ ਲੋਕ ਕਿਉਂ ਪੀਤੇ ਹੈਂ, ਜੋ ਸੰਸਾਰ ਭਰ ਮਾਂ ਅਕਲਮੰਦ ਹੈਂ ?"

"ਬੇਸ਼ਕ, ਬਾਦਸ਼ਾਹ ਲੋਕ ਸ਼ਰਾਬ ਪੀਂਦੇ ਹਨ, ਪਰ ਉਹ ਵੇਲੇ ਸਿਰ ਅਤੇ ਵਿਤ ਅਨੁਸਾਰ। ਇਹ ਨਹੀਂ ਕਿ ਉਹ ਦਿਨ ਰਾਤ ਸ਼ਰਾਬ ਦੀ ਬੋਤਲ ਨੂੰ ਹੀ ਮੂੰਹ ਲਾਈ ਰੱਖਦੇ ਹੋਣ। ਜੇਕਰ ਅਜੇਹਾ ਹੁੰਦਾ ਤਾਂ ਉਨ੍ਹਾਂ ਦੀ ਬਾਦਸ਼ਾਹੀ ਇਕ ਖਿਣ ਵੀ ਨਾ ਟਿਕਦੀ। ਬੇਸ਼ਕ ਉਹ ਅਕਲਵੰਦ ਹਨ ਅਤੇ ਸਾਰੇ ਕੰਮ ਅਕਲ ਨਾਲ ਕਰਦੇ ਹਨ। ਸਾਡੇ ਸਤਿਗੁਰਾਂ ਨੇ ਭੀ ਕਿਹਾ ਹੈ :–

'ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨ।' ਵੱਡੀ ਗੱਲ ਇਹ ਹੈ ਕਿ ਸੰਖੀਆ ਆਦਿ ਹੋਰ ਨਸ਼ੀਲੀਆਂ ਚੀਜ਼ਾਂ ਦੀ ਥੋੜੀ ਮਾਤਰਾ ਭੀ ਉਸੇ ਵੇਲੇ ਆਦਮੀ ਨੂੰ ਮਾਰ ਸੁੱਟਦੀ ਹੈ, ਪਰ ਸ਼ਰਾਬ ਇਕ ਮਿੱਠੀ ਛੁਰੀ ਹੈ। ਇਹ ਹੌਲੀ ਹੌਲੀ ਮਨੁੱਖ ਨੂੰ ਆਪਣਾ ਅਹਾਰ ਬਣਾਉਂਦੀ ਹੈ।"

ਇਸ ਪਰ ਉਹ ਸੰਤ ਜੀ ਨੂੰ ਕੁਝ ਆਖਣਾ ਚਾਹੁੰਦਾ ਸੀ, ਪਰ ਠਾਕਰ ਜੀ ਦੇ ਚਿੱਤ ਉੱਪਰ ਸੰਤ ਜੀ ਦੇ ਕਥਨ ਦਾ ਅਜੇਹਾ ਅਸਰ ਹੋਇਆ ਕਿ ਉਨ੍ਹਾਂ ਨੇ ਉਸ ਆਦਮੀ ਨੂੰ ਚੰਗੀ ਤਰ੍ਹਾਂ ਝਿੜਕ ਕੇ ਚੁੱਪ ਕਰਾ ਦਿੱਤਾ। ਵਿਚਾਰੇ ਗ਼ਰੀਬ ਲੋਕ ਜੋ ਉਸ ਆਦਮੀ ਪਾਸੋਂ ਬਹੁਤ ਡਰਦੇ ਰਹਿੰਦੇ ਸਨ, ਉਨ੍ਹਾਂ ਨੇ ਵੀ ਉਸ ਦੀ ਹੇਠੀ ਵੇਖ ਕੇ ਇੱਕ ਅਵਾਜ਼ ਨਾਲ ਹਿੰਮਤ ਕਰਕੇ ਕਹਿਣਾ ਸ਼ੁਰੂ ਕੀਤਾ :–

"ਠਾਕਰ ਜੀ, ਸ੍ਵਾਮੀ ਜੀ ਮਹਾਰਾਜ ਠੀਕ ਬਤਾਵੇ ਹੈਂ। ਮਹਾਰਾਜ ਬੜੇ ਸਿਧ ਪੁਰਖ ਹੈਂ। ਇਨਕੇ ਕਿਸੀ ਬਾਤ ਕਾ ਲੋਭ ਲਾਲਚ ਹਮ ਨੇ ਨਹੀਂ ਡੀਠੇ। ਮਹਾਰਾਜ! ਹਮ ਬਹੁਤ ਦਿਨ ਸੈਂ ਥਾਰੇ ਪਾਸ ਏਕ ਅਰਜ਼ ਕਰਣੀ ਚਾਹਤਾ ਰਿਹਾ, ਪਰ ਇਨਕੇ (ਇਸ਼ਾਰਾ ਕਰਕੇ) ਡਰ ਸੇ ਮ੍ਹਾਰਾ ਮਾਂ ਹਿੰਮਤ ਨਹੀਂ ਪੜੀ। ਇਸੀ ਸੇ ਆਪ ਕਾ ਰਾਜ ਨੇ ਪਰਜਾ ਦੋਵੇਂ ਕੰਗਾਲ ਬਣ ਗਿਆ।"

ਸਾਰੇ ਲੋਕਾਂ ਨੇ ਜਦ ਸੰਤ ਜੀ ਦੀਆਂ ਗੱਲਾਂ ਦੀ ਤਾਈਦ ਕੀਤੀ ਤਾਂ

ਠਾਕਰ ਸਾਹਿਬ ਨੂੰ ਬੀ ਨਿਸਚਾ ਹੋ ਗਿਆ ਕਿ ਬੇਸ਼ਕ ਸ਼ਰਾਬ ਨੇ ਮੈਨੂੰ ਖ਼ਰਾਬ ਕਰ ਛੱਡਿਆ ਹੈ। ਸ਼ਰਾਬ ਨਾਲ ਮੇਰੀ ਅਤੇ ਮੇਰੀ ਪਰਜਾ ਦੀ ਬਹੁਤ ਬਰਬਾਦੀ ਹੋ ਗਈ ਹੈ। ਇਹ ਤਾਂ ਮੈਂ ਪਹਿਲਾਂ ਹੀ ਜਾਣਦਾ ਸਾਂ ਕਿ ਸ਼ਰਾਬ ਪੀਣ ਨਾਲ ਹੀ ਮੈਂ ਬੀਮਾਰ ਰਹਿਣ ਲੱਗਾ ਹਾਂ ਅਤੇ ਕਿਸੇ ਦਿਨ ਇਸ ਨੂੰ ਪੀਂਦਾ ਪੀਂਦਾ ਮਰ ਜਾਵਾਂਗਾ। ਰਾਜ ਦਾ ਖਜ਼ਾਨਾ ਖ਼ਾਲੀ ਅਤੇ ਪਰਜਾ ਦੀ ਕੰਗਾਲੀ ਪਰ ਜਦ ਠਾਕਰ ਸਾਹਿਬ ਨੂੰ ਕੁਝ ਸ਼ੱਕ ਪਿਆ ਤਾਂ ਉਨ੍ਹਾਂ ਨੇ ਸਭਨਾਂ ਪਾਸੋਂ ਉਸ ਦਾ ਸਬੂਤ ਮੰਗਿਆ, ਉੱਤਰ ਵਿਚ ਉਨ੍ਹਾਂ ਸ਼ਭਨਾਂ ਨੇ ਦੱਸਿਆ ਕਿ ਆਪ ਨੂੰ ਸ਼ਰਾਬ ਪਿਲਾ ਪਿਲਾ ਕੇ ਇਨ੍ਹਾਂ ਖ਼ੂਬ ਲੁਟਿਆ ਹੈ। ਕਾਲ ਦੇ ਦਿਨਾਂ ਵਿਚ ਜਦ ਸਦਾ ਵਰਤ ਰਾਜ ਵਲੋਂ ਲਾਇਆ ਜਾਂਦਾ ਸੀ ਤਾਂ ਉਨ੍ਹਾਂ ਗ਼ਰੀਬਾਂ ਦਾ ਪੇਟ ਵੱਢ ਕੇ ਆਟਾ ਖਾਣ ਵਾਲੇ ਇਹੋ ਮਹਾਂ ਪੁਰਖ ਹਨ। ਇਨ੍ਹਾਂ ਨੇ ਅੰਨ ਵਪਾਰ ਆਪਣੇ ਹੱਥ ਵਿਚ ਲੈ ਕੇ ਵਸਤੀ ਦੇ ਸਾਰੇ ਮਹਾਜਨ ਕੰਗਾਲ ਕਰ ਦਿੱਤੇ। ਇਹ ਪੰਡਤ ਮਹਾਸ਼ੇ ਜੀ ਮਨ-ਮੰਨੇ ਭਾਉ ਪਰ ਖ਼ਰੀਦਦੇ ਅਤੇ ਚੌਕੀਦਾਰਾਂ ਨਾਲ ਭੀ ਆਪਣੀ ਚੌਥੀ ਪੱਤੀ ਠਤ੍ਹਾਈ ਹੋਈ ਹੈ। ਉਹ ਭੀ ਇਨ੍ਹਾਂ ਦੀ ਮਦਦ ਨਾਲ ਚੰਗੇ ਹੱਥ ਰੰਗਦੇ ਹਨ।

ਠਾਕਰ ਸਾਹਿਬ ਨੇ ਇਸ ਵੇਲੇ ਅਚਰਜ ਨਾਲ "ਹੈਂ !" ਆਖਣ ਦੇ ਸਿਵਾ ਹੋਰ ਕੁਝ ਨਾ ਕਿਹਾ, ਜਦ ਤਕ ਉਨ੍ਹਾਂ ਦੀਆਂ ਗੱਲਾਂ ਹੁੰਦੀਆਂ ਰਹੀਆਂ, ਓਦੋਂ ਤਕ ਸੰਤ ਹੁਰੀਂ ਚੁੱਪ ਕਰ ਕੇ ਬੈਠੇ ਅਤੇ ਗੱਲਾਂ ਸੁਣ ਸੁਣ ਮਨ ਵਿਚ ਹੱਸਦੇ ਰਹੇ। ਜਦ ਉਨ੍ਹਾਂ ਦੀ ਗੱਲ ਬਾਤ ਮੁੱਕ ਗਈ ਅਤੇ ਚੁੱਪ ਛਾ ਗਈ ਤਾਂ ਸੰਤ ਹੁਰੀਂ ਫੇਰ ਬੋਲੇ :–

"ਦੇਖੋ ਠਾਕਰ ਸਾਹਿਬ ! ਜੇਕਰ ਸ਼ਰਾਬ ਬੁਰੀ ਚੀਜ਼ ਹੈ ਤਾਂ ਗੁਰੂ ਸਾਹਿਬ ਜੀ ਤੇ ਹਿੰਦੂ ਸ਼ਾਸਤ੍ਰਕਾਰਾਂ ਨੇ ਸ਼ਰਾਬ ਨੂੰ ਬ੍ਰਹਮ ਹੱਤਜਾ ਦੇ ਸਮਾਨ ਪਾਪੀ ਸਮਝਿਆ ਹੈ, ਅਰਥਾਤ ਸ਼ਰਾਬ ਪੀਣ ਵਾਲਾ ਬ੍ਰਹਮ ਹਤਜਾਰਾ ਹੈ। ਠਾਕਰ ਸਾਹਿਬ ! ਸਿਰਫ਼ ਇੰਨੇ ਪਰ ਹੀ ਬੱਸ ਨਹੀਂ, ਸ਼ਰਾਬੀ ਦਾ ਸੰਗ ਕਰਨਾ ਭੀ ਮਹਾਂ ਪਾਪ ਹੈ। ਸਿਰਫ ਹਿੰਦੂ ਸ਼ਾਸਤਰਾਂ ਵਿਚ ਹੀ ਸ਼ਰਾਬ ਪੀਣ ਦੇ ਏਡੇ ਦੋਸ਼ ਨਹੀਂ ਲਿਖੇ, ਸਗੋਂ ਮੁਸਲਮਾਨ ਭੀ ਸ਼ਰਾਬ ਪੀਣ ਨੂੰ ਬਹੁਤ ਪਾਪ ਸਮਝਦੇ ਹਨ। ਈਸਾਈ ਧਰਮ ਅਨੁਸਾਰ ਭੀ ਸ਼ਰਾਬ ਇਕ ਬਹੁਤ ਖ਼ਰਾਬ ਚੀਜ਼ ਹੈ। ਫੇਰ ਵੈਦਕ

ਸ਼ਾਸਤਰ ਵਿਚ ਇਸ ਦੇ ਅਨੇਕਾਂ ਦੋਸ਼ ਲਿਖੇ ਹਨ, ਡਾਕਟਰੀ ਅਤੇ ਹਿਕਮਤ ਦੀਆਂ ਪੋਥੀਆਂ ਭੀ ਸ਼ਰਾਬ ਦੇ ਦੋਸ਼ਾਂ ਨਾਲ ਭਰੀਆਂ ਪਈਆਂ ਹਨ। ਜੇਕਰ ਤੁਹਾਡੇ ਵਜ਼ੀਰ ਸਾਹਿਬ ਇਸ ਗੱਲ ਦਾ ਪ੍ਰਮਾਣ ਮੰਗਣ ਤਾਂ ਮੈਂ ਇਕ ਨਹੀਂ ਹਜ਼ਾਰਾਂ ਸੱਚੇ ਪ੍ਰਮਾਣ ਇਸ ਸ਼ਰਾਬ ਖਾਨਾ ਖਰਾਬ ਦੀਆਂ ਖਰਾਬੀਆਂ ਦੇ ਧਰਮ ਸ਼ਾਸਤ੍ਰ ਇਤਿਹਾਸ, ਪੁਰਾਣ ਕੁਰਾਨ, ਵੈਦਕ, ਡਾਕਟਰੀ, ਹਿਕਮਤ ਅਤੇ ਵਿਦਵਾਨਾਂ ਦੇ ਮਤ ਅਨੁਸਾਰ ਦੇ ਸਕਦਾ ਹਾਂ।"

"ਸਵਾਮੀ ਜੀ ਮਹਾਰਾਜ ! ਆਪ ਧੰਨ ਹੋ, ਮੁਝ ਕੋ ਅਬ ਅੱਛੀ ਤਰ੍ਹਾਂ ਮਲੂਮ ਹੋ ਗਿਆ ਹੈ ਕਿ ਸ਼ਰਾਬ ਸੇ ਹੀ ਮੇਰੀ ਸਭ ਖਰਾਬੀ ਹੂਈ ਹੈ। ਹਾਇ ! ਇਸ ਦੁਸ਼ਟ ਨੇ ਮੇਰਾ ਸਰਵੰਸ ਨਾਸ ਕਰਨੇ ਕੇ ਲੀਏ ਹੀ ਮੁਝੇ ਸ਼ਰਾਬੀ ਬਨਾ ਡਾਲਾ ! ਮਹਾਰਾਜ, ਅਬ ਮੈਂ ਇਸ ਪਾਪ ਸੇ ਕਿਸ ਤਰ੍ਹਾਂ ਛੁਟੂੰਗਾ ?"

"ਠਾਕਰ ਸਾਹਿਬ ! ਆਪ ਫ਼ਿਕਰ ਨਾ ਕਰੋ। ਜੇਕਰ ਆਪ ਨੂੰ ਦਿਲੋਂ ਹੀ ਹੁਣ ਸ਼ਰਾਬ ਪੁਰ ਘ੍ਰਿਣਾ ਹੈ, ਅਤੇ ਆਪ ਇਸ ਪਾਪ ਤੋਂ ਛੁਟਕਾਰਾ ਚਾਹੁੰਦੇ ਹੋ ਤਾਂ ਜਿਸ ਤਰ੍ਹਾਂ ਮੈਂ ਆਖਦਾ ਹਾਂ ਉਸ ਤਰ੍ਹਾਂ ਕਰੋ, ਵਾਹਿਗੁਰੂ ਜ਼ਰੂਰ ਆਪ ਦੀ ਸਹਾਇਤਾ ਕਰੇਗਾ।"

"ਸਵਾਮੀ ਜੀ ! ਮੈਂ ਜ਼ਰੂਰ ਪੂਰਣ ਕਰੂੰਗਾ, ਅਗਰ ਆਪ ਬਿਲਕੁਲ ਹੀ ਸ਼ਰਾਬ ਛੋੜਨੇ ਕਾ ਹੁਕਮ ਕਰੋ ਤੋ ਮੈਂ ਨਹੀਂ ਪੀਊਂਗਾ, ਪ੍ਰਾਣ ਜਾਣੇ ਤਕ ਨਹੀਂ ਛੋੜੂੰਗਾ।"

"ਨਹੀਂ ਨਹੀਂ, ਮੈਂ ਇਕ ਦਮ ਛੱਡਣ ਦੀ ਸਲਾਹ ਨਹੀਂ ਦੇਂਦਾ, ਪਰ ਥੋੜ੍ਹਾ ਥੋੜ੍ਹਾ ਰੋਜ਼ ਆਪ ਨੂੰ ਘੱਟ ਕਰਨਾ ਹੋਵੇਗਾ, ਬੱਸ ਮੇਰੀ ਇਹੋ ਸ਼ਰਤ ਹੈ, ਕਿਉਂ ਹੈ ਮਨਜ਼ੂਰ ?"

"ਹਾਂ ਮਹਾਰਾਜ ! ਮੁਝੇ ਮਨਜ਼ੂਰ ਹੈ, ਮੁਝੇ ਸਿਰ ਆਖੋਂ ਸੇ ਆਪ ਕੀ ਆਗਿਆ ਮਨਜ਼ੂਰ ਹੈ। ਅਗਰ ਆਪ ਮੁਝੇ ਬਿਲਕੁਲ ਹੀ ਪੀਨੇ ਕੀ ਮਨਾਹੀ ਕਰ ਦੇਂ ਤੋ ਮੈਂ ਮਰ ਬੇਸ਼ੱਕ ਜਾਊਂਗਾ, ਪਰ ਸ਼ਰਾਬ ਨਹੀਂ ਪੀਊਂਗਾ !"

"ਨਹੀਂ, ਨਹੀਂ ਮੈਂ ਇਕ ਦਮ ਛੱਡਣ ਦੀ ਕਦੇ ਸਲਾਹ ਨਹੀਂ ਦੇਂਦਾ, ਪਰ ਥੋੜ੍ਹੀ ਥੋੜ੍ਹੀ ਰੋਜ਼ ਤੁਹਾਨੂੰ ਘੱਟ ਕਰਨੀ ਪਵੇਗੀ।"

## ਦੰਪਤੀ ਪਿਆਰ

ਜਦ ਠਾਕੁਰ ਸਾਹਿਬ ਨੇ ਪੱਕਾ ਪ੍ਰਣ ਕਰ ਲਿਆ ਤਾਂ ਸੰਤ ਜੀ ਨੇ ਆਯੁਰਵੈਦ ਅਨੁਸਾਰ ਉਨ੍ਹਾਂ ਦਾ ਇਲਾਜ ਕਰਨਾ ਸ਼ੁਰੂ ਕੀਤਾ। ਉਨ੍ਹਾਂ ਨੇ ਸ਼ਰਾਬ ਤੋਂ ਘ੍ਰਿਣਾ ਪੈਦਾ ਕਰਨ ਅਤੇ ਉਸ ਦਾ ਪ੍ਰਭਾਵ ਦੂਰ ਕਰਨ ਦੀਆਂ ਦਵਾਈਆਂ ਦਿੱਤੀਆਂ। ਇਸ ਤਰ੍ਹਾਂ ਪੰਦਰਾਂ ਦਿਨ ਦੇ ਅੰਦਰ ਹੀ ਉਨ੍ਹਾਂ ਠਾਕਰ ਸਾਹਿਬ ਦੀ ਸਾਰੀ ਸ਼ਰਾਬ ਛੁੜਾ ਦਿਤੀ। ਜਿਹੜੇ ਠਾਕਰ ਸਾਹਿਬ ਸ਼ਰਾਬ ਪੀ ਕੇ ਪਾਗਲ ਹੋ ਜਾਂਦੇ ਅਤੇ ਬਕਵਾਸ ਕਰਦੇ ਸਨ, ਜਿਨ੍ਹਾਂ ਦਾ ਸਰੀਰ ਸ਼ਰਾਬ ਪੀ ਪੀ ਕੇ ਕੰਬਣ ਲਗ ਪਿਆ ਸੀ, ਜੇਹੜੇ ਨੌਕਰਾਂ ਦੇ ਭਰੋਸੇ ਹੋ ਕੇ ਆਪਣੀ ਜਾਗੀਰ ਅਤੇ ਪਰਜਾ ਦਿਨ ਰਾਤ ਲੁਟਾਇਆ ਕਰਦੇ ਸਨ, ਉਹ ਸ਼ਰਾਬ ਛੱਡ ਕੇ ਹੁਣ ਬਿਲਕੁਲ ਅਰੋਗ ਹੋ ਗਏ। ਕੰਬਣੀ ਜਾਂਦੀ ਰਹੀ। ਹੁਣ ਠਾਕੁਰ ਸਾਹਿਬ ਨੂੰ ਸ਼ਰਾਬ ਦੇ ਨਾਮ ਤੋਂ ਭੀ ਘ੍ਰਿਣਾ ਹੈ। ਉਨ੍ਹਾਂ ਨੇ ਆਪਣੀ ਰਿਆਸਤ ਵਿੱਚੋਂ ਸਾਰੇ ਬਦਮਾਸ਼ ਮਨੁੱਖਾਂ ਨੂੰ ਕੱਢ ਕੇ ਉਨ੍ਹਾਂ ਦੀ ਥਾਂ ਚੰਗੇ ਮਨੁੱਖਾਂ ਨੂੰ ਭਰਤੀ ਕੀਤਾ। ਠਾਕਰ ਸਾਹਿਬ ਦੇ ਉਧਾਰ ਪਿਛੋਂ ਸੰਤ ਜੀ ਨੇ ਜਾਣ ਦੀ ਆਗਿਆ ਲਈ ਅਤੇ ਆਪਣੇ ਮੰਤਵ ਦੀ ਭਾਲ ਵਿਚ ਚਲੇ ਗਏ!

o

# ੨੨

"ਦੁਖ ਹਰਤਾ ਹਰਿ ਨਾਮ ਪਛਾਨੋ ॥
ਅਜਾਮਲੁ ਗਨਕਾ ਜਿਹ ਸਿਮਰਤ ਮੁਕਤਿ ਭਏ ਜੀਅ ਜਾਨੋ ॥
ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮ ਬਖਾਨੋ ॥
ਨਾਰਦ ਕਹਤ ਸੁਨਤ ਧ੍ਰਅ ਬਾਰਿਕ ਭਜਨ ਮਾਹਿ ਲਪਟਾਨੋ ॥
ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ ॥
ਨਾਨਕ ਕਹਤ ਭਗਤ ਰਛਕ ਹਰਿ ਨਿਕਟ ਤਾਹਿ ਤੁਮ ਮਾਨੋ ॥"

ਗਹਿਰੀ ਨੀਂਦ ਵਿਚ ਸੁੱਤੀ ਮਹਿਬੂਬ ਜਾਨ ਨੂੰ ਸਰੂਪ ਕੌਰ ਦੀ ਮਿੱਠੀ ਅਤੇ ਰਸੀਲੀ ਆਵਾਜ਼ ਵਿਚ ਗਾਏ ਇਸ ਸ਼ਬਦ ਨੇ ਜਗਾ ਦਿਤਾ। ਪਹਿਲਾਂ ਉਹ ਅਸਚਰਜਤਾ ਵਿਚ ਪੈ ਗਈ ਇਹ ਆਵਾਜ਼ ਕਿਸ ਦੀ ਹੈ। ਉਸ ਦੀ ਕਿਸੇ ਲੌਂਡੀ ਦੀ ਤਾਂ ਨਹੀਂ ਸੀ। ਉਸ ਦੇ ਮੂੰਹੋਂ ਆਪ-ਮੁਹਾਰੇ ਨਿਕਲ ਗਿਆ ਆਹਾ! ਆਵਾਜ਼ ਕੇਹੀ ਸੁਰੀਲੀ ਹੈ ਅਤੇ ਫੇਰ ਨਾਲ ਸੁਰ ਭੀ ਠੀਕ ਹੈ! ਗਾਣ ਵਾਲੀ ਇਸ ਹੁਨਰ ਦੀ ਉਸਤਾਦ ਮਲੂਮ ਹੁੰਦੀ ਹੈ, ਪਰ ਮੇਰੇ ਮਕਾਨ ਵਿਚ ਇਹ ਹੈ ਕੌਣ ? ਉਹੋ! ਠੀਕ ਉਹ ਰੰਡੀ ਸਰੂਪਾਂ ਹੋਵੇਗੀ! ਪਰ ਉਸ ਦੀ ਭੁੱਖ ਤਰੇਹ ਨਾਲ ਮਰਦਿਆਂ ਭੀ ਅਜੇਹੀ ਅਵਾਜ਼ ਹੋ ਸਕਦੀ ਹੈ ? ਰਤਾ ਜਾ ਕੇ ਤਾਂ ਵੇਖਾਂ। ਇਹ ਵਿਚਾਰ ਕੇ ਉਹ ਪਲੰਘ ਤੋਂ ਉਤਰੀ ਅਤੇ ਆਪਣੀ ਇਕ ਦਾਸੀ ਨੂੰ ਨਾਲ ਲੈ ਕੇ ਸਰੂਪ ਕੌਰ ਦੇ ਪਾਸ ਪਹੁੰਚੀ, ਜਿਥੇ ਉਹ ਕੈਦ ਹੋਈ ਪਈ ਸੀ। ਜਿਸ ਵੇਲੇ ਉਹ ਪਹੁੰਚੀ ਸਰੂਪ ਕੌਰ ਇਕ ਵਾਰੀ ਉਸ ਸ਼ਬਦ ਨੂੰ ਗਾਉਂ ਕੇ ਦੁਬਾਰਾ ਫੇਰ ਉਸ ਰਾਗ ਵਿਚ ਅਲਾਪ ਰਹੀ ਸੀ।

ਸਰੂਪ ਕੌਰ ਦੇ ਦੂਜੀ ਵੇਰ ਗਾਉਣ ਨੇ ਪਹਿਲਾਂ ਨਾਲੋਂ ਭੀ ਵਧ ਸਮਾਂ ਬੰਨ੍ਹ ਦਿੱਤਾ, ਜਿਸ ਨੂੰ ਸੁਣਦਿਆਂ ਹੀ ਮਹਿਬੂਬ ਜਾਨ ਤਾਂ ਉਸ ਤੇ ਲੱਟੂ ਹੋ ਗਈ। ਜਿਹੜੀ ਸਰੂਪ ਕੌਰ ਉਸ ਦੀ ਆਗਿਆ ਨਾ ਮੰਨਣ ਦੇ ਜੁਰਮ ਵਿਚ ਉਸ ਦੇ

ਕੋਰੜਿਆਂ ਦਾ ਨਿਸ਼ਾਨਾ ਬਣ ਚੁਕੀ ਸੀ, ਜਿਸ ਨੂੰ ਉਹ ਮਾਸ ਖੁਵਾਲ ਕੇ ਧਰਮ ਭ੍ਰਸ਼ਟ ਕਰਨਾ ਚਾਹੁੰਦੀ ਸੀ, ਉਸ ਦੇ ਗਾਣ ਨਾਲ ਮੋਹਿਤ ਹੋ ਕੇ ਮਹਿਬੂਬ ਜਾਨ ਆਪਣੇ ਮਨ ਨੂੰ ਸੰਭਾਲ ਨਾ ਸਕੀ। ਭਾਵੇਂ ਉਸ ਨੇ ਆਪਣੇ ਮਨ ਨੂੰ ਬਹੁਤ ਰੋਕਿਆ, ਪਰ ਅਚਾਨਕ ਉਸ ਦੇ ਮੂੰਹੋਂ ਨਿਕਲ ਹੀ ਗਿਆ :–

"ਵਾਹ ਸਰੂਪ ਕੌਰ ਵਾਹ! ਸ਼ਾਬਾਸ਼ ਹੈ ਤੇਰੇ ਉਸਤਾਦ ਨੂੰ, ਤੂੰ ਤਿੰਨਾਂ ਦਿਨਾਂ ਦੀ ਭੁੱਖੀ ਤਿਹਾਈ ਹੋਣ ਪਰ ਭੀ ਅਜੇਹਾ ਉੱਤਮ ਗਾਉਂ ਰਹੀ ਹੈਂ ਜੇਹਾ ਅਸੀਂ ਵਰਿਹਾਂ ਬੱਧੀ ਸਿੱਖਣ ਵਾਲੀਆਂ ਰੰਡੀਆਂ ਨਹੀਂ ਗਾਉਂ ਸਕਦੀਆਂ? ਰੰਡੀਆਂ ਤਾਂ ਮੈਂ ਬਥੇਰੀਆਂ ਚੰਗੇ ਤੋਂ ਚੰਗਾ ਗਾਉਣ ਵਾਲੀਆਂ ਦੇਖੀਆਂ ਹਨ, ਪਰ ਗ੍ਰਿਹਸਥਣ ਅਜ ਤੱਕ ਇਕ ਭੀ ਨਹੀਂ ਵੇਖੀ ਸੀ। ਅਫਸੋਸ! ਅਜੇਹੀ ਗ਼ਜ਼ਬ ਦੀ ਖ਼ੂਬਸੂਰਤੀ ਅਤੇ ਅਜੇਹਾ ਦਿਲ ਪਸੰਦ ਗਾਣਾ ਹੋਣ ਪਰ ਭੀ ਤੂੰ ਮੇਰੀ ਗੱਲ ਨਾ ਮੰਨ ਕੇ ਦੁਨੀਆਂ ਦੇ ਸੁਖਾਂ ਤੋਂ ਮਹਰੂਮ ਰਹਿੰਦੀ ਹੈਂ। ਜੇਕਰ ਤੂੰ ਮੇਰੀ ਗੱਲ ਮੰਨ ਲਵੇਂਗੀ ਤਾਂ ਮੈਂ ਤੇਰੀ ਏਨੀ ਖ਼ਾਤਰ ਕਰਾਂਗੀ, ਇਸ ਵੇਲੇ ਮੈਂ ਆਪਣੇ ਮੂੰਹੋਂ ਕੀ ਆਖਾਂ? ਤੂੰ ਖ਼ੁਦ ਥੋੜੇ ਦਿਨਾਂ ਤੱਕ ਜਾਣ ਜਾਵੇਂਗੀ। ਮੰਨ ਜਾ ਧੀਏ ਮੰਨ ਜਾ। ਤੇਰੇ ਵਰਗੀ ਇੰਦਰ ਦੀ ਪਰੀ ਸੰਸਾਰ ਦੇ ਮੌਜ ਮਜ਼ੇ ਕਰਨ ਵਾਸਤੇ ਹੈ ਕਿ ਨਰਕ ਦੇ ਦੁੱਖ ਭੋਗਣ ਵਾਸਤੇ?"

ਸਰੂਪ ਕੌਰ (ਮਨ ਵਿਚ) ਹਾਇ ਹਾਇ! ਮੇਰੀ ਇਕਾਂਤ ਪ੍ਰਾਰਥਨਾ ਦੇ ਵੇਲੇ ਭੀ ਇਸ ਪਾਪਣ ਨੂੰ ਅਰਾਮ ਨਾ ਆਇਆ। ਇਸ ਤਰ੍ਹਾਂ ਮਨ ਹੀ ਮਨ ਵਿੱਚ ਆਖ ਕੇ ਉਸ ਨੇ ਕਿਹਾ:–

"ਪਾਪਣੇ! ਮੈਨੂੰ ਇਸ ਕੋਠੜੀ ਵਿੱਚ ਸੜ ਕੇ ਮਰ ਜਾਣਾ ਮਨਜ਼ੂਰ ਹੈ, ਪਰ ਤੇਰੀ ਗੱਲ ਮਨਜ਼ੂਰ ਨਹੀਂ। ਮੈਂ ਤੇਰੀ ਗੱਲ ਮੰਨ ਕੇ ਆਪਣਾ ਧਰਮ ਭ੍ਰਸ਼ਟ ਕਰਨਾ ਨਹੀਂ ਚਾਹੁੰਦੀ। ਮੈਨੂੰ ਮਰਨ ਦੇਹ। ਜਾਹ ਆਪਣੇ ਪਲੰਘ ਪੁਰ ਜਾ ਕੇ ਸੌਂ ਜਾਹ। ਇਸ ਕਾਲੀ ਬੋਲੀ ਰਾਤ ਵੇਲੇ ਮੈਨੂੰ ਸਤਾਉਣ ਅਤੇ ਮੇਰੇ ਫੱਟੇ ਜ਼ਖਮਾਂ ਉੱਪਰ ਕਿਉਂ ਲੂਣ ਛਿੜਕਣ ਆਈ ਹੈਂ? ਸੜ ਜਾਵੇ ਤੇਰਾ ਐਸ਼ ਇਸ਼ਰਤ। ਲੱਗ ਜਾਵੇ ਅੱਗ ਤੇਰੇ ਮੌਜ ਅਤੇ ਮਜ਼ੇ ਨੂੰ। ਤੂੰ ਮੈਨੂੰ ਐਸ਼ ਇਸ਼ਰਤ ਕਰਾਉਣ ਵਾਲੀ ਕੌਣ ਹੈਂ? ਜਾਹ ਚਲੀ ਜਾਹ! ਫੇਰ ਕਦੇ ਮੇਰੇ ਅੱਗੇ ਇਸ ਗੱਲ ਦਾ ਨਾਮ ਨਾ ਲਵੀਂ।"

'ਸੁਣ ਨੀ ਅੜੀਏ! ਤੂੰ ਮੇਰੀ ਗੱਲ ਨਹੀਂ ਮੰਨੇਗੀ ਤਾਂ ਪਛਤਾਵੇਂਗੀ। ਜੇਕਰ ਤੇਰੇ ਆਦਮੀ ਨੂੰ ਤੇਰੇ ਨਾਲ ਪ੍ਰੇਮ ਹੁੰਦਾ ਤਾਂ ਉਹ ਤੈਨੂੰ ਘਰੋਂ ਕੱਢਦਾ ਹੀ ਕਿਉਂ? ਦੇਖ ਰੰਡੀਏ! ਪਤਾ ਨਹੀਂ ਕਿੰਨੀਆਂ ਥਾਵਾਂ ਤੇ ਤੂੰ ਮੂੰਹ ਕਾਲਾ ਕਰ ਕੇ ਆਈ ਹੋਵੇਂਗੀ ਅਤੇ ਇਥੇ ਆ ਕੇ ਪਾਕ ਦਾਮਨ ਬਣ ਬੈਠੀ ਹੈਂ! "ਨੌਂ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ" ਮਰ ਗਿਆ ਤੇਰਾ ਖਸਮ, ਨਾਲ ਤੂੰ ਭੀ ਜਾ ਕੇ ਮਰ ਜਾਹ। ਮੈਂ ਭੀ ਤੇਰਾ ਗਲ ਘੁੱਟ ਘੁੱਟ ਕੇ ਨਾਂ ਮਾਰਾਂ ਤੈਨੂੰ, ਤਾਂ ਮੈਂ ਵੇਸਵਾ ਹੀ ਨਹੀਂ।"

ਰੰਡੀ ਦੀਆਂ ਉਪ੍ਰੋਕਤ ਗੱਲਾਂ ਸੁਣ ਕੇ ਸਰੂਪ ਕੌਰ ਦਾ ਕਲੇਜਾ ਵਿੰਨ੍ਹਿਆਂ ਗਿਆ। ਉਸ ਨੇ ਹੱਥ ਜੋੜ ਕੇ ਕਿਹਾ :—ਹੇ ਧਰਤੀ ਮਾਤਾ! ਜੇਕਰ ਤੂੰ ਵੇਹਲ ਦੇਵੇਂ ਤਾਂ ਮੈਂ ਤੇਰੇ ਵਿਚ ਸਮਾ ਜਾਵਾਂ। ਮੈਥੋਂ ਹੁਣ ਹੋਰ ਦੁੱਖ ਸਹਾਰਿਆ ਨਹੀਂ ਜਾਂਦਾ। ਮੈਨੂੰ ਹੁਣ ਮਰਨਾ ਮਨਜ਼ੂਰ ਹੈ। ਹਾਇ! ਹਾਇ!! ਭਰਾ ਨੇ ਜੇਕਰ ਉਸ ਸੱਪ ਨੂੰ ਨਾ ਮਾਰਿਆ ਹੁੰਦਾ, ਭੇਂਦੂ ਟੀਪੂ ਨੇ ਹੀ ਜੇਕਰ ਨਦੀ ਵਿਚੋਂ ਨਾ ਕੱਢਿਆ ਹੁੰਦਾ, ਜੇਕਰ ਚੋਰ ਹੀ ਮੇਰਾ ਸਿਰ ਉਡਾ ਦੇਂਦੇ, ਤਾਂ ਅੱਜ ਮੈਂ ਇਸ ਪਾਪਣ ਦੀਆਂ ਗੱਲਾਂ ਨਾ ਸੁਣਦੀ। ਹੇ ਵਾਹਿਗੁਰੂ! ਮੈਨੂੰ ਇਹ ਕਿਸ ਅਪਰਾਧ ਦਾ ਡੰਡ ਦੇ ਰਹੇ ਹੋ?" ਇਸ ਤਰ੍ਹਾਂ ਜਦ ਸਰੂਪ ਕੌਰ ਪ੍ਰਾਰਥਣਾ ਵਿਚ ਲੀਨ ਸੀ ਤਾਂ ਝੱਟ ਉਸ ਵੇਸਵਾ ਨੇ ਗੱਲ ਟੁੱਕ ਕੇ ਗੁੱਸੇ ਨਾਲ ਕਿਹਾ :—

"ਦੇਖ ਰੰਡੀਏ! ਦੇਖ ਰੰਡੀਏ!! ਮੈਂ ਤੇਰੀਆਂ ਮਿੰਨਤਾਂ ਤਰਲੇ ਕਰਦੀ ਕਰਦੀ ਹਾਰ ਗਈ ਹਾਂ। ਜੇਕਰ ਤੂੰ ਨਹੀਂ ਮੰਨਦੀ ਤਾਂ ਨਾ ਮੰਨ! ਪਰ ਯਾਦ ਰੱਖ ਮੈਂ ਕੱਲ੍ਹ ਹੀ ਤੇਰੇ ਹੱਥੋਂ ਪਖਾਨਾ ਚੁਕਵਾਵਾਂਗੀ। ਬੱਸ ਕੱਲ੍ਹ ਤੋਂ ਮੈਂ ਜੋ ਕੁਝ ਤੈਨੂੰ ਆਖਾਂਗੀ, ਸੋਈ ਤੈਨੂੰ ਕਰਨਾ ਪਵੇਗਾ।"

"ਹਾਂ ਹਾਂ ਤੂੰ ਪਖਾਨਾ ਚੁਕਵਾਵੇਂਗੀ ਤਾਂ ਮੈਂ ਚੁੱਕਾਂਗੀ, ਕਿਉਂਕਿ ਇਸ ਵੇਲੇ ਮੈਂ ਤੇਰੇ ਹੱਥ ਕੈਦ ਹਾਂ, ਪਰ ਮੈਨੂੰ ਤੇਰੀਆਂ ਗੰਦੀਆਂ ਗੱਲਾਂ ਮਨਜ਼ੂਰ ਨਹੀਂ।"

ਸਰੂਪ ਕੌਰ ਨੇ ਬਿਜਲੀ ਵਾਂਗ ਕੜਕ ਕੇ ਜਦ ਇਹ ਜਵਾਬ ਦਿੱਤਾ ਤਾਂ ਮਹਬੂਬਾ ਸਿਰ ਤੇ ਹੱਥ ਮਾਰ ਕੇ ਚਲੀ ਗਈ ਅਤੇ ਪਲੰਘ ਪਰ ਜਾ ਸੁੱਤੀ।

ਸਵੇਰੇ ਉਠਦਿਆਂ ਹੀ ਉਸ ਨੇ ਸਰੂਪ ਕੌਰ ਦੇ ਕੰਮ ਦਾ ਇਹ ਪ੍ਰਬੰਧ ਕੀਤਾ, ਉਸ ਨੂੰ ਕਾਲ ਕੋਠੜੀ ਵਿਚੋਂ ਬੁਲਾ ਕੇ ਅਤੇ ਝਿੜਕ ਕੇ

## ਦੰਪਤੀ ਪਿਆਰ

ਉਸ ਨੇ ਕਿਹਾ :—

"ਚੰਗਾ, ਜੇਕਰ ਤੂੰ ਮੇਰਾ ਹੁਕਮ ਨਹੀਂ ਮੰਨਦੀ ਤਾਂ ਅੱਜ ਤੋਂ ਤੈਨੂੰ ਏਨੇ ਕੰਮ ਕਰਨੇ ਹੋਣਗੇ:—ਕੱਲ੍ਹ ਤੋਂ ਸਵੇਰੇ ਚਾਰ ਬਜੇ ਉੱਠ ਕੇ ਸਾਰੇ ਘਰ ਦਾ ਝਾੜੂ ਦੇਣਾ ਹੋਵੇਗਾ, ਸਾਡੇ ਕਪੜੇ ਭੀ ਤੂੰ ਧੋਣੇ ਹੋਣਗੇ। ਹਾਂ, ਹੋਰ ਕੰਮ ਆਖਣਾ ਤੈਨੂੰ ਭੁੱਲ ਹੀ ਗਈ। ਸਾਡੇ ਘਰ ਦੀਆਂ ਮਹੀਆਂ ਦਾ ਜੋ ਕੰਮ ਬੁਧੂ ਨੌਕਰ ਕਰਦਾ ਹੈ, ਉਹ ਭੀ ਸਾਰਾ ਤੈਨੂੰ ਹੀ ਕਰਨਾ ਹੋਵੇਗਾ, ਪਰ ਅਜੇ ਵੀ ਮੈਂ ਤੈਨੂੰ ਆਖਦੀ ਹਾਂ, ਮੇਰਾ ਕਿਹਾ ਮੰਨ ਲੈ। ਚੂਹੜੀ ਬਣ ਕੇ ਆਪਣੇ ਜੋਬਨ ਨੂੰ ਨਾ ਗਵਾ।"

"ਬਸ ਬਸ, ਮੈਨੂੰ ਤੇਰੀ ਹਮਦਰਦੀ ਦੀ ਲੋੜ ਨਹੀਂ। ਜਦ ਮੈਂ ਤੇਰੇ ਹੱਥ ਹਾਂ, ਤਦ ਮੈਨੂੰ ਤੇਰੀ ਸੇਵਾ ਕਰਨ ਵਿਚ ਉਜਰ ਹੀ ਕੀ ਹੋ ਸਕਦਾ ਹੈ? ਜੋ ਤੂੰ ਆਖੇਂਗੀ ਸੋ ਮੈਂ ਕਰਾਂਗੀ, ਪਰ ਮੈਂ ਤੇਰੇ ਹੱਥ ਕੰਮ ਵੇਚਿਆ ਹੈ, ਚੰਮ ਨਹੀਂ ਵੇਚਿਆ। ਮੈਂ ਤਾਂ ਭਲਾ ਕੀ ਚੀਜ਼ ਹਾਂ? ਜਦ ਰਾਜਾ ਹਰੀ ਚੰਦ ਵਰਗੇ ਭੰਗੀ ਦੇ ਪਾਸ ਜਾ ਵਿਕੇ ਤੇ ਖੱਫਨ ਲਾਹੁੰਦੇ ਰਹੇ, ਤਾਂ ਮੈਂ ਤੇਰਾ ਜੇਕਰ ਪਖਾਨਾ ਭੀ ਉਠਾਵਾਂ ਤਾਂ ਇਸ ਵਿਚ ਕੀ ਅਚਰਜ ਹੈ?"

"ਮੁਸਲਮਾਨ ਵੇਸਵਾ ਦਾ ਪਖਾਨਾ ਚੁੱਕ ਕੇ ਭੀ ਤੂੰ ਹਿੰਦਣੀ ਬਣੀ ਰਹੇਂਗੀ? ਦੇਖ, ਅਜੇ ਵੀ ਮੰਨ ਜਾਹ। ਅੱਛਾ ਨਹੀਂ ਮੰਨਦੀ ਤਾਂ ਨਾ ਸਹੀ, ਪਰ ਇੰਨਾ ਮੈਂ ਹੋਰ ਆਖ ਦੇਂਦੀ ਹਾਂ, ਜੇਕਰ ਇਕ ਦਿਨ ਭੀ ਮੇਰੇ ਹੁਕਮ ਨੂੰ ਤੂੰ ਨਹੀਂ ਮੰਨੇਂਗੀ ਤਾਂ ਮੈਂ ਤੈਨੂੰ ਜਾਨੋਂ ਮਾਰ ਸੁਟਾਂਗੀ।"

"ਮੈਂ ਹਿੰਦਣੀ ਰਹਾਂ ਭਾਵੇਂ ਨਾ ਰਹਾਂ, ਤੇਰਾ ਇਸ ਨਾਲ ਕੀ ਮਤਲਬ? ਬੇਸ਼ੱਕ! ਜੇਕਰ ਮੇਰੇ ਪਾਸੋਂ ਕੋਈ ਗ਼ਲਤੀ ਹੋਵੇ ਤਾਂ ਤੂੰ ਮੈਨੂੰ ਆਪਣੇ ਹੱਥੀਂ ਮਾਰ ਸੁੱਟੀਂ। ਪਰ ਮੈਂ ਭੀ ਤੈਨੂੰ ਆਖ ਦੇਂਦੀ ਹਾਂ ਕਿ ਮੈਨੂੰ ਕਦੇ ਧਰਮ ਭ੍ਰਸ਼ਟ ਹੋਣ ਦੀ ਕੋਈ ਗੱਲ ਨਾ ਆਖੀਂ ਅਤੇ ਨਾ ਕਦੇ ਮੈਨੂੰ ਛਿਨਾਲ ਵਿਨਾਲ ਦੀ ਗਾਹਲ ਕੱਢੀਂ।"

"ਚੰਗਾ ਮੈਨੂੰ ਇਹ ਮਨਜ਼ੂਰ ਹੈ। ਬਸ ਜਾਹ, ਹੁਣ ਤੋਂ ਹੀ ਕੰਮ ਸ਼ੁਰੂ ਕਰ ਦੇਹ।"

"ਕੰਮ ਕਰਨ ਤੋਂ ਮੈਂ ਨਹੀਂ ਡਰਦੀ ਪਰ ਮੇਰੇ ਖਾਣ ਪੀਣ ਦਾ ਤੈਂ ਕੀ

ਪ੍ਰਬੰਧ ਕੀਤਾ ਹੈ ? ਜ਼ਰਾ ਉਹ ਭੀ ਦਸ ਦੇਹ ।"

"ਤੇਰੇ ਖਾਣ ਪੀਣ ਦਾ ਇਹੋ ਪ੍ਰਬੰਧ ਹੈ ਕਿ ਜੋ ਕੁਝ ਸਾਡੇ ਬਾਵਰਚੀਖਾਨੇ ਵਿਚ ਬਚੇ-ਖੁਚੇ ਸੋ ਤੂੰ ਖਾ ਲਿਆ ਕਰ । ਹੋਰ ਕੀ ਕਰਾਂ ?"

"ਨਹੀਂ ਨਹੀਂ, ਇਹ ਗੱਲ ਮੈਨੂੰ ਮਨਜ਼ੂਰ ਨਹੀਂ । ਤੂੰ ਮੈਨੂੰ ਉਸ ਕਾਲ ਕੋਠੜੀ ਵਿਚ ਬੇਸ਼ਕ ਬੰਦ ਕਰ ਦੇਹ, ਪਰ ਮੈਨੂੰ ਮੁਸਲਮਾਨਾਂ ਦੀ ਰੋਟੀ ਖਾਣੀ ਮਨਜ਼ੂਰ ਨਹੀਂ ।"

'ਬੱਸ ਚੁਪ ਰਹੁ । ਜੇਕਰ ਜ਼ਰਾ ਭੀ ਚੀਂ ਚਪੜ ਕਰੇਂਗੀ ਤਾਂ ਜ਼ਬਰਦਸਤੀ ਤੇਰੇ ਮੂੰਹ ਵਿਚ ਜੂਠ ਭਰੀ ਜਾਵੇਗੀ ।"

ਇਸ ਵੇਲੇ ਫੇਰ ਉਹੋ ਦਸ਼ਾ ਹੋਈ ਜੋ ਚਾਰ ਦਿਨ ਪਹਿਲੇ ਜ਼ਬਰਦਸਤੀ ਮਾਸ ਖੁਵਾਲਣ ਵੇਲੇ ਹੋਈ ਸੀ । ਕਾੜ ! ਕਾੜ !! ਕਾੜ !!! ਕੋਰੜੇ ਲੱਗ ਲੱਗ ਕੇ ਸਰੂਪ ਕੌਰ ਦੀ ਪਿੱਠ ਉਧੜ ਗਈ । ਜ਼ਖ਼ਮਾਂ ਵਿਚੋਂ ਲਹੂ ਵਗਣ ਲੱਗਾ । ਚਪੇੜਾਂ ਦੀ ਮਾਰ ਨਾਲ ਉਸ ਦਾ ਮੂੰਹ ਸੁੱਜ ਕੇ ਤੌਬਰਾ ਬਣ ਗਿਆ । ਰੋਂਦਿਆਂ ਰੋਂਦਿਆਂ ਉਸ ਨੂੰ ਹਿਚਕੀਆਂ ਲੱਗ ਗਈਆਂ, ਪਰ ਸਰੂਪ ਕੌਰ ਨੇ ਧਰਮ ਦੀ ਰੱਖਯਾ ਲਈ ਕਿਸੇ ਭੀ ਗੱਲ ਦੀ ਕੁਝ ਪਰਵਾਹ ਨਾ ਕੀਤੀ । ਜਦ ਉਸ ਰੰਡੀ ਨੇ ਉਸ ਨੂੰ ਏਨਾਂ ਕਰੜਾ ਵੇਖਿਆ, ਉਸ ਦੀ ਧਰਮ ਉੱਪਰ ਕੁਰਬਾਨੀ ਦੇਖੀ ਤਾਂ ਉਸ ਨੂੰ ਕੁਝ ਦਇਆ ਆ ਗਈ । ਦਇਆ ਤਾਂ ਆਈ, ਪਰ ਉਸ ਨੇ ਸਰੂਪ ਕੌਰ ਨੂੰ ਬਿਲਕੁਲ ਛੱਡ ਨਾ ਦਿੱਤਾ । ਜਿਸ ਜਗ੍ਹਾ ਮਹੀਆਂ ਬੰਨ੍ਹੀਆਂ ਜਾਂਦੀਆਂ ਸਨ ਉਸੇ ਥਾਂ ਇਕ ਕੋਠੜੀ ਸਰੂਪ ਕੌਰ ਨੂੰ ਰਹਿਣ ਵਾਸਤੇ ਦਿੱਤੀ ਗਈ । ਉਸ ਦਿਨ ਤੋਂ ਸਰੂਪ ਕੌਰ ਵੇਸਵਾ ਦੀ ਆਗਿਆ ਅਨੁਸਾਰ ਸਾਰੇ ਕੰਮ ਕਰਨ ਲੱਗੀ । ਜਦ ਕੰਮ ਕਰ ਚੁਕਦੀ ਤਾਂ ਉਸ ਨੂੰ ਅੱਧ ਸੇਰ ਬਾਜਰਾ ਦਿੱਤਾ ਜਾਂਦਾ । ਉਸ ਨੂੰ ਪੀਹ, ਦੋ ਟਿੱਕੜ ਘੜ ਕੇ ਸਰੂਪ ਕੌਰ ਖਾ ਲੈਂਦੀ ਅਤੇ ਫੇਰ ਅੰਦਰੋਂ ਕੁੰਡੀ ਲਾ ਕੇ ਆਪਣੀ ਕੋਠੜੀ ਵਿਚ ਪਈ ਰਹਿੰਦੀ । ਜਦ ਤਕ ਉਹ ਰੰਡੀ ਦਾ ਕੰਮ ਕਰਦੀ ਰਹਿੰਦੀ ਤਦ ਤਕ ਇਕ ਘੁੱਟ ਭੀ ਪਾਣੀ ਦਾ ਨਹੀਂ ਪੀਂਦੀ ਸੀ । ਰਾਤ ਦੇ ੧੧ ਬਜੇ ਜਾ ਕੇ ਉਸ ਦੇ ਕੰਮਾਂ ਕਾਰਾਂ ਤੋਂ ਸਰੂਪ ਕੌਰ ਨੂੰ ਛੁੱਟੀ ਮਿਲਦੀ ਅਤੇ ਫੇਰ ਜਾ ਕੇ ਉਹ ਖੂਹ ਪਰ ਅਸ਼ਨਾਨ ਕਰਦੀ । ਅਸ਼ਨਾਨ ਕਰ ਕੇ ਫੇਰ ਆਪਣੀ ਝੌਂਪੜੀ ਵਿਚ ਪੈਰ ਰੱਖਦੀ ਅਤੇ ਗੋਹੇ ਗਾਹੇ ਬਾਲ ਕੇ ਬਾਜਰੇ ਦੇ ਦੋ ਟਿੱਕੜ ਘੜਦੀ ਅਤੇ ਆਪਣੇ ਪੇਟ ਦੀ ਅੱਗ ਨੂੰ ਸ਼ਾਂਤ ਕਰਦੀ । ਖਾ ਪੀ ਕੇ ਵਾਹਿਗੁਰੂ ਦਾ ਸ਼ੁਕਰ ਕਰਦੀ ਅਤੇ ਫੇਰ ਕੁਛ, ਦੇਰ ਤਕ ਅਰਾਮ ਕਰ ਲੈਂਦੀ । ੦

# ੨੩

ਡਾਕੂਆਂ ਦੀ ਘਟਨਾ ਤੋਂ ਪਿਛੋਂ ਸਰਦਾਰ ਜਗਜੀਵਨ ਸਿੰਘ ਕਈ ਦਿਨ ਤਾਂ ਜ਼ਖਮਾਂ ਦੇ ਕਾਰਨ ਬਿਮਾਰ ਪਏ ਰਹੇ ਪਰ ਉਹਨਾਂ ਅੰਦਰ ਆਪਣੀ ਧਰਮ ਦੀ ਭੈਣ ਸਰੂਪ ਕੌਰ ਦੇ ਚੁੱਕੇ ਜਾਣ ਦਾ ਬੜਾ ਦੁੱਖ ਤੇ ਪਛਤਾਵਾ ਸੀ। ਉਹ ਉਸ ਦੀ ਭਾਲ ਲਈ ਹਰ ਪਲ ਤੜਪਨ ਲਗੇ। ਆਪਣੀ ਜਗੀਰ ਦੀ ਚਿੰਤਾ ਛੱਡ ਦਿੱਤੀ। ਰਾਤ ਦਿਨ ਸਰੂਪ ਕੌਰ ਬਾਰੇ ਸੋਚਦੇ ਰਹਿੰਦੇ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇਸ ਬਚਨ ਨੂੰ।—

"ਬਾਂਹਿ ਜਿਨਾ ਦੀ ਪਕੜੀਐ
ਸਿਰ ਦੀਜੈ ਬਾਂਹਿ ਨ ਛੋੜੀਏ ॥"

ਹਰ ਵੇਲੇ ਯਾਦ ਕਰਦੇ ਅਤੇ ਉਨ੍ਹਾਂ ਦੀਆਂ ਕੌਲ ਵਰਗੀਆਂ ਅੱਖਾਂ ਵਿਚੋਂ ਜ਼ਰੂਰ ਹੀ ਦੋ ਚਾਰ ਹੰਝੂਆਂ ਡਿੱਗ ਪੈਂਦੀਆਂ ਸਨ। ਉਹ ਹਰ ਵੇਲੇ ਸ਼ੋਕਾਤੁਰ ਹੋ ਕੇ ਕਿਹਾ ਕਰਦੇ ਸਨ—"ਮੈਂ ਪਾਪੀ ਹਾਂ, ਮੈਂ ਸੰਸਾਰ ਵਿਚ ਮੂੰਹ ਦਿਖਾਲਣ ਜੋਗਾ ਨਹੀਂ ਹਾਂ। ਜਿਸ ਵੇਲੇ ਡਾਕੂ ਮੇਰੀ ਭੈਣ ਨੂੰ ਫੜ ਕੇ ਲੈ ਗਏ ਉਸ ਵੇਲੇ ਮੇਰੇ ਇਹ ਪਾਪੀ ਪ੍ਰਾਣ ਕਿਉਂ ਨਾ ਨਿਕਲ ਗਏ ? ਹੇ ਨੀਚ ! ਤੂੰ ਭੈਣ—ਇਕ ਸ਼ਰਣ ਆਈ ਭੈਣ, ਪਤਿਬ੍ਰਤਾ ਭੈਣ—ਨੂੰ ਦੁਸ਼ਟਾਂ ਡਾਕੂਆਂ ਦੇ ਹੱਥ ਫੜਾ ਕੇ ਜੀਉਂਦਾ ਰਿਹੋਂ ? ਲਾਹਨਤ ਹੈ ਤੈਨੂੰ ! ਤੈਂ ਇਕ ਬਹਾਦਰ ਕੌਮ ਵਿਚ ਜਨਮ ਲੈ ਕੇ ਉਸ ਨੂੰ ਕਲੰਕ ਲਾਇਆ ਹੈ। ਤੂੰ ਜੇਕਰ ਭੈਣ ਦੀ ਖੋਜ ਢੂੰਡ ਨਾ ਕਰੇਂ ਤਾਂ ਤੈਨੂੰ ਜ਼ਰੂਰ ਹੀ ਮਰ ਜਾਣਾ ਚਾਹੀਦਾ ਹੈ।"

ਉਹਨਾਂ ਦਾ ਇਲਾਜ ਚੰਗੇ ਚੰਗੇ ਤਜਰਬੇਕਾਰ ਵੈਦ ਤੇ ਡਾਕਟਰ ਕਰ ਰਹੇ ਸਨ, ਉਹਨਾਂ ਦੀ ਸੇਵਾ ਵਿਚ ਕਿਸੇ ਤਰ੍ਹਾਂ ਦੀ ਕਸਰ ਨਹੀਂ ਰੱਖੀ ਜਾਂਦੀ ਸੀ ਪਰ ਸਰਦਾਰ ਜਗਜੀਵਨ ਸਿੰਘ ਨੂੰ ਅਰਾਮ ਨਹੀਂ ਸੀ। ਉਹ ਦਿਨ ਰਾਤ ਸੁੱਕਦੇ ਜਾਂਦੇ ਸਨ। ਮੰਜੀ ਉੱਪਰ ਲੇਟੇ ਹੋਏ ਸਰੂਪ ਕੌਰ ਦੀ ਚਿੰਤਾ ਵਿਚ ਹੰਝੂ ਕੇਰਦੇ

ਰਹਿੰਦੇ ਸਨ। ਉਨ੍ਹਾਂ ਨੇ ਦਿਨ ਦਾ ਖਾਣਾ ਅਤੇ ਰਾਤ ਦਾ ਸੌਣਾ ਛੱਡ ਦਿੱਤਾ। ਰਾਤ ਨੂੰ ਜਿਸ ਵੇਲੇ ਕਿਸੇ ਤਰ੍ਹਾਂ ਉਨ੍ਹਾਂ ਨੂੰ ਘੰਟੇ ਦੋ ਘੰਟੇ ਲਈ ਨੀਂਦ ਆ ਜਾਂਦੀ, ਤਾਂ ਸਰੂਪ ਕੌਰ ਜਾਣੋਂ ਉਨ੍ਹਾਂ ਦੀਆਂ ਅੱਖਾਂ ਦੇ ਸਾਹਮਣੇ ਹੱਥ ਜੋੜ ਕੇ ਆ ਖੜੀ ਹੁੰਦੀ ਸੀ ਅਤੇ ਰੋ ਕੇ ਕਹਿੰਦੀ :–

"ਭਰਾ ਜੀ ਮੈਨੂੰ ਬਚਾਓ! ਭਰਾ ਜੀ ਮੈਨੂੰ ਰੱਖ ਲਵੋ! ਮੈਂ ਹੁਣ ਦੁੱਖ ਸਹਾਰ ਨਹੀਂ ਸਕਦੀ। ਪੱਥਰ ਦਾ ਕਲੇਜਾ ਕਰਨ ਪੁਰ ਭੀ ਇਸ ਭਿਆਨਕ ਦੁੱਖ ਤੋਂ ਛੁਟਕਾਰਾ ਨਹੀਂ ਪਾ ਸਕਦੀ। ਮੈਂ ਮਨੁੱਖ-ਲੋਕ ਵਿਚ ਹੁੰਦੀ ਹੋਈ ਭੀ ਨਰਕ ਦਾ ਅਨੁਭਵ ਕਰ ਰਹੀ ਹਾਂ। ਤੁਹਾਡੀ ਸਹਾਇਤਾ ਬਿਨਾਂ ਮੇਰੇ ਪ੍ਰਾਣ ਪਿਆਰੇ ਧਰਮ ਦੀ ਰੱਖਯਾ ਹੋਣੀ ਕਠਿਨ ਹੈ। ਮੇਰੀ ਰੱਖਯਾ ਕਰੋ? ਮੈਂ ਧਰਮ ਛੱਡ ਕੇ ਜੀਵਿਆ ਨਹੀਂ ਚਾਹੁੰਦੀ।"

ਹੈਂ ਹੈਂ!! ਸਰੂਪ ਕੌਰ ਤੂੰ ਕਿਥੇ ਹੈਂ? ਆਇਆ, ਭੈਣ ਮੈਂ ਆਇਆ! ਘਾਬਰ ਨਹੀਂ, ਭੈਣ ਘਾਬਰ ਨਹੀਂ। ਮੇਰੇ ਜੀਉਂਦੇ ਜੀ ਤੈਨੂੰ ਕੌਣ ਦੁਖ ਦੇ ਸਕਦਾ ਹੈ? ਤੂੰ ਪਤਿਬ੍ਰਤਾ ਹੈਂ, ਅਤੇ ਪਤਿਬ੍ਰਤਾ ਦੇ ਧਰਮ ਦੀ ਰੱਖਯਾ ਕਰਨ ਵਾਲਾ ਵਾਹਿਗੁਰੂ ਹੈ! ਲਿਆ ਭਈ ਮੇਰੀ ਤਲਵਾਰ! ਮੈਂ ਹੁਣੇ ਆਪਣੀ ਭੈਣ ਨੂੰ ਇਸ ਕਸ਼ਟਣੀ ਤੋਂ......"

ਇਹ ਆਖਦੇ ਆਖਦੇ ਉਨ੍ਹਾਂ ਦੀਆਂ ਅੱਖਾਂ ਖੁਲ੍ਹ ਜਾਂਦੀਆਂ ਸਨ। ਜਾਗਦਿਆਂ ਹੀ ਉਹ ਰੋਂਦੇ, ਕੁਰਲਾਉਂਦੇ ਅਤੇ ਹਾਇ ਹਾਇ ਕਰਦੇ ਰਹਿੰਦੇ। ਇਸ ਤਰ੍ਹਾਂ ਕਰਦਿਆਂ ਸਵੇਰ ਹੋ ਜਾਂਦੀ ਸੀ ਅਤੇ ਇਹ ਸਾਰੀਆਂ ਸੁਫਨੇ ਦੀਆਂ ਗੱਲਾਂ ਸਨ। ਭਾਵੇਂ ਜਗਜੀਵਨ ਸਿੰਘ ਜੀ ਭੈਣ ਦੀ ਚਿੰਤਾ ਦੇ ਕਾਰਨ ਬਹੁਤ ਦੁਖੀ ਸਨ, ਪਰ ਉਹ ਜਾਣਦੇ ਸਨ ਕਿ ਜੇਕਰ ਮੈਂ ਆਪਣੇ ਦਿਲ ਦਾ ਭੇਤ, ਆਪਣੇ ਦੁੱਖ ਦਾ ਕਾਰਣ ਪ੍ਰਗਟ ਕਰਾਂਗਾ ਤਾਂ ਘਰ ਦੇ ਸਾਰੇ ਮਨੁੱਖ ਘਾਬਰ ਜਾਣਗੇ। ਇਕ ਰਾਤ ਨੂੰ ਸੁਫਨੇ ਵਿਚ ਜਦ ਉਹ ਆਪਣੀ ਭੈਣ ਨੂੰ ਜਵਾਬ ਦੇ ਰਹੇ ਸਨ–"ਭੈਣ ਮੈਂ ਆਇਆ, ਭੈਣ ਮੈਂ ਆਇਆ।" ਤਾਂ ਇਸ ਦੀ ਭਿਣਕ ਉਨ੍ਹਾਂ ਦੀ ਇਸਤ੍ਰੀ ਅਨੰਦ ਕੌਰ ਦੇ ਕੰਨੀਂ ਪੈ ਗਈ। ਇਸ ਦੇ ਸੁਣਦਿਆਂ ਹੀ ਉਸ ਨੇ ਨਿਸਚੇ ਕਰ ਲਿਆ ਕਿ ਪਤੀ ਨੂੰ ਭੈਣ ਦੀ ਚਿੰਤਾ ਹੀ ਹਰ ਵੇਲੇ ਸੁਕਾਈ ਜਾਂਦੀ ਹੈ, ਪਰ ਇਸ ਗੱਲ ਨੂੰ ਜਾਣ ਕੇ ਉਸ ਨੂੰ ਬਹੁਤ ਸੰਤੋਖ ਆਇਆ, ਉਸ ਨੇ ਆਪਣੇ ਮਨ ਵਿਚ ਕਿਹਾ–

"ਹੁਣ ਚੋਰ ਹੱਥ ਆਇਆ ਹੈ, ਜਦ ਰੋਗ ਦਾ ਪਤਾ ਲੱਗ ਗਿਆ ਹੈ ਤਾਂ ਉਸ ਦਾ ਇਲਾਜ ਭੀ ਔਖਾ ਨਹੀਂ। ਧੰਨ ਹੋ ਪਤੀ, ਤੁਸੀਂ ਧੰਨ ਹੋ! ਇਸ ਦਸ਼ਾ ਵਿਚ ਅਜੇਹੇ ਕਸ਼ਟ ਦੇ ਸਮੇਂ ਵਿਚ ਭੀ ਤੁਹਾਨੂੰ ਭੈਣ ਦੀ ਏਡੀ ਚਿੰਤਾ ਅਤੇ ਫਿਕਰ ਹੈ।" ਸੁਫਨੇ ਦੇ ਅੰਤ ਵਿਚ ਜਦ ਪਤੀ ਦੀਆਂ ਅੱਖਾਂ ਖੁਲ੍ਹੀਆਂ ਤਾਂ ਅਨੰਦ ਕੌਰ ਨੇ ਕਿਹਾ :–

"ਸਵਾਮੀ ਜੀ! ਆਪ ਏਡੇ ਘਾਬਰਦੇ ਕਿਉਂ ਹੋ? ਮੈਂ ਬਹੁਤ ਦਿਨਾਂ ਤੋਂ ਇਹ ਸੋਚ ਰਹੀ ਸਾਂ ਕਿ ਏਨੇ ਇਲਾਜ ਹੋਣ ਪਰ ਭੀ ਆਪ ਨੂੰ ਅਰਾਮ ਕਿਉਂ ਨਹੀਂ ਹੁੰਦਾ, ਅੱਜ ਮੈਨੂੰ ਅਚਾਨਕ ਉਸ ਦਾ ਕਾਰਣ ਮਲੂਮ ਹੋ ਗਿਆ ਹੈ। ਆਪ ਘਬਰਾਓ ਨਹੀਂ, ਇਕ ਵਾਰੀ ਤੰਦਰੁਸਤ ਹੋ ਜਾਓ, ਫੇਰ ਜਿੱਧਰ ਮਰਜ਼ੀ ਆਵੇ ਭੈਣ ਨੂੰ ਢੂੰਡੋ। ਜੇਕਰ ਮੈਨੂੰ ਜਾਣ ਦਿਓ ਤਾਂ ਮੈਂ ਜਾ ਕੇ ਭੈਣ ਦੀ ਭਾਲ ਕਰਦੀ ਹਾਂ, ਪਰ ਤੁਹਾਨੂੰ ਬਿਮਾਰ ਛੱਡ ਕੇ ਬਾਹਰ ਜਾਣਾ ਮੇਰਾ ਧਰਮ ਨਹੀਂ, ਕਿਉਂਕਿ ਆਪ ਜਿਸ ਬੀਰ ਕੌਮ ਦੇ ਸਪੁਤਰ ਹੋ, ਮੈਂ ਭੀ ਤਾਂ ਉਸੇ ਵੰਸ਼ ਵਿਚੋਂ ਹਾਂ, ਮੇਰੇ ਵਰਗੀਆਂ ਅਨੇਕਾਂ ਭੈਣਾਂ ਆਪਣੀਆਂ ਬਹਾਦਰੀਆਂ ਅਤੇ ਕਾਰਨਾਮੇ ਦਿਖਾਲ ਕੇ ਵੱਡੇ ਵੱਡੇ ਬੀਰਾਂ ਨੂੰ ਹੈਰਾਨ ਕਰ ਚੁਕੀਆਂ ਹਨ। ਮੈਂ ਭੀ ਉਸ ਕੌਮ ਦੀ ਇਕ ਧੀ ਹਾਂ। ਸੱਚ ਹੈ, ਜਿਸ ਦਿਨ ਦੀ ਸਾਡੇ ਘਰੋਂ ਭੈਣ ਗਈ ਹੈ ਮੈਨੂੰ ਭੀ ਚਿੰਤਾ ਲੱਗੀ ਰਹਿੰਦੀ ਹੈ, ਮੈਂ ਭੀ ਇਕਾਂਤ ਬੈਠ ਕੇ ਉਨ੍ਹਾਂ ਦੇ ਵਿਛੋੜੇ ਵਿਚ ਰੋਇਆ ਕਰਦੀ ਹਾ, ਪਰ ਕਰਾਂ ਕੀ? ਭੈਣ ਦੀ ਚਿੰਤਾ ਨਾਲ ਇਸ ਵੇਲੇ ਮੈਨੂੰ ਤੁਹਾਡੀ ਚਿੰਤਾ ਬਹੁਤ ਘਬਰਾ ਰਹੀ ਹੈ। ਆਪ ਤਾਂ ਜੋਖੋਂ ਵਿਚ ਪੈ ਕੇ ਕੁਝ ਕਰ ਨਹੀਂ ਸੱਕੇ, ਪਰ ਇਸ ਵਾਰਦਾਤ ਦੇ ਹੋ ਜਾਣ ਦਾ ਕਾਰਨ ਅਸਲ ਵਿਚ ਮੈਂ ਹਾਂ, ਕਿਉਂਕਿ ਮੈਂ ਹੀ ਉਸ ਮੂਰਖ ਮੰਗਲੂ ਦੇ ਭਰੋਸੇ ਭੈਣ ਨੂੰ ਹਵੇਲੀ ਵਿਚ ਛੱਡ ਦਿੱਤਾ। ਮੈਂ ਡਾਕਾ ਪੈਣ ਵੇਲੇ ਗੁਆਂਢ ਵਾਲੇ ਮਕਾਨ ਵਿਚ ਜਾਣ ਤੋਂ ਪਹਿਲਾਂ ਹੀ ਮੰਗਲੂ ਪਾਸੋਂ ਪੁਛਿਆ ਸੀ, ਪਰ ਇਸ ਵਿਚ ਉਸ ਦਾ ਭੀ ਕੁਝ ਦੋਸ਼ ਨਹੀਂ। ਸਰੂਪ ਕੌਰ ਦੇ ਬਦਲੇ ਇਕ ਟਹਿਲਣ ਆਪਣੇ ਪ੍ਰਾਣ ਬਚਾਉਣ ਲਈ ਦੌੜ ਕੇ ਉਸ ਮਕਾਨ ਵਿਚ ਚਲੀ ਗਈ। ਮੰਗਲੂ ਨੇ ਟਹਿਲਣ ਨੂੰ ਹੀ ਸਰੂਪ ਕੌਰ ਸਮਝ ਕੇ ਮੈਨੂੰ ਆਖ ਦਿੱਤਾ ਕਿ ਤੁਹਾਡੇ ਆਖਣ ਤੋਂ ਪਹਿਲਾਂ ਹੀ ਭੈਣ ਉਸ

ਮਕਾਨ ਵਿਚ ਚਲੀ ਗਈ ਹੈ । ਪਰ ਹਾਇ ! ਜਿਸ ਵੇਲੇ ਮੈਂ ਉਸ ਮਕਾਨ ਵਿਚ ਜਾ ਕੇ ਭੈਣ ਬਦਲੇ ਆਪਣੀ ਇਕ ਟਹਿਲਣ ਵੇਖੀ ਤਾਂ ਮੇਰਾ ਸਾਰਾ ਸਰੀਰ ਮੁੜ੍ਹਕੇ ਨਾਲ ਤਰ ਹੋ ਗਿਆ । ਮੈਂ ਇਸ ਗੱਲ ਉੱਪਰ ਬਹੁਤ ਪਛਤਾਈ। ਪਰ ਜਦ ਡਾਕੂ ਘਰ ਵਿਚ ਆ ਵੜੇ ਤਾਂ ਉਨ੍ਹਾਂ ਨੂੰ ਖ਼ਬਰ ਲੱਗਣ ਦੇ ਡਰ ਕਰਕੇ ਪੌੜੀ ਤੋੜ ਦਿਤੀ ਗਈ । ਮੈਂ ਦੋ ਤਿੰਨ ਵਾਰੀ ਪੌੜੀ ਲਾ ਕੇ ਏਧਰੋਂ ਭੈਣ ਨੂੰ ਕੱਢ ਲੈ ਜਾਣ ਦਾ ਜਤਨ ਭੀ ਕੀਤਾ, ਪਰ ਲੋਕਾਂ ਨੇ ਮੈਨੂੰ ਆਉਣ ਨਾ ਦਿਤਾ। ਹਾਇ ! ਮੈਂ ਕੇਹਾ ਘੋਰ ਅਨਰਥ ਕੀਤਾ ਹੈ, ਮੈਂ ਹੀ ਤੁਹਾਡੇ ਏਨੇ ਕਸ਼ਟ ਦਾ ਕਾਰਣ ਹਾਂ । ਸਵਾਮੀ ਜੀ, ਮੈਥੋਂ ਵੱਡਾ ਭਾਰੀ ਅਪਰਾਧ ਹੋਇਆ ਹੈ ਮੈਂ ਇਸਦੇ ਲਈ ਦੰਡ ਦੀ ਅਧਿਕਾਰਣੀ ਹਾਂ । ਆਪ ਦੁਖੀ ਨਾ ਹੋਵੋ, ਆਪ ਦੇ ਅਰੋਗ ਹੋਣ ਪਰ ਮੈਂ ਹੀ ਜਾਵਾਂਗੀ ਅਤੇ ਮੈਂ ਹੀ ਭੈਣ ਦੀ ਖੋਜ ਕੱਢ ਕੇ ਸੱਚੀ ਬੀਰ ਨਾਰੀ ਬਣਨ ਦਾ ਜਤਨ ਕਰਾਂਗੀ।"

'ਹੈਂ ਅਨੰਦੀ ! ਕੀ ਤੂੰ ਉਸ ਵੇਲੇ ਭੈਣ ਦੇ ਵਾਸਤੇ ਏਡਾ ਜਤਨ ਕੀਤਾ ਸੀ ? ਮੈਂ ਇਹ ਗੱਲ ਨਹੀਂ ਜਾਣਦਾ ਸਾਂ, ਇਸੇ ਕਰਕੇ ਤਾਂ ਮੇਰਾ ਹਿਰਦਾ ਦੁਖੀ ਸੀ । ਮੈਂ ਸਮਝਦਾ ਸਾਂ ਕਿ ਤੇਰੀ ਭੁੱਲ ਨਾਲ ਅਜਿਹੀ ਵਾਰਦਾਤ ਹੋਈ ਹੈ, ਇਸੇ ਦੁੱਖ ਕਰਕੇ ਮੈਂ ਦੁਖੀ ਸਾਂ । ਹੁਣ ਮੇਰਾ ਸੰਸਾ ਨਿਵਿਰਤ ਹੋ ਗਿਆ ਹੈ, ਇਸ ਵਿਚ ਤੇਰਾ ਕੋਈ ਅਪਰਾਧ ਨਹੀਂ । ਹੁਣ ਤੂੰ ਦੁਖੀ ਨਾ ਹੋ, ਅਤੇ ਨਾ ਮੇਰੇ ਲਈ ਹੁਣ ਕੋਈ ਵਿਸ਼ੇਸ਼ ਦੁਖੀ ਹੋਣ ਦਾ ਕਾਰਣ ਹੀ ਹੈ । ਹੁਣ ਮੈਨੂੰ ਵਾਹਿਗੁਰੂ ਛੇਤੀ ਅਰਾਮ ਕਰ ਦੇਵੇ, ਇਹੋ ਪ੍ਰਾਰਥਨਾ ਹੈ, ਅਰੋਗ ਹੁੰਦਿਆਂ ਹੀ ਮੈਂ ਛੇਤੀ ਇਥੋਂ ਕੂਚ ਕਰਾਂਗਾ ਅਤੇ ਜਿੱਥੋਂ ਤੱਕ ਮੇਰੇ ਸਰੀਰ ਵਿੱਚ ਪ੍ਰਾਣ ਰਹਿਣਗੇ, ਮੈਂ ਭੈਣ ਦੀ ਭਾਲ ਕਰਾਂਗਾ, ਉਸ ਦੇ ਮਿਲ ਜਾਣ ਨਾਲ ਹੀ ਮੈਨੂੰ ਸ਼ਾਂਤੀ ਆਵੇਗੀ। ਹੁਣ ਮੈਂ ਅਰੋਗ ਹੋ ਜਾਵਾਂਗਾ। ਹੇ ਵਾਹਿਗੁਰੂ ! ਉਸ ਪਤਿਬ੍ਰਤਾ ਦੇ ਦਰਸ਼ਨ ਕਰਾ ਕੇ ਮੇਰਾ ਦੁਖ ਦੂਰ ਕਰ।"

ਸਰਦਾਰ ਜਗਜੀਵਨ ਸਿੰਘ ਦੇ ਮਨ ਦਾ ਬੋਝ ਕੁਝ ਹਲਕਾ ਹੋਣ ਨਾਲ ਹੀ ਵੈਦਾਂ ਦੀ ਦਵਾਈ ਨੇ ਅਸਰ ਕੀਤਾ। ਹੌਲੀ ਹੌਲੀ ਕਮਜ਼ੋਰੀ ਦੂਰ ਹੋ ਕੇ ਸਰਦਾਰ ਹੁਰਾਂ ਦੇ ਸਰੀਰ ਵਿਚ ਸ਼ਕਤੀ ਆਉਣ ਲੱਗੀ। ਜਦ ਚੰਗੀ ਤਰ੍ਹਾਂ ਅਰੋਗ ਹੋ ਗਏ ਤਾਂ ਅਨੰਦ ਕੌਰ ਭੀ ਉਨ੍ਹਾਂ ਦੇ ਨਾਲ ਜਾਣ ਲਈ ਤਿਆਰ ਹੋਈ,

ਪਰ ਪਤੀ ਨੇ ਕਿਹਾ "ਨਹੀਂ ਪਿਆਰੀ ! ਤੇਰੇ ਜਾਣ ਦੀ ਲੋੜ ਨਹੀਂ, ਬੇਸ਼ੱਕ ਤੂੰ ਇਕ ਬੀਰ ਨਾਰੀ ਹੈਂ, ਪਰ ਤੇਰਾ ਬਾਹਰ ਜਾਣਾ ਠੀਕ ਨਹੀਂ, ਕਿਉਂਕਿ ਪਿੱਛੇ ਮਾਈ ਬ੍ਰਿਧ ਹੈ, ਨੌਕਰਾਂ ਚਾਕਰਾਂ ਉੱਪਰ ਵਿਸਾਹ ਕਰਨਾ ਠੀਕ ਨਹੀਂ, ਇਸ ਲਈ ਤੇਰਾ ਘਰ ਰਹਿਣਾ ਹੀ ਠੀਕ ਹੈ । ਮੈਂ ਜਾਵਾਂਗਾ ਅਤੇ ਭੈਣ ਦੀ ਭਾਲ ਕਰਾਂਗਾ ।"

ਸਰਦਾਰ ਜਗਜੀਵਨ ਸਿੰਘ ਜੀ ਆਪਣੀ ਜਾਗੀਰ ਦਾ ਸਾਰਾ ਪ੍ਰਬੰਧ ਠੀਕ ਕਰ ਕੇ ਅਤੇ ਆਪਣੀ ਪਤਨੀ ਨੂੰ ਸਮਝਾ ਕੇ ਬਾਹਰ ਜਾਣ ਲਈ ਤਿਆਰ ਹੋਏ, ਨੌਕਰਾਂ ਚਾਕਰਾਂ ਨੂੰ ਭੀ ਖ਼ਬਰਦਾਰ ਕੀਤਾ ਅਤੇ ਘੋੜੇ ਉੱਤੇ ਸਵਾਰ ਹੋ ਕੇ ਭੈਣ ਦੀ ਭਾਲ ਲਈ ਚਲ ਪਏ । ਅਨੰਦ ਕੌਰ ਨੇ ਆਦਰ ਨਾਲ ਪਤੀ ਨੂੰ ਘਰੋਂ ਤੋਰਿਆ ।

o

# ੨੪

"ਪਤੀ ਨੂੰ ਪਰਦੇਸ ਗਏ ਅੱਜ ਡੇਢ ਵਰ੍ਹਾ ਹੋ ਗਿਆ ਹੈ, ਅਤੇ ਅਜੇ ਵੀ ਉਨ੍ਹਾਂ ਦੇ ਆਉਣ ਦੀ ਕੋਈ ਆਸ ਨਹੀਂ। ਉਨ੍ਹਾਂ ਨੂੰ ਆਪਣੀ ਖੱਟੀ ਕਮਾਈ ਵਿਚ ਮੇਰੀ ਖ਼ਬਰ ਨਹੀਂ ਕਿ ਮੈਂ ਉਸ ਦੇ ਬਿਨਾਂ ਤੜਫ ਤੜਫ ਕੇ ਮਰ ਰਹੀ ਹਾਂ। ਨਾ ਕੁਝ ਖਾਧਾ ਜਾਂਦਾ ਹੈ ਅਤੇ ਨਾ ਪੀਣ ਨਾਲ ਹੀ ਕਲੇਜਾ ਠੰਢਾ ਹੁੰਦਾ ਹੈ। ਨਾ ਸੁੱਤਿਆਂ ਚੈਨ ਹੈ ਅਤੇ ਨ ਜਾਗਦਿਆਂ ਚੈਨ ਹੈ, ਅੱਠੇ ਪਹਿਰ ਅੰਗ ਅੰਗ ਰੋਮ ਰੋਮ ਉਸ ਦੀ ਛੁਹ ਲਈ ਵਿਆਕੁਲ ਰਹਿੰਦਾ ਹੈ, ਠੰਢਾ ਕਰਨ ਵਾਲਾ ਚੰਦ ਮੇਰੇ ਲਈ ਅੱਗ ਬਰਸਾ ਰਿਹਾ ਹੈ। ਪਪੀਹੇ ਦੀ ਪਿਊ, ਪਿਊ ਦੀ ਅਵਾਜ਼ ਨਾਲ ਮੇਰੇ ਕਲੇਜੇ ਦੀ ਅੱਗ ਹੋਰ ਭੀ ਭੜਕ ਉੱਠਦੀ ਹੈ।

"ਅਰੇ ਪਪੀਹੇ ਬਾਵਰੇ ਤੈਂ ਕਿਉਂ ਦੀਨੀ ਕੂਕ ॥
ਧੀਰੇ ਧੀਰੇ ਭੜਕਦੀ ਤੈਂ ਕਿਉਂ ਦੀਨੀ ਫੂਕ।"

ਕੀ ਕਰਾਂ? ਕਿੱਥੇ ਜਾਵਾਂ? ਇਸ ਪਾਪੀ ਮਨ ਨੂੰ ਬਹੁਤ ਸਮਝਾਉਂਦੀ ਹਾਂ, ਪਰ ਇਕ ਨਹੀਂ ਮੰਨਦਾ, ਇਸ ਵਿਚਾਰੇ ਦਾ ਕੀ ਕਸੂਰ ਹੈ, ਜੋਬਨ ਜੋ ਹੋਇਆ। ਜੋਬਨ ਬਹੁਤ ਬੁਰੀ ਬਲਾ ਹੈ, ਜੋਬਨ ਅੰਧਾ ਹੈ। ਇਸ ਨੂੰ ਆਪਣਾ ਪਰਾਇਆ ਨਹੀਂ ਸੁਝਦਾ, ਇਸ ਪਾਪੀ ਕਾਮਦੇਵ ਨੇ ਜਦ ਵੱਡੇ ਵੱਡੇ ਰਿਖੀਆਂ ਦੇ ਧਿਆਨ ਡੋਗ ਦਿੱਤੇ ਹਨ ਤਾਂ ਫੇਰ ਮੈਂ ਕਿਸ ਲੇਖੇ ਵਿਚ ਹਾਂ? ਹੁਣ ਮੈਥੋਂ ਰਿਹਾ ਨਹੀਂ ਜਾਂਦਾ। ਹੁਣ ਇਕ ਇਕ ਘੜੀ ਮੈਨੂੰ ਸੌ ਸੌ ਵਰ੍ਹਾ ਪ੍ਰਤੀਤ ਹੁੰਦੀ ਹੈ। ਇਸ ਅੱਗ ਨਾਲ ਮੇਰਾ ਸਰੀਰ ਸੜਿਆ ਜਾਂਦਾ ਹੈ, ਵੈਦਾਂ ਨੂੰ ਨਾੜੀ ਦਿਖਾਲਦੀ ਹਾਂ ਤਾਂ ਉਹ ਅੱਗੋਂ ਆਖਦੇ ਹਨ ਤੈਨੂੰ ਕਾਮਜੂਰ ਹੈ। ਇਸ ਦਾ ਅਸੀਂ ਕੀ ਉਪਾ ਦੱਸੀਏ? ਮਨ ਵਿਚ ਅਜੇਹਾ ਆਉਂਦਾ ਹੈ ਕਿ ਮੈਂ ਖੂਹ ਵਿਚ ਡਿੱਗ ਕੇ ਮਰ ਜਾਵਾਂ। ਪਰ ਹਾਇ! ਇਹ ਜਵਾਨੀ ਇਸ ਤਰ੍ਹਾਂ ਬਿਅਰਥ ਗੁਵਾਣ ਲਈ ਹੈ? ਸ਼ਰਬਤ ਪੀਣ ਨਾਲ ਲੋਕਾਂ ਨੂੰ ਠੰਢਕ ਮਿਲਦੀ ਹੈ, ਪਰ ਮੇਰੀ ਅੱਗ

ਸਗੋਂ ਵਧਦੀ ਹੈ। ਕੋਈ ਮੇਰੇ ਸਰੀਰ ਨੂੰ ਡੰਡਿਆਂ ਨਾਲ ਚੰਗੀ ਤਰ੍ਹਾਂ ਕੁਟ ਦੇਵੇ ਤਾਂ ਇਹ ਦਰਦ ਮਿਟ ਸਕਦਾ ਹੈ। ਪਰ ਨਹੀਂ ਨਹੀਂ, ਇਹ ਦਰਦ ਡੰਡਿਆਂ ਨਾਲ ਮਿਟਣ ਵਾਲਾ ਭੀ ਨਹੀਂ, ਇਹ ਰੋਗ ਤਾਂ ਕੇਵਲ ਉਸ ਦੀ ਛੁਹ ਨਾਲ ਹੀ ਮਿਟੇਗਾ। ਕੀ ਕਰਾਂ ? ਕੁਝ ਨਹੀਂ ਸੁਝਦਾ ! ਇਕ ਉਪਾ ਹੈ, ਪਰ ਇਸ ਵਿਚ ਇਕ ਪਾਪ ਹੁੰਦਾ ਹੈ। ਪਾਪ ਹੋਵੇ, ਭਾਵੇਂ ਨਾ ਹੋਵੇ, ਪਰ ਮੈਥੋਂ ਹੁਣ ਰਿਹਾ ਨਹੀਂ ਜਾਂਦਾ, ਮੈਂ ਜਾਣਦੀ ਹਾਂ ਕਿ ਲੋਕ ਇਸ ਕੰਮ ਤੋਂ ਨਿੰਦਿਆ ਕਰਨਗੇ, ਪਰ ਲੋਕਾਂ ਨੂੰ ਮੇਰਾ ਦਰਦ ਥੋੜ੍ਹਾ ਹੈ ? ਮੈਂ ਭੁੱਖੀ ਹਾਂ, ਜਦ ਤਕ ਕੁਝ ਖਾਵਾਂਗੀ ਨਹੀਂ ਤਦ ਤਕ ਮੇਰੀ ਤਪਤ ਕਿਸ ਤਰ੍ਹਾਂ ਮਿਟੇਗੀ ? ਚੰਗਾ, ਤਾਂ ਪਤੀ ਨੇ ਜਾਣ ਵੇਲੇ ਜੋ ਸਲਾਹ ਦਿਤੀ ਸੀ ਉਹੋ ਹੁਣ ਕਰਨੀ ਪਵੇਗੀ, ਉਹ ਆਖ ਗਏ ਸਨ ਕਿ ਜਿਥੋਂ ਤਕ ਹੋ ਸਕੇ ਆਪਣੇ ਮਨ ਨੂੰ ਰੋਕੀਂ, ਪਰ ਜੇਕਰ ਕਿਸੇ ਵੇਲੇ ਨਾ ਰਿਹਾ ਜਾਵੇ ਤਾਂ ਅਟਾਰੀ ਉੱਪਰ ਚੜ੍ਹ ਕੇ ਜੰਗਲ ਵੱਲ ਨਜ਼ਰ ਕਰੀਂ। ਜਿਹੜਾ ਆਦਮੀ ਸਭਨਾਂ ਲੋਕਾਂ ਨਾਲੋਂ ਦੂਰ ਦਿਸ਼ਾ-ਪਾਣੀ ਜਾਂਦਾ ਤੈਨੂੰ ਨਜ਼ਰ ਆਵੇ ਉਸੇ ਨੂੰ ਸੱਦ ਲਈਂ। ਗੱਲ ਤਾਂ ਬੁਰੀ ਹੈ, ਪਰ ਹੁਣ ਬੁਰਾ ਭਲਾ ਕੁਝ ਸੁਝਦਾ ਨਹੀਂ। ਉਹ ਭੀ ਮੇਰੀ ਚੜ੍ਹਦੀ ਜਵਾਨੀ ਦੇਖ ਕੇ ਹੀ ਆਖ ਗਏ ਹਨ। ਚੰਗਾ, ਤਾਂ ਹੁਣ ਛੱਤ ਪੁਰ ਜਾ ਕੇ ਵੇਖਾਂ, ਵੇਖਾਂ ਕੀ ਹੁੰਦਾ ਹੈ!"

ਇਸ ਤਰ੍ਹਾਂ ਦੇ ਵਿਚਾਰ ਕਰਦੀ ਹੋਈ ਇਕ ੧੬ ਬਰਸਾਂ ਦੀ ਕੁੜੀ ਆਪਣੀ ਹਵੇਲੀ ਦੀ ਚੌਥੀ ਛੱਤ ਉੱਪਰ ਜਾ ਕੇ ਜੰਗਲ ਵੱਲ ਵੇਖਣ ਲੱਗੀ। ਉਸ ਦਾ ਮਕਾਨ ਵਸਤੀ ਦੇ ਇਕ ਕਿਨਾਰੇ ਪੁਰ ਸੀ। ਉਥੋਂ ਦੀ ਹੋ ਕੇ ਲੋਕੀਂ ਦਿਸ਼ਾ ਪਾਣੀ ਜਾਇਆ ਕਰਦੇ ਸਨ ! ਇਕ, ਦੋ, ਚਾਰ, ਪੰਜ, ਦਸ, ਵੀਹ, ਪੰਜਾਹ, ਸੌ, ਦੋ ਸੌ ਮਨੁੱਖਾਂ ਨੂੰ ਇਸ ਨੇ ਦਿਸ਼ਾ ਮੈਦਾਨ ਜਾਂਦਿਆਂ ਵੇਖਿਆ, ਸਾਰੇ ਹੀ ਵਸਤੀ ਦੇ ਆਸ ਪਾਸ ਬੈਠ ਕੇ ਚਲੇ ਆਏ। ਉਨ੍ਹਾਂ ਸਭਨਾਂ ਨੂੰ ਵੇਖ ਕੇ ਉਸ ਕੁੜੀ ਨੇ ਨਿਸਚੇ ਕਰ ਲਿਆ ਕਿ ਇਹ ਪਤੀ ਦੇ ਹੁਕਮ ਅਨੁਸਾਰ ਨਹੀਂ। ਇਨ੍ਹਾਂ ਵਿਚ ਸ਼ਰਮ ਦਾ ਨਾਮ ਹੀ ਨਹੀਂ, ਕਿਉਂਕਿ ਜੇਕਰ ਇਨ੍ਹਾਂ ਨੂੰ ਸ਼ਰਮ ਹੁੰਦੀ ਤਾਂ ਇਹ ਸਭਨਾਂ ਲੋਕਾਂ ਦੇ ਸਾਹਮਣੇ ਟੱਟੀ ਨਾ ਬੈਠਦੇ। ਇਸ ਤਰ੍ਹਾਂ ਨਿਰਾਸ ਹੋ ਕੇ ਉਹ ਕੁੜੀ ਕੋਠੇ ਉਪਰੋਂ ਲਹਿ ਆਈ। ਉਸ ਨੇ ਆਪਣੇ ਮਨ ਵਿਚ ਕਿਹਾ-'ਹਾਇ ! ਹਾਇ ! ਮਨ ਭੀ ਖ਼ਰਾਬ ਕੀਤਾ, ਪਰ ਪੇਟ ਭੀ ਨਾ ਭਰਿਆ।' ਇਹ ਸੋਚਦੀ

ਸੋਚਦੀ ਉਸ ਨੂੰ ਇਕ ਗੱਲ ਯਾਦ ਆਈ। ਉਸ ਦੇ ਘਰ ਵਿਚ ਇਕ ਦੂਰਬੀਨ ਪਈ ਹੋਈ ਸੀ। ਉਹ ਖ਼ੁਸ਼ੀ ਖ਼ੁਸ਼ੀ ਅਲਮਾਰੀ ਵਿਚੋਂ ਦੂਰਬੀਨ ਕੱਢ ਕੇ ਫੇਰ ਕੋਠੇ ਉੱਪਰ ਗਈ! ਉਸ ਨਾਲ ਉਸ ਨੇ ਦੂਰ ਦੂਰ ਤਕ ਚਾਰ ਚੁਫੇਰੇ ਨਜ਼ਰ ਮਾਰੀ, ਪਰ ਉਸ ਦੇ ਮਨ-ਪਸੰਦ ਕੋਈ ਆਦਮੀ ਨਾ ਮਲੂਮ ਹੋਇਆ, ਛੇਕੜ ਉਸ ਦੀ ਨਜ਼ਰ ਇਕ ਸਾਧੂ ਉੱਪਰ ਜਾ ਪਈ। ਜਦ ਤਕ ਉਹ ਅੱਖਾਂ ਦੇ ਓਹਲੇ ਨਾ ਹੋਇਆ ਉਦੋਂ ਤਕ ਤਾਂ ਓਹ ਏਵੇਂ ਦੇਖਦੀ ਰਹੀ, ਪਰ ਫੇਰ ਉਸ ਨੇ ਦੂਰਬੀਨ ਚੁਕ ਲਈ ਅਤੇ ਉਸ ਨਾਲ ਵੇਖਣ ਲੱਗੀ। ਜਦ ਕਰੀਬ ਇਕ ਮੀਲ ਦੇ ਉਹ ਸਾਧੂ ਨਿਕਲ ਗਿਆ ਤਾਂ ਚੌਫੇਰੇ ਇਕ ਵਾਰੀ ਉਸ ਨੇ ਨਜ਼ਰ ਮਾਰੀ, ਫੇਰ ਇਕਾਂਤ ਦੇਖ ਕੇ ਦਿਸ਼ਾ ਹੋਣ ਲੱਗਾ। ਉਸ ਸਾਧੂ ਦੀ ਇਹ ਚਾਲ ਦੇਖ ਕੇ ਉਸ ਇਸਤਰੀ ਦਾ ਮਨ ਖ਼ੁਸ਼ੀ ਨਾਲ ਉੱਛਲ ਪਿਆ। ਉਸ ਨੇ ਆਪਣੇ ਮਨ ਵਿਚ ਕਿਹਾ— "ਬੇਸ਼ਕ ਇਹ ਮਨੁੱਖ ਪਤੀ ਦੇ ਹੁਕਮ ਅਨੁਸਾਰ ਹੈ, ਇਸ ਨੂੰ ਹੀ ਸੱਦ ਕੇ ਮੈਂ ਆਪਣੇ ਮਨ ਦੀ ਅੱਗ ਸ਼ਾਂਤ ਕਰਾਂਗੀ।" ਇਸ ਤਰ੍ਹਾਂ ਸੋਚਦੀ ਹੋਈ ਓਧਰ ਦੇਖ ਹੀ ਰਹੀ ਸੀ ਕਿ ਏਨੇ ਨੂੰ ਸਾਧੂ ਜੰਗਲ ਹੋ ਕੇ ਸਿੱਧਾ ਪਿੰਡ ਨੂੰ ਆਇਆ ਅਤੇ ਇਕ ਧਰਮਸਾਲ ਜੋ ਪਿੰਡ ਦੇ ਬਾਹਰਵਾਰ ਸੀ, ਉਸ ਦੇ ਅੰਦਰ ਚਲਿਆ ਗਿਆ। ਉਹ ਝੱਟ ਕੋਠਿਓਂ ਉਤਰ ਆਈ ਅਤੇ ਆਪਣੀ ਇਕ ਵਿਸ਼ਵਾਸ-ਪਾਤਰ ਟਹਿਲਣ ਨੂੰ ਉਸ ਸਾਧੂ ਦੇ ਪਾਸ ਪ੍ਰਸ਼ਾਦ ਛਕਾਣ ਲਈ ਕਹਿ ਭੇਜਿਆ। ਅਜੇ ਸੰਤ ਹੁਰੀਂ ਇਸ਼ਨਾਨ ਹੀ ਕਰਦੇ ਸੀ ਕਿ ਉਹ ਟਹਿਲਣ ਜਾ ਖੜੀ ਹੋਈ ਅਤੇ ਦੂਰੋਂ ਮੱਥਾ ਟੇਕ ਕੇ ਕਹਿਣ ਲੱਗੀ :—ਮਹਾਰਾਜ ਜੀ! ਮੇਰੀ ਮਾਲਕਣ ਨੇ ਪ੍ਰਸ਼ਾਦ ਛਕਣ ਲਈ ਸੱਦਿਆ ਹੈ, ਅਹੁ ਸਾਹਮਣੇ ਵਾਲੀ ਹਵੇਲੀ ਵਿਚ ਰਹਿੰਦੀ ਹੈ। ਮਹਾਰਾਜ! ਉਹ ਵੱਡੀ ਧਰਮ ਦੀ ਮੂਰਤ ਹੈ! ਚੰਗੇ ਚੰਗੇ ਸਾਧਾਂ ਸੰਤਾਂ ਨੂੰ ਪ੍ਰਸ਼ਾਦ ਛਕਾ ਕੇ ਫੇਰ ਆਪ ਛਕਦੀ ਹੈ।

"ਇਹ ਤਾਂ ਠੀਕ, ਪਰ ਤੇਰੀ ਮਾਲਕਣ ਦੀ ਉਮਰ ਕੀ ਹੈ ਅਤੇ ਉਸ ਦਾ ਮਾਲਕ ਕਿਥੇ ਹੈ?"

"ਮਹਾਰਾਜ! ਉਸ ਦੀ ਉਮਰ ੫੦ ਤੋਂ ਉਪਰ ਹੈ, ਅਤੇ ਉਸ ਦਾ ਮਾਲਕ ਪਰਦੇਸ ਗਿਆ ਹੋਇਆ ਹੈ। ਉਨ੍ਹਾਂ ਦੇ ਰਾਜ਼ੀ ਖ਼ੁਸ਼ੀ ਘਰ ਮੁੜਨ ਲਈ ਉਹ ਰੋਜ਼ ਸਾਧਾਂ ਸੰਤਾਂ ਨੂੰ ਪ੍ਰਸ਼ਾਦ ਛਕਾਉਂਦੀ ਹੈ।

"ਮਾਈ ! ਆਪਣੀ ਮਾਲਕਣ ਨੂੰ ਆਖ ਜਾ ਕੇ, ਕਿ ਮੈਂ ਕਿਸੇ ਦੇ ਘਰ ਜਾ ਕੇ ਕਦੇ ਨਹੀਂ ਖਾਧਾ ਅਤੇ ਨਾ ਮੈਂ ਕਿਸੇ ਦੇ ਘਰ ਜਾ ਕੇ ਖਾਣ ਵਾਸਤੇ ਸਾਧੂ ਹੀ ਬਣਿਆ ਹਾਂ। ਮੈਂ ਇਕ ਅਭ੍ਯਾਗਤ (ਅਤਿੱਥੀ) ਹਾਂ। ਪਰ "ਅਭਿਆਗਤ ਇਹ ਨ ਆਖੀਅਹਿ ਜੋ ਪਰ ਘਰ ਭੋਜਨ ਕਰੇਨ। ਉਦਰੈ ਕਾਰਨ ਆਪਣੇ ਬਾਹਲੇ ਭੇਖ ਧਰੇਨ।" ਮੈਨੂੰ ਤਾਂ ਮਾਈ ਜੇ ਕੁਝ ਸ਼ਰਧਾ ਹੈ ਤਾਂ ਛੋਲਿਆਂ ਦੀ ਇਕ ਮੁੱਠੀ ਇਥੇ ਹੀ ਜਾ ਕੇ ਲਿਆ ਦੇਹ, ਮੈਂ ਕਿਸੇ ਦੇ ਘਰ ਨਹੀਂ ਜਾਵਾਂਗਾ।"

"ਮਹਾਰਾਜ ! ਆਪ ਦਾ ਆਖਣਾ ਸੱਤ ਹੈ, ਪਰ ਮੇਰੀ ਮਾਲਕਣ ਨੇ ਕਿਹਾ ਹੈ ਕਿ ਸੰਤ ਜੀ ਨੂੰ ਮੈਂ ਜਾਣਦੀ ਹਾਂ, ਇਹ ਵੱਡੇ ਮਹਾਤਮਾਂ ਹਨ, ਉਨ੍ਹਾਂ ਨੂੰ ਖੁਲਾਏ ਬਿਨਾਂ ਅੱਜ ਮੈਂ ਭੀ ਅੰਨ ਜਲ ਨਹੀਂ ਲਵਾਂਗੀ !"

"ਤੇਰੀ ਮਾਲਕਣ ਮੈਨੂੰ ਜਾਣਦੀ ਹੈ ? ਇਥੇ ਮੈਂ ਅਜੇ ਕਲ੍ਹ ਤਾਂ ਆਇਆ ਹਾਂ। ਉਹ ਕਿਸ ਤਰ੍ਹਾਂ ਜਾਣਦੀ ਹੈ ? ਮੇਰਾ ਦੇਸ ਭੀ ਇਥੋਂ ਬਹੁਤ ਦੂਰ ਹੈ। ਅਚਰਜ ਹੈ !"

"ਮਹਾਰਾਜ, ਮੇਰੀ ਮਾਲਕਣ ਭੀ ਏਥੇ ਦੀ ਨਹੀਂ ! ਉਹ ਇਥੇ ਵਿਆਹੀ ਆਈ ਹੈ। ਮਲੂਮ ਨਹੀਂ ਉਸ ਦਾ ਪੇਕਾ ਕਿੰਨੀ ਦੂਰ ਹੈ ?"

ਸਾਧੂ ਨੇ ਇਸ ਗੱਲ ਦਾ ਕੁਝ ਜਵਾਬ ਨਾ ਦਿੱਤਾ। ਉਸ ਨੇ ਫੇਰ ਆਪਣੇ ਮਨ ਵਿਚ ਸੋਚਿਆ, "ਇਹ ਮੈਨੂੰ ਜਾਣਦੀ ਹੈ ? ਕੀ ਇਸ ਨੂੰ ਮਿਲਿਆਂ ਮੇਰੀ ਅਰਧੰਗੀ ਦਾ ਕੁਝ ਪਤਾ ਲੱਗ ਸਕਦਾ ਹੈ ? ਚੰਗਾ ਚੱਲ ਕੇ ਇਸ ਨੂੰ ਦੇਖ ਹੀ ਲਈਏ। ਸ਼ਾਇਦ ਇਸ ਤੋਂ ਮੇਰਾ ਕੰਮ ਬਣ ਜਾਵੇ, ਮੇਰੀ ਪਿਆਰੀ ਮੈਨੂੰ ਮਿਲ ਜਾਵੇ, ਪਰ ਹੋਰ ਕੋਈ ਧੋਖਾ ਨਾ ਹੋਵੇ, ਪਰ ਧੋਖਾ ਹੋਵੇਗਾ ਤਾਂ ਮੇਰਾ ਕੋਈ ਕੀ ਕਰ ਲਵੇਗਾ। ਜੇਕਰ ਕੋਈ ਗੱਲ ਹੋਵੇ ਤਾਂ ਵੀ ਕੀ ਡਰ ਹੈ ? ਮੇਰਾ ਮਨ ਜਦ ਮੇਰੇ ਵੱਸ ਹੈ ਤਾਂ ਫੇਰ ਮੇਰਾ ਕੋਈ ਕੀ ਕਰ ਸਕਦਾ ਹੈ। ਨਹੀਂ ਨਹੀਂ, ਅਜੇਹੇ ਸ਼ੱਕ ਕਰਨੇ ਮੰਦੇ ਹਨ। ਇਹ ਇਸਤਰੀ ਭੀ ਆਪਣੀ ਮਾਲਕਣ ਦੀ ਉਮਰ ੫੦ ਵਰ੍ਹੇ ਦੀ ਦੱਸਦੀ ਹੈ। ਪਤੀ ਉਸ ਦਾ ਪਰਦੇਸ ਵਿਚ ਹੈ, ਇਸੇ ਕਰ ਕੇ ਉਹ ਸਾਧਾਂ ਸੰਤਾਂ ਨੂੰ ਭੋਜਨ ਖੁਵਾਲਦੀ ਹੋਵੇਗੀ। ਉਸ ਦੇ ਘਰ ਜਾਣ ਵਿਚ ਮੈਨੂੰ ਕੋਈ ਹਾਨਿ ਤਾਂ ਦਿੱਸਦੀ ਨਹੀਂ।" ਇਸ ਤਰ੍ਹਾਂ ਮਨ ਵਿਚ ਸੋਚ ਵਿਚਾਰ ਕੇ ਛੇਕੜ ਸਾਧੂ ਨੇ ਕਿਹਾ "ਚੰਗਾ ਠਹਿਰ, ਮੈਂ ਚਲਦਾ ਹਾਂ।' ਇਹ ਆਖ ਕੇ ਤੂੰਬੀ ਚੁਕ ਕੇ

ਉਸ ਨਾਲ ਤੁਰ ਪਿਆ।

ਸਾਧੂ ਨੂੰ ਨਾਲ ਲੈ ਕੇ ਉਹ ਆਪਣੀ ਮਾਲਕਣ ਦੇ ਮਕਾਨ ਵਿਚ ਜਾ ਵੜੀ। ਮਕਾਨ ਦੇ ਫਾਟਕ ਉੱਪਰ ਇਕ ਚੌਕੀਦਾਰ ਜੋ ਪਹਿਰਾ ਦੇ ਰਿਹਾ ਸੀ, ਉਸ ਨੇ ਭੀ ਕੁਝ ਰੋਕ ਨਾ ਕੀਤੀ। ਉਹ ਇਸਤਰੀ ਸੰਤ ਜੀ ਨੂੰ ਪੌੜੀਆਂ ਚਾੜ੍ਹ ਕੇ ਤੀਜੀ ਛੱਤ ਦੇ ਇਕ ਸੁੰਦਰ ਦਿਵਾਨਖਾਨੇ ਵਿਚ ਲੈ ਗਈ। ਸੰਤ ਜੀ ਨੇ ਨਜ਼ਰ ਮਾਰ ਕੇ ਵੇਖਿਆ ਤਾਂ ਸਾਰਾ ਕਮਰਾ ਝਾੜ ਫਾਨੂਸ ਅਤੇ ਸੁੰਦਰ ਸੁੰਦਰ ਮੂਰਤਾਂ ਨਾਲ ਸਜਿਆ ਹੋਇਆ ਹੈ। ਦੀਵਾਨਖਾਨੇ ਵਿਚ ਇਕ ਵੱਡਾ ਭਾਰੀ ਕਾਲੀਨ ਵਿਛਿਆ ਹੋਇਆ ਹੈ, ਚੌਫੇਰੇ ਚਾਰ ਵੱਡੇ ਸ਼ੀਸ਼ੇ ਜਿਨ੍ਹਾਂ ਵਿਚੋਂ ਮਨੁੱਖ ਆਪਣਾ ਸਾਰਾ ਸਰੀਰ ਦੇਖ ਸਕਦਾ ਹੈ, ਜੜੇ ਹੋਏ ਹਨ। ਇਕ ਮੇਜ਼ ਉੱਪਰ ਸੁੰਦਰ ਗਰਾਮੋਫੋਨ ਵਜ ਰਿਹਾ ਹੈ, ਉਸ ਕਮਰੇ ਦੇ ਠੀਕ ਵਿਚਾਲੇ ਇਕ ਗੋਲ ਮੇਜ਼ ਲੱਗੀ ਹੋਈ ਹੈ। ਉਸ ਤੇ ਇਕ ਸੁੰਦਰ ਟੇਬਲ ਕਲਾਥ ਜਿਸ ਉੱਪਰ ਰੇਸ਼ਮ ਦਾ ਕੰਮ ਕਢਿਆ ਹੋਇਆ ਹੈ, ਵਿਛਿਆ ਹੈ । ਉਸ ਦੇ ਉੱਤੇ ਫੇਰ ਸੁੰਦਰ ਸੋਨੇ ਚਾਂਦੀ ਦੇ ਅਤਰਦਾਨ ਫੂਲਦਾਨ ਰੱਖੇ ਹੋਏ ਹਨ। ਇਕ ਥਾਲ ਵਿਚ ਤਾਜ਼ੇ ਫੁੱਲਾਂ ਦੇ ਹਾਰ ਜੋ ਆਪਣੀ ਸੁਗੰਧ ਨਾਲ ਸਾਰੇ ਕਮਰੇ ਨੂੰ ਸੁਗੰਧਿਤ ਕਰ ਰਹੇ ਹਨ, ਪਏ ਹੋਏ ਹਨ। ਇਕ ਖੂੰਜੇ ਵਿਚ ਮੇਜ਼ ਉਪਰ ਚਿੱਟਾ ਦੁੱਧ ਵਰਗਾ ਇਕ ਕਪੜਾ ਵਿਛਿਆ ਹੋਇਆ ਹੈ। ਉਸ ਦੇ ਉੱਪਰ ਦੋ ਥਾਲ ਜਿਨ੍ਹਾਂ ਵਿਚ ਕਈ ਪ੍ਰਕਾਰ ਦੇ ਭੋਜਨ, ਸਲੂਣੇ ਅਤੇ ਮਿਠਾਈਆਂ ਹਨ, ਸਜੇ ਹੋਏ ਹਨ; ਪਾਸ ਇਕ ਖਾਲੀ ਟੂਲ ਉਤੇ ਕੱਚ ਦੇ ਗਲਾਸ ਠੰਢੇ ਪਾਣੀ ਦੇ ਭਰੇ ਰਖੇ ਹਨ। ਉਸ ਦੇ ਠੀਕ ਸਾਮ੍ਹਣੇ ਦੂਸਰੇ ਖੂੰਜੇ ਵਿਚ ਇਕ ਭਾਰੀ ਪਲੰਘ ਨਿਵਾਰ ਦਾ ਬਣਿਆ ਹੋਇਆ ਵਿਛ ਰਿਹਾ ਹੈ, ਉਸ ਦੇ ਉੱਪਰ ਸਾਫ ਮਖ਼ਮਲੀ ਬਿਸਤਰਾ ਅਤੇ ਫੇਰ ਉਸ ਦੇ ਉੱਪਰ ਚਿੱਟੀ ਚੱਦਰ ਵਿਛੀ ਹੋਈ ਹੈ। ਉਸ ਚੱਦਰ ਉੱਪਰ ਚਮੇਲੀ ਦੇ ਫੁਲ ਵਿਛਾਏ ਪਏ ਹਨ। ਉਸ ਦੇ ਪਾਵਿਆਂ ਨੂੰ ਭੀ ਚਮੇਲੀ ਦੇ ਫੁੱਲਾਂ ਦੇ ਸਿਹਰੇ ਬੰਨ੍ਹ ਕੇ ਸਜਾਇਆ ਗਿਆ ਹੈ। ਕਿਥੋਂ ਤੱਕ ਦੱਸੀਏ ? ਸੰਸਾਰੀ ਮਨੁੱਖ ਨੂੰ ਲੁਭਾਵਣ ਵਾਲੀ ਸਾਰੀ ਸਾਮੱਗਰੀ ਉਥੇ ਮੌਜੂਦ ਹੈ। ਇਸ ਵੇਲੇ ਸੰਤ ਜੀ ਉਸ ਦੀਵਾਨਖਾਨੇ ਦੀ ਸ਼ੋਭਾ ਦੇਖਣ ਵਿਚ ਲਗੇ ਹੋਏ ਸਨ ਕਿ ਅਚਾਨਕ ਹੀ ਇਕ ਸੁੰਦਰ ਇਸਤਰੀ ਜੋ ਖ਼ੂਬ ਕਪੜੇ ਗਹਿਣੇ ਨਾਲ ਸਜੀ ਹੋਈ ਸੀ, ਸੰਤ ਜੀ ਦੇ ਸਾਹਮਣੇ ਆ ਖੜੀ ਹੋਈ ਅਤੇ ਮੁਸਕ੍ਰਾਉਂਦੀ ਨੇ ਕਿਹਾ :-

ਆਓ ਪਿਆਰੇ ਜੀ, ਜੀ ਆਇਆਂ ਨੂੰ। ਮੈਂ ਬਹੁਤ ਦੇਰ ਤੋਂ ਤੁਹਾਡੀ ਰਾਹ ਦੇਖ ਰਹੀ ਸਾਂ। ਇਕ ਵਾਰੀ ਮੈਨੂੰ ਪਹਿਲਾਂ ਆਪਣੇ ਗਲ ਲਾ ਕੇ ਮੇਰੇ ਕਲੇਜੇ ਦੀ ਅੱਗ ਨੂੰ ਠੰਢਾ ਕਰੋ। ਮੈਂ ਬਹੁਤ ਦਿਨਾਂ ਤੋਂ ਤੁਹਾਡੇ ਵਿਛੋੜੇ ਵਿਚ ਸੜ ਰਹੀ ਹਾਂ।''

ਉਸ ਇਸਤਰੀ ਦਾ ਅਚਾਨਕ ਆ ਕੇ ਅਜੇਹਾ ਕਹਿਣਾ ਸੁਣਦਿਆਂ ਹੀ ਸੰਤ ਜੀ ਮਹਾਰਾਜ ਚਕਰਾ ਗਏ। ਉਹਨਾਂ ਨੇ ਝਟ ਏਧਰ ਓਧਰ ਨਿਗ੍ਹਾ ਮਾਰ ਕੇ ਦੇਖਿਆ ਤਾਂ ਉਹ ਦਾਸੀ ਜੋ ਸੰਤ ਹੁਰਾਂ ਨੂੰ ਲੈ ਆਈ ਸੀ, ਕਿਧਰੇ ਨਜ਼ਰ ਨਾ ਆਈ। ਇਹ ਦੇਖ ਕੇ ਤਾਂ ਸੰਤ ਜੀ ਬਹੁਤ ਹੀ ਹੈਰਾਨ ਹੋਏ। ਜੇਕਰ ਕੋਈ ਕਲਜੁਗੀ ਸਾਧੂ ਹੁੰਦਾ ਤਾਂ ਅਜੇਹੇ ਸਮੇਂ ਨੂੰ ਬਹੁਤ ਗ਼ਨੀਮਤ ਕਰ ਕੇ ਸਮਝਦਾ ਅਤੇ ਵਿਸ਼ੈਨੰਦ ਦਾ ਰਸ ਲੈਂਦਾ, ਪਰ ਸਾਧੂ ਮਹਾਰਾਜ ਇਕ ਹੋਰ ਹੀ ਸੁਭਾਵ ਦੇ ਸਨ। ਇਹ ਘਰ ਘਰ ਦੀਆਂ ਰੋਟੀਆਂ ਖਾਣ ਵਾਲੇ ਜਾਂ ਮਾਲ ਤਾੜਨ ਵਾਲੇ ਸਾਧੂ ਨਹੀਂ ਸਨ। ਸੰਤ ਜੀ ਨੂੰ ਉਸ ਇਸਤਰੀ ਦੀ ਕੋਈ ਭੀ ਗੱਲ ਨਾ ਮੋਹ ਸਕੀ। ਉਹਨਾਂ ਨੇ ਗੁੱਸੇ ਹੋ ਕੇ ਕਿਹਾ-''ਪਾਪਣੇ! ਇਸੇ ਵਾਸਤੇ ਮੈਨੂੰ ਇਥੇ ਲੈ ਆਈ ਸੈਂ? ਕੀ ਮੇਰਾ ਹੀ ਧਰਮ ਭਰਸ਼ਟ ਕਰਨਾ ਸੀ? ਵਾਹਿਗੁਰੂ! ਵਾਹਿਗੁਰੂ! ਬਹੁਤ ਧੋਖਾ ਖਾਧਾ। ਤਿਰਯਾ ਚਰਿਤਰ ਪਹਿਲੇ ਸੁਣਦੇ ਹੁੰਦੇ ਸਾਂ, ਪਰ ਅੱਜ ਆਪਣੀ ਅੱਖੀਂ ਵੇਖ ਲਿਆ ਹੈ। ਇਹ ਪ੍ਰਪੰਚ ਦੇਖ ਕੇ ਉਸ ਤੋਂ ਛੁਟਣ ਲਈ ਛੇਤੀ ਨਾਲ ਪੌੜੀਆਂ ਉਤਰੇ ਹੀ ਸਨ ਕਿ ਝਟ ਉਸ ਜਵਾਨ ਇਸਤ੍ਰੀ ਨੇ ਸੰਤ ਜੀ ਦਾ ਪੱਲਾ ਫੜ ਲਿਆ! ਸੰਤ ਹੁਰੀਂ ਉਸ ਨੂੰ ਛੁਡਾਉਣ ਲਗੇ ਸਨ ਕਿ ਦੂਜੇ ਹਥੋਂ ਤੂੰਬੀ ਡਿਗ ਕੇ ਢੱਠੀ ਅਤੇ ਕਈ ਟੁਕੜੇ ਹੋ ਗਈ! ਬੱਸ ਫੇਰ ਕੀ ਸੀ, ਸੰਤ ਹੁਰੀਂ ਉੱਚੀ ਉੱਚੀ ਰੋਣ ਲੱਗੇ।

''ਹੇ ਵਾਹਿਗੁਰੂ! ਮੈਂ ਇਸ ਤੂੰਬੀ ਬਿਨਾਂ ਹੁਣ ਕਿਸ ਤਰ੍ਹਾਂ ਜੀਆਂਗਾ! ਹਾਇ ਮੇਰਾ ਸਰਬੰਸ ਨਾਸ ਹੋ ਗਿਆ! ਹੇ ਪਿਤਾ! ਮੈਨੂੰ ਇਹ ਉਮੇਦ ਨਹੀਂ ਸੀ ਕਿ ਇਹ ਤੂੰਬੀ ਮੈਨੂੰ ਇਕੱਲਾ ਛੱਡ ਕੇ ਚਲੀ ਜਾਵੇਗੀ। (ਟੁਕੜੇ ਕਠੇ ਕਰਦੇ ਕਰਦੇ) ਪਿਆਰੀ ਤੂੰਬੀ! ਤੈਨੂੰ ਕੀ ਹੋ ਗਿਆ? ਮੈਂ ਤੇਰੇ ਬਿਨਾਂ ਹੁਣ ਕਿਸ ਤਰ੍ਹਾਂ ਜੀਵਾਂਗਾ? ਆ ਜਾਹ ਪਿਆਰੀ ਤੂੰਬੀ ਆ ਜਾਹ, ਮੈਂ ਤੈਨੂੰ ਆਪਣੇ ਗਲੇ ਦਾ ਹਾਰ ਬਣਾ ਕੇ ਰੱਖਾਂਗਾ। ਹਾਇ ਹਾਇ ਤੂੰਬੀ! ਦੱਸ ਹੁਣ ਮੈਂ ਕੀ ਕਰਾਂ? ਤੇਰੇ

ਬਿਨਾਂ ਮੈਂ ਕਿਸੇ ਨੂੰ ਮੂੰਹ ਦਿਖਾਲਣ ਜੋਗਾ ਨਹੀਂ।" ਇਹ ਆਖਦੇ ਹੋਏ ਸੰਤ ਹੁਰੀਂ ਫੇਰ ਰੋਣ ਲੱਗ ਪਏ।

ਇਹ ਦੇਖ ਕੇ ਉਹ ਜਵਾਨ ਕੁੜੀ ਪਹਿਲਾਂ ਤਾਂ ਬਹੁਤ ਡਰੀ, ਪਰ ਫੇਰ ਹਿੰਮਤ ਕਰ ਕੇ ਉਸ ਨੇ ਕਿਹਾ :–ਮਹਾਰਾਜ! ਆਪ ਇਸ ਨਿੱਕੀ ਜੇਹੀ ਤੂੰਬੀ ਵਾਸਤੇ ਏਨਾਂ ਕਿਉਂ ਰੁਦਨ ਕਰਦੇ ਹੋ ? ਮੈਂ ਆਪ ਨੂੰ ਅਜੇਹੀ ਤੂੰਬੀ ਇਕ ਨਹੀਂ, ਆਖੋ ਤਾਂ ਹਜ਼ਾਰ ਮੰਗਵਾ ਦੇਵਾਂਗੀ। ਇਹ ਕਾਠ ਦੀ ਤੂੰਬੀ ਕੀ ਚੀਜ਼ ਹੈ ? ਮੈਂ ਤੁਹਾਨੂੰ ਸੋਨੇ ਚਾਂਦੀ ਦੀ ਤੂੰਬੀ ਬਣਵਾ ਦਿਆਂਗੀ। ਉਪਰ ਹੀਰੇ ਜੜਵਾ ਦੇਵਾਂਗੀ। ਆਪ ਏਨੇ ਕਿਉਂ ਘਾਬਰਦੇ ਹੋ ? ਇਕ ਵਾਰੀ ਮੈਨੂੰ ਆਪਣੇ ਗਲ ਨਾਲ ਲਾ ਕੇ ਤਾਂ ਠੰਢਾ ਕਰੋ। ਮਰਦ ਕਦੇ ਆਪਣੇ ਜੋਬਨ ਦਾ ਮਾਨ ਨਹੀਂ ਕਰਦੇ, ਮਾਨ ਕਰਨਾ ਇਕ ਇਸਤਰੀਆਂ ਦਾ ਹੀ ਧਰਮ ਹੈ ! ਇਸ ਲਈ ਆਪ ਹਠ ਛੱਡ ਕੇ ਮੇਰਾ ਕਿਹਾ ਮੰਨੋ ਅਤੇ ਮੈਨੂੰ ਆਪਣੇ ਗਲ ਨਾਲ ਲਾਓ।" ਇਹ ਆਖ ਕੇ ਉਸ ਇਸਤ੍ਰੀ ਨੇ ਸੰਤ ਹੁਰਾਂ ਵੱਲ ਇਕ ਪ੍ਰੇਮ-ਭਰੀ ਨਜ਼ਰ ਕੀਤੀ ਅਤੇ ਆਪਣੀ ਕੋਮਲ ਬਾਂਹ ਲੰਮੀ ਕਰ ਕੇ ਉਹਨਾਂ ਦਾ ਹੱਥ ਫੜਨਾ ਚਾਹਿਆ। ਸੰਤ ਜੀ ਨੇ ਉਸ ਦਾ ਇਹ ਚਰਿੱਤਰ ਦੇਖ ਝਟ ਉਸ ਬਾਂਹ ਨੂੰ ਝਟਕ ਦਿੱਤਾ ਤੇ ਦੋ ਕਦਮ ਪਿਛੇ ਹਟ ਕੇ ਉਹਨਾਂ ਨੇ ਬਹੁਤ ਗੁੱਸੇ ਨਾਲ ਕਿਹਾ :–

"ਕਿਉਂ ਰੀ ਪਾਪਣੀ ! ਕੀ ਇਸੇ ਕੰਮ ਲਈ ਤੂੰ ਮੈਨੂੰ ਆਪਣੇ ਘਰ ਵਿਚ ਸੱਦ ਭੇਜਿਆ ਹੈ ਕਿ ਤੂੰ ਮੇਰਾ ਧਰਮ ਭ੍ਰਸ਼ਟ ਕਰੇਂ ? ਤੂੰ ਨਹੀਂ ਜਾਣਦੀ ਕਿ ਉਹ ਇੱਕ ਅਸਾਧਾਰਣ ਤੂੰਬੀ ਸੀ। ਹਾਇ ! ਨੀ ਤੂੰਬੀ ! ਮੈਂ ਇਹ ਨਹੀਂ ਸਾਂ ਜਾਣਦਾ ਕਿ ਤੇਰੇ ਟੁਟ ਜਾਣ ਪਿਛੋਂ ਮੈਨੂੰ ਦੂਸਰੀ ਤੂੰਬੀ ਦੇ ਅੱਗੇ ਨੰਗਾ ਹੋਣਾ ਪਵੇਗਾ। ਪਰ ਹਾਇ ! ਹੁਣ ਮੈਂ ਕੀ ਕਰਾਂ ? ਮੈਨੂੰ ਹੁਣ ਬੇਸ਼ਰਮ ਹੋਣਾ ਪਵੇਗਾ। ਇਸ ਬੇਸ਼ਰਮੀ ਨਾਲੋਂ ਮਰ ਜਾਣਾ ਚੰਗਾ ਹੈ।"

"ਕਿਉਂ ਮਹਾਰਾਜ ! ਆਪ ਇਕ ਜੜ੍ਹ ਤੂੰਬੀ ਨੂੰ ਆਪਣਾ ਅੰਗ ਦਿਖਾਲਣ ਵਿਚ ਏਨੇ ਡਰਦੇ ਹੋ ? ਹਾਇ ! ਹਾਇ ! ਜੜ੍ਹ ਵਸਤੂ ਤੋਂ ਅਜਿਹਾ ਡਰ। ਅਚਰਜ ਹੈ, ਕੁਝ ਸਮਝ ਨਹੀਂ ਆਉਂਦੀ। ਦੋ ਪੈਸੇ ਦੀ ਤੂੰਬੀ ਕੀ ਆਖ ! ਅਤੇ ਉਸ ਦੇ ਵਾਸਤੇ ਸ਼ਰਮ ਕੀ ਆਖ ! ਤੂੰਬੀ ਕੋਈ ਸਜੀਵ ਪਦਾਰਥ ਨਹੀਂ ਜੋ ਦੂਜੇ ਨੂੰ ਜਾ ਕੇ ਤੁਹਾਡੀਆਂ ਗੱਲਾਂ ਦੱਸ ਦੇਵੇਗੀ। ਫਰਜ਼ ਕਰੋ ਜੇਕਰ ਮੰਨ

ਭੀ ਲਿਆ ਜਾਵੇ ਕਿ ਉਹ ਦੂਜੇ ਨੂੰ ਤੁਹਾਡੀਆਂ ਗੱਲਾਂ ਦੱਸ ਦੇਵੇਗੀ ਤਾਂ ਉਸ ਵਿਚ ਤੁਹਾਡਾ ਕੀ ਹਰਜ ਹੈ ? ਆਪ ਜਿਸ ਕੰਮ ਵਾਸਤੇ ਤੂੰਬੀ ਨੂੰ ਆਪਣਾ ਸਰੀਰ ਦਿਖਾਲਦੇ ਸੀ, ਉਹ ਕਰਮ ਤਾਂ ਸੰਸਾਰ ਵਿਚ ਕਿਸੇ ਪਾਸੋਂ ਭੀ ਨਹੀਂ ਛੁੱਟਾ। ਮਹਾਰਾਜ ! ਆਪਣੇ ਹਠ ਨੂੰ ਹੁਣ ਛੱਡੋ। ਸੰਤ ਵੱਡੇ ਖਿਮਾਵਾਨ ਅਤੇ ਦਯਾਲੂ ਹੁੰਦੇ ਹਨ। ਮੇਰੇ ਉੱਪਰ ਦਇਆ ਕਰੋ ? ਮੈਂ ਸਾਰੀ ਉਮਰ ਤੁਹਾਡੀ ਟਹਿਲਣ ਬਣ ਕੇ ਰਹਾਂਗੀ ?"

"ਨਾ ਭੈਣੇ ਨਾ ! ਮੈਨੂੰ ਤੇਰੇ ਜੇਹੀ ਦਾਸੀ ਦੀ ਲੋੜ ਨਹੀਂ। ਮੈਂ ਜਿਸ ਦਾ ਹੋ ਚੁਕਾ ਸੋ ਹੋ ਚੁਕਾ। ਉਸ ਦੇ ਸਿਵਾ ਸੰਸਾਰ ਵਿਚ ਹੋਰ ਜਿੰਨੀਆਂ ਇਸਤ੍ਰੀਆਂ ਹਨ, ਸਾਰੀਆਂ ਮੇਰੀਆਂ ਭੈਣਾਂ, ਮਾਵਾਂ ਅਤੇ ਧੀਆਂ ਹਨ। ਸਾਨੂੰ ਤਾਂ ਇਹ ਹੁਕਮ ਹੈ—"ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੇ।' ਜੋ ਮਨੁੱਖ ਜੜ੍ਹ ਤੂੰਬੀ ਨੂੰ ਆਪਣਾ ਸਰੀਰ ਦਿਖਾਲਣੋਂ ਨਹੀਂ ਸੰਗਦਾ, ਉਹ ਮਨੁੱਖ ਕਿਸੇ ਦਿਨ ਪਰਾਈਆਂ ਇਸਤ੍ਰੀਆਂ ਨੂੰ ਭੀ ਆਪਣਾ ਅੰਗ ਦਿਖਾਲਣੋਂ ਨਹੀਂ ਸ਼ਰਮਾਉਂਦਾ।"

"ਮਹਾਰਾਜ ! ਪਰ ਇਸਤ੍ਰੀ ਨੂੰ ਆਪਣਾ ਅੰਗ ਦਿਖਾਲਣ ਵਿਚ ਦੋਸ਼ ਹੀ ਕੀ ਹੈ ? ਦੇਖੋ ਮਹਾਰਾਜ ਆਪ ਸਾਧੂ ਹੋ, ਤੁਸਾਂ ਸੰਸਾਰ ਦਾ ਕੋਈ ਸੁਆਦ ਨਹੀਂ ਲਿਆ। ਸੱਚ ਜਾਣੋ ਜੇਕਰ ਇੱਕ ਵਾਰੀ ਭੀ ਤੁਸੀਂ ਮੈਨੂੰ ਆਪਣੇ ਗਲ ਨਾਲ ਲਾ ਲਓਗੇ ਤਾਂ ਫੇਰ ਮੇਰਾ ਮਨ ਨ ਹੋਣ ਪਰ ਭੀ ਮੈਨੂੰ ਨਹੀਂ ਛੱਡੋਗੇ। ਜਿਸ ਨੇ ਸੰਸਾਰ ਵਿਚ ਇਸਤ੍ਰੀ ਸੁਖ ਨਹੀਂ ਵੇਖਿਆ, ਉਸ ਦਾ ਜਨਮ ਲੈਣਾ ਬਿਰਥਾ ਹੈ।"

"ਸੁਣ ਭੈਣੇ ! ਸੰਸਾਰ ਵਿਚ ਜੋ ਗ੍ਰਿਹਸਥੀ ਮਨੁੱਖ ਹੈ ਉਸ ਨੂੰ ਤਾਂ ਬੇਸ਼ੱਕ ਆਪਣੀ ਇਸਤ੍ਰੀ ਨਾਲ ਵਿਹਾਰ ਕਰਨਾ ਚਾਹੀਦਾ ਹੈ, ਪਰ ਪਰਾਈ ਇਸਤ੍ਰੀ ਨੂੰ ਪਾਪ ਵਾਸ਼ਨਾ ਧਾਰ ਕੇ ਦੇਖਣਾ ਬਹੁਤ ਬੁਰਾ ਹੈ। ਸਾਡੇ ਸਤਿਗੁਰਾਂ ਨੇ ਕਿਹਾ ਹੈ:—

'ਜੈਸਾ ਸੰਗ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹ ਪਰ ਗ੍ਰਿਹੁ।' ਦੇਖ, ਮਹਾਂ ਮੁਨੀ ਗੌਤਮ ਦੀ ਇਸਤ੍ਰੀ ਨਾਲ ਛਲ ਕਰ ਕੇ ਵਿਹਾਰ ਕਰਨ ਦਾ ਫਲ ਇੰਦਰ ਨੂੰ ਕੀ ਮਿਲਿਆ ਸੀ, ਇਹ ਕਥਾ ਤੂੰ ਪੜ੍ਹੀ ਜਾਂ ਸੁਣੀ ਹੋਣੀ ਹੈ। ਇੰਦਰ ਦੀ ਕੀ ਦਸ਼ਾ ਹੋਈ ਸੀ ਅਤੇ ਉਸ ਇਸਤ੍ਰੀ ਦੀ ਕੀ ਦਸ਼ਾ

ਹੋਈ ਸੀ ? ਸੁਣ :—

'ਗੋਤਮ ਤਪਾ ਅਹਲਜਾ ਇਸਤ੍ਰੀ
ਤਿਸ ਦੇਖ ਇੰਦਰ ਲੋਭਾਣਾ ।
ਸਹਸ ਸਰੀਰ ਚਿਹਨ੍ ਭਗ ਹੂਏ
ਤਾਂ ਮਨ ਪਛੋਤਾਣਾ ।

"ਜੇਕਰ ਪਰ-ਇਸਤ੍ਰੀ ਨਾਲ ਸੰਗ ਕਰਨਾ ਚੰਗਾ ਹੈ ਤਾਂ ਫੇਰ ਮਨੁੱਖ ਅਤੇ ਪਸ਼ੂ ਵਿਚ ਫ਼ਰਕ ਕੀ ਹੈ ? ਦੇਖ, ਪੰਖੀਆਂ ਵਿਚ ਭੀ ਕਈ ਅਜੇਹੇ ਪੰਖੀ ਹਨ ਜੋ ਇੱਕ ਇਸਤ੍ਰੀਕ੍ਰਤ ਹਨ, ਪਰ-ਇਸਤ੍ਰੀ ਕਪਟ ਦੀ ਖਾਣ ਹੈ, ਤਪ ਦਾ ਨਾਸ ਕਰਨ ਵਾਲੀ ਹੈ ਪਾਪ ਪੈਦਾ ਕਰਨ ਵਾਲੀ ਹੈ, ਅਤੇ ਪੁੰਨ ਲੈਣ ਵਾਲੀ ਹੈ, ਇਸ ਲਈ ਜਿੱਥੋਂ ਤੱਕ ਹੋਵੇ ਮਨੁੱਖ ਪਰ-ਇਸਤ੍ਰੀ ਤੋਂ ਬਚ ਕੇ ਰਹੇ। ਪਰ ਇਸਤ੍ਰੀ ਆਪਣੇ ਹਾਵ ਭਾਵ ਨਾਲ ਮਨੁੱਖ ਦਾ ਮਨ ਮੋਹ ਲੈਂਦੀ ਹੈ ਅਤੇ ਸਪਰਸ਼ ਨਾਲ ਨਾਲ ਉਸ ਦਾ ਬਲ ਖਿੱਚ ਲੈਂਦੀ ਹੈ। ਜਿਸ ਇਸਤ੍ਰੀ ਨੂੰ ਯਾਦ ਕਰਦਿਆਂ ਹੀ ਕਲੇਜਾ ਫੜਕਦਾ ਹੈ, ਜਿਸ ਨੂੰ ਦੇਖਦਿਆਂ ਹੀ ਮਨੁੱਖ ਪਾਗ਼ਲ ਹੋ ਕੇ ਨੱਚਦਾ ਹੈ, ਜੋ ਸਪਰਸ਼ ਕਰਦਿਆਂ ਹੀ ਆਪਣੇ ਵਸ ਕਰ ਲੈਂਦੀ ਹੈ, ਉਹ ਇਸਤ੍ਰੀ ਪਿਆਰੀ ਨਹੀਂ, ਪੱਕੀ ਵੈਰਨ ਹੈ। ਜੋ ਇਸਤ੍ਰੀਆਂ ਗੱਲਾਂ ਤਾਂ ਕਿਸੇ ਹੋਰ ਪੁਰਖ ਨਾਲ ਕਰਦੀਆਂ ਹਨ, ਪਿਆਰ ਨਾਲ ਵੇਖਦੀਆਂ ਕਿਸੇ ਹੋਰ ਨੂੰ ਹਨ ਅਤੇ ਦਿਲੋਂ ਕਿਸੇ ਹੋਰ ਨੂੰ ਹੀ ਚਾਹੁੰਦੀਆਂ ਹਨ, ਅਜੇਹੀਆਂ ਨੀਚਣੀਆਂ ਨੂੰ ਜੋ ਪਿਆਰੀ ਪਿਆਰੀ ਆਖ ਕੇ ਉਨ੍ਹਾਂ ਨੂੰ ਪਿਆਰ ਕਰਨਾ ਚਾਹੁੰਦਾ ਹੈ, ਉਸ ਨੂੰ ਹਜ਼ਾਰ ਵਾਰ ਧ੍ਰਿਕਾਰ ਹੈ। ਕਾਲੇ ਨਾਗ ਦੇ ਡੰਗ ਜਾਣ ਪੁਰ ਭੀ ਕਈ ਮਨੁੱਖ ਉਸ ਨੂੰ ਅਰੋਗ ਕਰ ਸਕਦੇ ਹਨ। ਸੱਪ ਦਾ ਜ਼ਹਿਰ ਦੂਰ ਕਰਨ ਵਾਲੀਆਂ ਕਈ ਦਵਾਈਆਂ ਹਨ, ਪਰ ਇਸਤ੍ਰੀ-ਰੂਪੀ ਸੱਪਣੀ ਦੇ ਡੰਗ ਤੋਂ ਬਚਾਉਣ ਵਾਲਾ ਪ੍ਰਮੇਸ਼ਵਰ ਦੇ ਸਿਵਾ ਹੋਰ ਕੋਈ ਨਹੀਂ। ਇਸ ਲਈ ਹੇ ਦੇਵੀ ! ਹੇ ਭੈਣਾਂ, ਤੂੰ ਮੈਥੋਂ ਕੁਕਰਮ ਦੀ ਆਸ ਨਾ ਰੱਖ, ਮੇਰੇ ਪੱਥਰ ਵਰਗੇ ਕਲੇਜੇ ਨੂੰ ਤੇਰੇ ਫੁੱਲ ਵਰਗੇ ਨੈਣ ਕੁਝ ਸੱਟ ਨਹੀਂ ਮਾਰ ਸਕਦੇ। ਭੈਣ ! ਕੁਝ ਹੋਸ਼ ਕਰ। ਭਲੇ ਘਰ ਦੀਆਂ ਧੀਆਂ ਨੂੰ ਭੁੱਲ ਕੇ ਵੀ ਪਰਾਇਆ ਮਰਦ ਚਿਤਵਣਾ ਨਹੀਂ ਚਾਹੀਦਾ। ਤੂੰ ਸੱਚੀ ਦੇਵੀ ਬਣ। ਆਪਣੇ ਪਤੀ ਨੂੰ ਹਰ ਦਮ ਯਾਦ ਕਰ।

ਉਸ ਨਾਲ ਤੇਰਾ ਭਲਾ ਹੈ। ਯਾਦ ਰੱਖ ਪਰ-ਪੁਰਖ ਨਾਲ ਵਿਭਚਾਰ ਕਰੇਂਗੀ ਤਾਂ ਛੇਕੜ ਇਸ ਪਾਪ ਦਾ ਦੁੱਖ ਜ਼ਰੂਰ ਭੋਗੇਂਗੀ।"

"ਮਹਾਰਾਜ ! ਆਪ ਤਾਂ ਇੰਨੀ ਹੱਦ ਕਰ ਗਏ ਕਿ ਸਾਰੀ ਇਸਤ੍ਰੀ ਜਾਤੀ ਦੀ ਨਿੰਦਿਆ ਕਰ ਸੁੱਟੀ। ਜੇਕਰ ਆਪਣੀ ਇਸਤ੍ਰੀ ਨਾਲ ਮਨੁੱਖ ਪ੍ਰੇਮ ਨਾ ਕਰੇ, ਇਸਤ੍ਰੀ ਨੂੰ ਪਿਆਰ ਨਾ ਦੇਵੇ ਤਾਂ ਸੰਸਾਰ ਦੇ ਸਾਰੇ ਕੰਮ ਹੀ ਬੰਦ ਹੋ ਜਾਣ। ਤੁਸੀਂ ਨਹੀਂ ਜਾਣਦੇ ਇਸਤ੍ਰੀ ਹੀ ਗ੍ਰਿਹਸਥੀ ਦੇ ਘਰ ਦੀ ਸੋਭਾ ਹੈ ? ਸੰਸਾਰ ਵਿਚ ਦਾਨ, ਪੁੰਨ, ਯੱਗ ਆਦਿਕ ਜਿੰਨੇ ਕਰਮ ਹਨ, ਉਨ੍ਹਾਂ ਵਿੱਚੋਂ ਕੋਈ ਭੀ ਬਗ਼ੈਰ ਇਸਤ੍ਰੀ ਦੇ ਨਹੀਂ ਹੋ ਸਕਦਾ। ਜੇਕਰ ਸੰਸਾਰ ਵਿਚ ਇਸਤ੍ਰੀਆਂ ਨਾ ਹੁੰਦੀਆਂ ਤਾਂ ਦੱਸੋ ਤੁਸੀਂ ਕਿੱਥੋਂ ਪੈਦਾ ਹੁੰਦੇ ? ਕੀ ਅਕਾਸ਼ੋਂ ਡਿੱਗ ਪੈਂਦੇ ?"

"ਮੈਂ ਇਹ ਕਦ ਆਖਿਆ ਹੈ ਕਿ ਪਤੀ ਆਪਣੀ ਇਸਤ੍ਰੀ ਨਾਲ ਪ੍ਰੇਮ ਨਾ ਕਰੇ। ਪਤੀ ਪਤਨੀ ਦਾ ਆਪਸ ਵਿਚ ਪ੍ਰੇਮ ਨਾਲ ਰਹਿਣਾ ਹੀ ਘਰ ਦੀ ਸ਼ੋਭਾ ਹੈ। ਜਿਸ ਤਰ੍ਹਾਂ ਇਸਤ੍ਰੀ ਦਾ ਈਸ਼੍ਵਰ, ਇਸਤ੍ਰੀ ਦਾ ਸਰਬੰਸ, ਇਸਤ੍ਰੀ ਦਾ ਜਪ ਤਪ ਅਤੇ ਦਾਨ-ਪੁੰਨ ਆਪਣਾ ਪਤੀ ਹੈ, ਉਸੇ ਤਰ੍ਹਾਂ ਮਨੁੱਖ ਲਈ ਭੀ ਇੱਕ ਹੀ ਇਸਤ੍ਰੀ ਹੈ। 'ਏਕਾ ਨਾਰੀ ਸਦਾ ਜਤੀ' ਇਕ ਇਸਤ੍ਰੀ ਵਾਲਾ ਮਨੁੱਖ ਸਦਾ ਜਤੀ ਹੈ। ਤੈਂ ਆਪਣੇ ਲਾਵਾਂ ਫੇਰੇ ਵੇਲੇ ਪਤੀ ਨੂੰ ਜੋ ਵਚਨ ਦਿੱਤੇ ਸਨ, ਉਹਨਾਂ ਨੂੰ ਯਾਦ ਕਰ। ਜਦ ਤੂੰ ਆਪਣਾ ਸਰਬੰਸ ਪਤੀ ਨੂੰ ਦੇ ਚੁਕੀ ਹੈਂ, ਫਿਰ ਤੈਨੂੰ ਪਰਾਏ ਮਰਦ ਨਾਲ ਗੱਲ ਕਰਨ ਦਾ ਕੀ ਹੱਕ ਹੈ ? ਪਰ ਇਹ ਗ੍ਰਿਹਸਤੀਆਂ ਲਈ ਹੈ। ਸਾਧੂ ਲਈ ਇਸਤਰੀ ਉਸੇ ਪਰਕਾਰ ਤਿਆਗਣ ਯੋਗ ਹੈ, ਜਿਸ ਤਰ੍ਹਾਂ ਮੈਂ ਦੱਸ ਚੁਕਾ ਹਾਂ। ਸੰਨਿਆਸੀ ਨਾਮ ਹੀ ਉਸ ਦਾ ਹੈ ਜੋ ਆਪਣੀ ਇੰਦ੍ਰੀ ਨੂੰ ਰੋਕੇ। 'ਸਾਧ ਨਾਮ ਨਿਰਮਲ ਜਾਕੇ ਕਰਮ ॥' ਸਾਧੂ ਉਸ ਦਾ ਨਾਮ ਹੈ, ਜਿਸ ਦੇ ਨਿਰਮਲ ਕਰਮ ਹੋਣ। ਗ੍ਰਿਹਸਤੀ ਨੂੰ ਆਪਣੀ ਇਸਤਰੀ ਨਾਲ ਸੰਗ ਕਰਨਾ ਚਾਹੀਦਾ ਹੈ, ਅਤੇ ਉਹ ਭੀ ਮਹੀਨੇ ਪਿਛੋਂ ਇਕ ਵਾਰੀ। ਪਰ-ਇਸਤਰੀ ਨੂੰ ਬੁਰੀ ਨਜ਼ਰ ਨਾਲ ਤੱਕਣਾ ਹੀ ਪਾਪ ਹੈ, ਇਸ ਲਈ ਹੇ ਭੈਣਾ ! ਤੂੰ ਮੈਥੋਂ ਆਪਣੀ ਆਸ ਛੱਡ ਕੇ, ਪਤੀ ਪਰਾਯਣ ਹੋ।"

ਇਹ ਸੁਣ ਕੇ ਉਸ ਇਸਤ੍ਰੀ ਨੇ ਕਿਹਾ—"ਮਹਾਰਾਜ ! ਇਹ ਤਾਂ ਆਪ ਨੇ ਠੀਕ ਕਿਹਾ, ਪਰ ਜੇਕਰ ਪਰਾਏ ਮਰਦ ਨਾਲ ਗੱਲ ਕਰਨੀ ਬੁਰੀ ਹੁੰਦੀ ਤਾਂ

ਮੈਨੂੰ ਆਪਣੇ ਪਤੀ ਹੁਰੀਂ ਹੁਕਮ ਕਿਉਂ ਦੇ ਜਾਂਦੇ ?" ਇਹ ਆਖ ਕੇ ਉਸ ਨੇ ਆਪਣੇ ਪਤੀ ਦਾ ਹੁਕਮ ਸੁਣਾਇਆ। ਇਸ ਪਰ ਉਸ ਮਹਾਤਮਾਂ ਨੇ ਕਿਹਾ :—

"ਤੇਰੇ ਪਤੀ ਨੇ ਤੈਨੂੰ ਵਿਭਚਾਰ ਕਰਨ ਦੀ ਆਗਿਆ ਨਹੀਂ ਦਿਤੀ। ਤੂੰ ਜਵਾਨ ਹੈਂ, ਤੂੰ ਅੱਲ੍ਹੜ ਕੁੜੀ ਹੈਂ, ਆਪਣੀ ਜਵਾਨੀ ਦੇ ਜੋਸ਼ ਨੂੰ ਨਹੀਂ ਸੰਭਾਲ ਸਕੇਂਗੀ, ਉਹ ਇਹ ਗੱਲ ਜਾਣਦਾ ਸੀ, ਇਸ ਲਈ ਉਸ ਨੇ ਤੈਨੂੰ ਅਜਿਹੀ ਗੱਲ ਦੱਸੀ ਕਿ ਜੇਕਰ ਤੂੰ ਅਜਿਹੇ ਆਦਮੀ ਨੂੰ ਪਾ ਭੀ ਲਵੇਂ ਤਾਂ ਉਹ ਤੈਨੂੰ ਇਸ ਪਾਪ ਕਰਮ ਤੋਂ ਬਚਾ ਲਵੇਗਾ।"

"ਮਹਾਰਾਜ! ਮੈਨੂੰ ਤਾਂ ਉਸ ਦਾ ਹੋਰ ਮਤਲਬ ਕੁਝ ਨਹੀਂ ਸਮਝ ਪਿਆ। ਕੀ ਸੱਚਮੁੱਚ ਇਸੇ ਖਿਆਲ ਤੋਂ ਉਨ੍ਹਾਂ ਮੈਨੂੰ ਅਜਿਹੀ ਗੱਲ ਆਖੀ ਹੋਵੇਗੀ ? ਮਹਾਰਾਜ ! ਮੈਂ ਬਹੁਤ ਭੁੱਲ ਗਈ ਹਾਂ, ਮੇਰਾ ਅਪਰਾਧ ਖਿਮਾਂ ਕਰੋ। ਮੈਂ ਬਹੁਤ ਹੀ ਪਾਪਣ ਹਾਂ। ਪਰ ਮਹਾਰਾਜ ! ਉਸ ਜੜ੍ਹ ਤੂੰਬੀ ਲਦੀ ਆਪ ਨੇ ਏਨਾਂ ਜੋ ਸੰਗ ਕੀਤਾ ਹੈ. ਕੀ ਉਸ ਵਿਚ ਭੀ ਕੋਈ ਭੇਤ ਹੈ ?"

"ਆਹੋ, ਉਸ ਵਿਚ ਭੀ ਇਕ ਭੇਤ ਹੈ। ਜੇਕਰ ਮੈਂ ਅਜੇਹਾ ਨਾ ਕਰਦਾ ਤਾਂ ਤੈਨੂੰ ਏਨੀ ਸਿੱਖਿਆ ਕਿਸ ਤਰ੍ਹਾਂ ਮਿਲਦੀ ?"

"ਅੱਛਾ ਮਹਾਰਾਜ ! ਹੁਣ ਖਿਮਾਂ ਕਰੋ, ਮੈਂ ਬਹੁਤ ਭੁੱਲ ਕੀਤੀ ਹੈ। ਮੈਂ ਇਸ ਵੇਲੇ ਇਕ ਗੱਲ ਆਪ ਤੋਂ ਪੁੱਛਦੀ ਹਾਂ, ਉਹ ਇਹ ਹੈ ਕਿ ਜਿਸ ਮਨ ਨੂੰ ਇੰਦਰ ਆਦਿਕ ਦੇਵਤਾ ਅਤੇ ਵੱਡੇ ਵੱਡੇ ਰਿਖੀ ਮੁਨੀ ਭੀ ਨਹੀਂ ਜਿੱਤ ਸਕੇ, ਜਿਸ ਦੇ ਵਿਚ ਹੋ ਕੇ ਸੰਸਾਰ ਦੇ ਸਾਰੇ ਜੀਵ ਪਏ ਨੱਚਦੇ ਹਨ, ਉਸ ਨੂੰ ਮੈਂ ਕਿਸ ਤਰ੍ਹਾਂ ਜਿੱਤ ਸਕਦੀ ਹਾਂ ?"

"ਸੁਣ ਭੈਣ ! ਇਸ ਮੰਦੇ ਮਨ ਨੂੰ ਜਿੱਤਣ ਦੇ ਕਈ ਉਪਾ ਹਨ। ਇਕ ਤਾਂ ਇਸਤਰੀ ਨੂੰ ਚਾਹੀਦਾ ਹੈ ਕਿ ਉਹ ਬਿਨਾਂ ਆਪਣੇ ਪਤੀ ਦੇ ਹੋਰ ਕਿਸੇ ਪੁਰਖ ਨਾਲ ਇਕਾਂਤ ਵਿਚ ਨਾ ਬੈਠੇ। ਹੋਰ ਤਾਂ ਕੀ ਆਪਣੇ ਪਿਤਾ ਅਤੇ ਵੱਡੇ ਭਰਾ ਨਾਲ ਭੀ ਇਕੱਲੀ ਜਗ੍ਹਾ ਇਸਤਰੀ ਦਾ ਬੈਠਣਾ ਚੰਗਾ ਨਹੀਂ, ਕਿਉਂਕਿ ਇਨ੍ਹਾਂ ਇੰਦਰੀਆਂ ਦਾ ਸਮੂਹ ਵੱਡਾ ਪ੍ਰਬਲ ਹੈ, ਇਹ ਵਿਦਵਾਨ ਨੂੰ ਭੀ ਢਾਹ ਲੈਂਦੀਆਂ ਹਨ। ਨਾ ਜਾਣੀਏਂ ਕਦੇ ਸੁੰਦਰਤਾ ਨਾਲ ਮੋਹ ਕੇ ਆਪਣੇ ਪਿਤਾ ਅਤੇ ਭਰਾਤਾ ਦੀ ਹੀ ਦ੍ਰਿਸ਼ਟੀ ਮੰਦੀ

ਹੋ ਜਾਵੇ । ਦੂਜੇ ਹਰੇਕ ਭਲੇ ਘਰ ਦੀ ਇਸਤਰੀ ਨੂੰ ਚਾਹੀਦਾ ਹੈ ਕਿ ਉਹ ਹਰ ਵੇਲੇ ਘਰ ਦੇ ਕਿਸੇ ਨਾ ਕਿਸੇ ਕੰਮ ਵਿਚ ਲੱਗੀ ਰਿਹਾ ਕਰੇ। ਜੇਕਰ ਕੰਮ ਨਾ ਹੋਵੇ ਤਾਂ ਵਾਹਿਗੁਰੂ ਦਾ ਭਜਨ ਕਰੇ ਗੁਰਬਾਣੀ ਪੜ੍ਹੇ, ਪਤੀ ਦੀ ਸੇਵਾ ਕਰਨ ਵਿਚ ਤਤਪਰ ਰਹੇ, ਗੰਦੀਆਂ ਮੰਦੀਆਂ ਪੋਥੀਆਂ ਨਾ ਪੜ੍ਹੇ। ਇਸ ਤਰ੍ਹਾਂ ਭੀ ਮਨ ਕਾਬੂ ਵਿਚ ਰਹਿੰਦਾ ਹੈ। ਕਾਮ ਨਿਕੰਮੇ ਬੈਠਣ ਵਾਲੇ ਆਦਮੀ ਨੂੰ ਸਤਾਉਂਦਾ ਹੈ। ਤੂੰ ਇਹ ਜਾਣਦੀ ਹੋਵੇਂਗੀ ਕਿ ਸ਼ਹਿਰੀ ਇਸਤ੍ਰੀ ਨਾਲੋਂ ਪਿੰਡ ਦੀਆਂ ਤੀਵੀਆਂ ਬਹੁਤ ਘੱਟ ਵਿਭਚਾਰਨਾਂ ਹੁੰਦੀਆਂ ਹਨ। ਇਸ ਦਾ ਕੀ ਕਾਰਣ ਹੈ ? ਇਸ ਦਾ ਸਾਫ ਕਾਰਣ ਇਹ ਹੈ ਕਿ ਉਨ੍ਹਾਂ ਨੂੰ ਨਿਕੰਮੇ ਬੈਠਣ ਦੀ ਵਿਹਲ ਹੀ ਨਹੀਂ ਮਿਲਦੀ। ਉਹ ਹਰ ਵੇਲੇ ਕਿਸੇ ਨਾ ਕਿਸੇ ਕੰਮ ਵਿਚ ਲੱਗੀਆਂ ਰਹਿੰਦੀਆਂ ਹਨ, ਅਤੇ ਇਹ ਗੱਲ ਚੇਤੇ ਰੱਖੋ, ਕਿ ਰੋਟੀ ਖਾਣ ਨਾਲ ਭੁੱਖ ਮਿਟਦੀ ਹੈ ਅਤੇ ਪਾਣੀ ਪੀਣ ਨਾਲ ਤਰੇਹ ਦੂਰ ਹੁੰਦੀ ਹੈ, ਪਰ ਸੰਗ ਕਰਨ ਨਾਲ ਕਾਮਾਗਨੀ ਸਗੋਂ ਵਧਦੀ ਜਾਂਦੀ ਹੈ। ਇਸ ਲਈ ਇੰਦਰੀਆਂ ਦੀ ਗਤੀ ਰੋਕ ਕੇ ਰੱਖਣ ਨਾਲੋਂ ਵੱਧ ਕੇ ਮਨ ਜਿੱਤਣ ਦਾ ਹੋਰ ਕੋਈ ਉਪਾਅ ਨਹੀਂ। ਅਰ 'ਮਨ ਜੀਤੈ ਜਗ ਜੀਤ' ਜਿਸ ਨੇ ਆਪਣਾ ਮਨ ਜਿੱਤ ਲਿਆ ਹੈ । ਵਾਹਿਗੁਰੂ ਕਰੇ ਆਪ ਦੇ ਪਤੀ ਜੀ ਭੀ ਛੇਤੀ ਆ ਜਾਣ ਅਤੇ ਤੁਹਾਡੀ ਕਾਮਨਾ ਪੂਰੀ ਕਰਨ। ਮੇਰੀ ਇਹ ਅਸੀਸ ਹੈ।"

"ਮਹਾਰਾਜ ! ਆਪ ਨੇ ਵੱਡਾ ਭਾਰੀ ਉਪਕਾਰ ਕੀਤਾ ਹੈ। ਤੁਹਾਡੀ ਕ੍ਰਿਪਾ ਨਾਲ ਮੇਰਾ ਸੜਦਾ ਹੋਇਆ ਹਿਰਦਾ ਸ਼ਾਂਤ ਹੋ ਗਿਆ ਹੈ। ਮੈਂ ਹੁਣ ਤੱਕ ਸ਼ਾਂਤ ਰਹਿਣ ਦਾ ਬਹੁਤ ਯਤਨ ਕਰ ਚੁਕੀ ਸਾਂ। ਮੈਂ ਡੇਢ ਵਰ੍ਹਾ ਹੋ ਗਿਆ, ਇਸ ਉਮਰ ਵਿਚ ਕਦੇ ਵੀ ਪਰ-ਪੁਰਖ ਦਾ ਚੇਤਾ ਨਹੀਂ ਕੀਤਾ ਸੀ। ਪਤਾ ਨਹੀਂ ਅੱਜ ਕਿਨ੍ਹਾਂ ਪਾਪਾਂ ਦੇ ਬਲ ਕਰਕੇ ਮੈਂ ਕਾਮ-ਵੱਸ ਹੋਈ ਘੋਰ ਅਨਰਥ ਕਰਨ ਲੱਗੀ ਸਾਂ। ਆਪ ਦੀ ਕ੍ਰਿਪਾ ਨਾਲ ਹੀ ਮੇਰੇ ਪਤਿਬ੍ਰਤ ਧਰਮ ਦੀ ਰੱਖਿਆ ਹੋ ਗਈ। ਹੁਣ ਮੈਂ ਕਦੇ ਭੀ ਆਪਣੇ ਮਨ ਨੂੰ ਚਲਾਇਮਾਨ ਨਹੀਂ ਹੋਣ ਦਿਆਂਗੀ। ਆਪਣੇ ਪਤੀ ਨੂੰ ਹੀ ਪਰਮੇਸ਼ਰ ਦਾ ਰੂਪ ਸਮਝ ਕੇ ਉਸ ਦੀ ਪੂਜਾ ਕਰਾਂਗੀ। ਇਸ ਤੁਹਾਡੇ ਉਪਦੇਸ਼ ਤੋਂ ਮੈਨੂੰ ਨਿਸਚੇ ਹੋ ਗਿਆ ਹੈ ਕਿ ਇਸਤ੍ਰੀ ਲਈ ਆਪਣੇ ਪਤੀ ਦੇ ਸਿਵਾ ਸੰਸਾਰ ਵਿਚ ਹੋਰ ਕੋਈ ਪੁਰਖ ਨਹੀਂ। ਆਪ ਨੇ ਮੇਰੇ ਤੇ ਵੱਡਾ

ਉਪਕਾਰ ਕੀਤਾ ਹੈ। ਮੈਂ ਪਰਾਏ ਮਰਦ ਦਾ ਸੰਗ ਕਰਨ ਦੀ ਇੱਛਾ ਕੀਤੀ ਸੀ। ਇਸ ਨਾਲੋਂ ਵਧ ਕੇ ਹੋਰ ਕੀ ਅਨਰਥ ਹੋਵੇਗਾ? ਮਹਾਰਾਜ! ਮੇਰਾ ਇਸ ਪਾਪ ਤੋਂ ਕਿਸ ਤਰ੍ਹਾਂ ਛੁਟਕਾਰਾ ਹੋਵੇਗਾ? ਮੈਂ ਵੱਡਾ ਭਾਰੀ ਅਪਰਾਧ ਕੀਤਾ ਹੈ। ਹੇ ਪ੍ਰਭੂ! ਮੈਂ ਇਕ ਭਾਰੀ ਕੁਕਰਮ ਕਰਨ ਲੱਗੀ ਸਾਂ, ਉਸ ਤੋਂ ਆਪ ਨੇ ਹੱਥ ਦੇ ਕੇ ਰੱਖ ਲਿਆ ਹੈ। ਆਪ ਨੇ ਇਕ ਮਹਾਤਮਾਂ ਨੂੰ ਭੇਜ ਕੇ ਮੈਨੂੰ ਉਭਾਰ ਲਿਆ ਹੈ। ਮਹਾਰਾਜ ਸੰਤ ਜੀ! ਆਪ ਕ੍ਰਿਪਾ ਕਰਕੇ ਮੈਨੂੰ ਇਸ ਮੰਦੀ ਚਿਤਵਨ ਦੀ ਪ੍ਰਾਸਚਿਤ ਦੱਸੋ।

"ਮੇਰੀ ਭੈਣ! ਪਛਤਾਵੇ ਨਾਲੋਂ ਵਧ ਕੇ ਸੰਸਾਰ ਵਿੱਚ ਹੋਰ ਕੋਈ ਚੀਜ਼ ਨਹੀਂ। ਪ੍ਰਾਸਚਿਤ ਮਨ ਸੁੱਧ ਕਰਨ ਲਈ ਹੈ ਪਰ ਪਛਤਾਵਾ ਭੀ ਮਨ ਸੁੱਧ ਕਰਨ ਵਾਲਾ ਹੈ। ਤੂੰ ਏਨਾਂ ਪਛਤਾਵਾ ਕਰ ਚੁੱਕੀ ਹੈਂ, ਅਤੇ ਜਦ ਤੱਕ ਤੇਰਾ ਪਤੀ ਨਾ ਆਵੇ ਓਦੋਂ ਤੱਕ ਪਛਤਾਵਾ ਕਰਦੀ ਰਹੁ। ਰੋਜ਼ ਪਤੀ ਨੂੰ ਯਾਦ ਰੱਖ ਅਤੇ ਉਸ ਨੂੰ ਈਸ਼ਵਰ ਕਰਕੇ ਜਾਣ। ਜਦ ਉਹ ਆ ਜਾਣ ਤਾਂ ਉਨ੍ਹਾਂ ਨੂੰ ਆਪਣੀ ਸਾਰੀ ਵਿਥਿਆ ਸੁਣਾ ਕੇ ਉਨ੍ਹਾਂ ਪਾਸੋਂ ਖਿਮਾ ਮੰਗ। ਤਨੋਂ ਮਨੋਂ ਉਨ੍ਹਾਂ ਦੀ ਸੇਵਾ ਕਰ। ਇਸਤ੍ਰੀਆਂ ਦਾ ਜੇਕਰ ਈਸ਼ਵਰ ਹੈ ਤਾਂ ਪਤੀ ਹੈ, ਯੱਗ ਹੈ ਤਾਂ ਪਤੀ ਹੈ, ਜਪ ਹੈ ਤਾਂ ਪਤੀ ਹੈ, ਤਪ ਹੈ ਤਾਂ ਪਤੀ ਹੈ ਅਤੇ ਬ੍ਰਤ ਹੈ ਤਾਂ ਪਤੀ ਹੈ। ਤੇਰੇ ਇਸ ਅਪਰਾਧ ਪੁਰ ਪਤੀ ਜੋ ਦੰਡ ਦੇਵੇ, ਉਹੋ ਤੇਰੇ ਲਈ ਪ੍ਰਾਸਚਿਤ ਹੈ। ਚੰਗਾ! ਹੁਣ ਮੈਨੂੰ ਬਹੁਤ ਅਵੇਰ ਹੋ ਗਈ ਹੈ। ਵਾਹਿਗੁਰੂ ਜੋੜੀ ਕਾਇਮ ਰੱਖੇ, ਇਹੋ ਮੇਰੀ ਅਸੀਸ ਹੈ।"

"ਮਹਾਰਾਜ! ਮੈਂ ਤੁਹਾਨੂੰ ਭੋਜਨ ਦਾ ਨਿਉਂਦਾ ਦਿੱਤਾ ਸੀ, ਇਸ ਲਈ ਆਪ ਪ੍ਰਸ਼ਾਦ ਛਕ ਕੇ ਜਾਓ।" ਉਸ ਨੇ ਝੱਟ ਆਪਣੀ ਟਹਿਲਣ ਨੂੰ ਆਗਿਆ ਦੇ ਕੇ ਤਾਜ਼ੇ ਪ੍ਰਸ਼ਾਦੇ ਤਿਆਰ ਕਰਵਾਏ। ਸੰਤ ਜੀ ਨੂੰ ਇੱਕ ਚੌਂਕੀ ਪਰ ਸਰਧਾ ਨਾਲ ਬਿਠਾ ਕੇ ਪ੍ਰਸ਼ਾਦ ਛਕਾਇਆ। ਸੰਤ ਜੀ ਨੇ ਭੋਜਨ ਛਕਿਆ। ਉਹਨਾਂ ਨੂੰ ਮਾਇਆ ਭੇਟ ਕਰਨੀ ਚਾਹੀ, ਪ੍ਰੰਤੂ ਸੰਤ ਜੀ ਨੇ ਕਬੂਲ ਨਾ ਕੀਤੀ ਅਤੇ ਚਲੇ ਗਏ।

o

# ੨੫

"ਹੇ ਵਾਹਿਗੁਰੂ ! ਸੁਵਾਮੀ ! ਹੇ ਪ੍ਰਭੂ ! ਮੇਰੀ ਰੱਖਿਆ ਕਰੋ। ਹਾਇ ਮੈਂ ਮਰ ਗਈ। ਅੜੀਏ ਅਜੇਹੇ ਦੁਖ ਦੇ ਕੇ ਮਾਰਨ ਨਾਲੋਂ ਮੈਨੂੰ ਤਲਵਾਰ ਮਾਰ ਸੁੱਟ। ਮੈਂ ਤੇਰਾ ਕਿਹਾ ਕਦੇ ਨਹੀਂ ਮੰਨਾਂਗੀ।"

ਰਾਤ ਦੇ ਯਾਰਾਂ ਵਜੇ ਇਸ ਤਰ੍ਹਾਂ ਦੀ ਹਾਲ-ਦੁਹਾਈ ਮਹਬੂਬ ਜਾਨ ਵੇਸਵਾ ਦੀ ਹਵੇਲੀ ਵਿਚੋਂ ਆਈ, ਜਿਸ ਨੂੰ ਸੁਣ ਕੇ ਪਾਸ ਦੇ ਇੱਕ ਮਕਾਨ ਵਿੱਚ ਰਹਿਣ ਵਾਲੇ ਬਾਬੂ ਦੇਵੀ ਸਹਾਇ ਦਾ ਮਨ ਪੰਘਰ ਗਿਆ। ਉਸ ਹਾਲ-ਦੁਹਾਈ ਨੂੰ ਸੁਣ ਕੇ ਉਨ੍ਹਾਂ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ। ਉਨ੍ਹਾਂ ਦਾ ਖਾਣਾ ਪੀਣਾ ਜ਼ਹਿਰ ਹੋ ਗਿਆ। ਉਹ ਉਸ ਵੇਲੇ ਬਾਹਰੋਂ ਆਏ ਸਨ ਅਤੇ ਪ੍ਰਸ਼ਾਦ ਛਕ ਰਹੇ ਸਨ। ਬਾਬੂ ਦੇਵੀ ਸਹਾਇ ਇੱਕ ਪ੍ਰਤਿਸ਼ਟਤ ਘਰਾਣੇ ਵਿਚੋਂ ਸਨ ਅਤੇ ਇਸ ਵੇਲੇ ਪੁਲਿਸ ਦੇ ਇਨਸਪੈਕਟਰ ਸਨ। ਇਨ੍ਹਾਂ ਦਾ ਚਾਲ ਚੱਲਨ ਅਜਿਹਾ ਸਾਫ਼ ਸੀ ਕਿ ਉਹ ਇਸਤ੍ਰੀ ਗਮਨ ਕਰਨਾ ਤਾਂ ਕੀ, ਪਰ ਇਸਤ੍ਰੀ ਨੂੰ ਬੁਰੀ ਨਜ਼ਰ ਨਾਲ ਵੇਖਣਾ ਭੀ ਪਾਪ ਸਮਝਦੇ ਸਨ। ਹੋਰਨਾਂ ਪੁਲਿਸ ਅਫਸਰਾਂ ਵਾਂਗ ਵੱਢੀ ਦੀ ਕਮਾਈ ਨਾਲ ਘਰ ਨਹੀਂ ਭਰਨਾ ਚਾਹੁੰਦੇ ਸਨ। ਅਜਿਹੀ ਪਵਿੱਤਰ ਆਤਮਾ ਨੂੰ ਰਾਤ ਦੇ ਯਾਰਾਂ ਵਜੇ ਇਕ ਰੰਡੀ ਦੇ ਘਰ ਜਾਣਾ ਪਿਆ। ਵੇਸਵਾ ਦੇ ਘਰ ਜਾਣ ਵਿਚ ਉਨ੍ਹਾਂ ਨੂੰ ਬਹੁਤ ਘ੍ਰਿਣਾ ਆਈ, ਪਰ ਓਹ ਲਾਚਾਰ ਸਨ। ਉਨ੍ਹਾਂ ਨੂੰ ਇਕ ਦੇਵੀ ਦੀ ਹਾਲ-ਦੁਹਾਈ ਨੇ ਆਪਣੀ ਵੱਲ ਖਿੱਚ ਰੱਖਿਆ ਸੀ। ਬਾਬੂ ਦੇਵੀ ਸਹਾਇ ਉਸ ਦੇ ਮਕਾਨ ਦੇ ਅੰਦਰ ਵੜ ਗਏ, ਮਹਬੂਬਾ ਅਜੇ ਤੱਕ ਉਸ ਦੁਖੀਆ ਨੂੰ ਕਾੜ ਕਾੜ ਕੋਰੜੇ ਮਾਰ ਰਹੀ ਸੀ। ਕੋਰੜੇ ਮਾਰਦੀ ਹੋਈ ਰੰਡੀ ਬਕ ਰਹੀ ਸੀ-"ਰੰਨੇ ! ਅੱਜ ਤੈਂ ਚੰਗੀ ਤਰ੍ਹਾਂ ਝਾੜੂ ਕਿਉਂ ਨਹੀਂ ਫੇਰਿਆ। ਤੇਰੇ ਖਸਮ ਆਉਣਗੇ ਤਾਂ ਕੀ ਆਖਣਗੇ ?" ਏਨਾ ਕਹਿੰਦੀ ਹੀ ਸੀ ਕਿ ਏਨੇ ਵਿਚ ਇਨਸਪੈਕਟਰ ਸਾਹਿਬ ਜਾ

ਨਿਕਲੇ। ਮਹਬੂਬਾ ਉਨ੍ਹਾਂ ਨੂੰ ਦੇਖਦਿਆਂ ਹੀ ਕੰਬ ਗਈ, ਉਸ ਦੇ ਹੱਥੋਂ ਕੋਰੜਾ ਡਿੱਗ ਪਿਆ। ਉਹ ਆਪ ਭੀ ਭਵਾਟਣੀ ਖਾ ਕੇ ਡਿੱਗ ਜਾਂਦੀ ਪਰ ਪਾਸ ਇਕ ਕੁਰਸੀ ਪਈ ਸੀ, ਉਸ ਦੇ ਸਹਾਰੇ ਖੜੀ ਰਹਿ ਗਈ। ਇਨਸਪੈਕਟਰ ਸਾਹਿਬ ਨੇ ਕੜਕ ਕੇ ਕਿਹਾ :– ਕਿਉਂ ਰੀ ਬਦਮਾਸ਼! ਇਹ ਤੇਰੀ ਕੌਣ ਹੈ ? ਸੱਚ ਸੱਚ ਆਖ ਨਹੀਂ ਤਾਂ ਇਸੇ ਵੇਲੇ ਤੇਰੇ ਦੋ ਟੁਕੜੇ ਕਰ ਦਿਆਂਗਾ, ਦਸ ਇਹ ਕੌਣ ਹੈ ? ਕਿਉਂ ਤੂੰ ਇਸ ਨੂੰ ਮਾਰ ਰਹੀ ਹੈਂ ? ਤੇਰਾ ਇਸ ਨੇ ਕੀ ਵਿਗਾੜਿਆ ਹੈ ? ਦੱਸ, ਛੇਤੀ ਦੱਸ. ਨਹੀਂ ਤਾਂ ਹੁਣੇ ਤੈਨੂੰ ਜਹੰਨਮ ਵਿਚ ਭੇਜ ਦਿਆਂਗਾ।"

ਪਰ ਵੇਸਵਾ ਉਸ ਨੂੰ ਦੇਖਦਿਆਂ ਹੀ ਘਬਰਾ ਗਈ ਸੀ। ਇਨਸਪੈਕਟਰ ਨੇ ਦੋ ਤਿੰਨ ਵਾਰੀ ਉਸ ਪਾਸੋਂ ਜਵਾਬ ਮੰਗਿਆ, ਪਰ ਕੁਝ ਉੱਤਰ ਨਾ ਮਿਲਿਆ, ਥੋੜੀ ਦੇਰ ਪਿਛੋਂ, ਜਦ ਉਸ ਰੰਡੀ ਨੂੰ ਕੁਝ ਹੋਸ਼ ਆਈ ਤਾਂ ਸਾਹਮਣੇ ਇਨਸਪੈਕਟਰ ਸਾਹਿਬ ਖੜੇ ਦੇਖ ਕੇ ਰੋਣ ਲੱਗ ਪਈ। ਵਿਚਾਰੀ ਸਰੂਪ ਕੌਰ ਭੀ ਉਸ ਨਵੇਂ ਆਦਮੀ ਨੂੰ ਆਇਆ ਵੇਖ ਆਪਣੇ ਦਰਦ ਦਾ ਘੁੱਟ ਭਰ ਕੇ ਚੁੱਪ ਕਰ ਗਈ। ਇਨਸਪੈਕਟਰ ਸਾਹਿਬ ਨੂੰ ਜਦ ਕੋਈ ਜਵਾਬ ਨਾ ਮਿਲਿਆ ਤਾਂ ਉਹਨਾਂ ਨੇ ਉਸ ਰੰਡੀ ਦਾ ਹੀ ਕੋਰੜਾ ਚੁੱਕ ਕੇ ਦੋ ਤਿੰਨ ਕਾੜ! ਕਾੜ! ਉਸ ਨੂੰ ਜੜ ਦਿਤੇ, ਉਸ ਦੀਆਂ ਚੀਕਾਂ ਨਿਕਲ ਗਈਆਂ। ਰੰਡੀ ਦਾ ਰੋਣ ਸੁਣ ਕੇ ਉਸ ਦੀਆਂ ਸਾਰੀਆਂ ਚੇਲੀਆਂ ਆਪਣੇ ਪਿਆਰਿਆਂ ਨੂੰ ਛੱਡ ਕੇ ਭਜੀਆਂ ਆਈਆਂ; ਪ੍ਰੇਮੀ ਲੋਕ ਭੀ ਆਪਣਾ ਰਾਹ ਲੱਭ ਕੇ ਨੱਠ ਗਏ। ਚੇਲੀਆਂ ਭੱਜ ਕੇ ਆਈਆਂ ਤਾਂ ਸਹੀ, ਪਰ ਅੱਗੇ ਇਨਸਪੈਕਟਰ ਸਾਹਿਬ ਨੂੰ ਖੜਾ ਵੇਖ ਸਾਰੀਆਂ ਦੂਰ ਠਠੰਬਰ ਪੱਥਰ ਹੋ ਗਈਆਂ, ਕਿਸੇ ਦਾ ਹੀਆ ਨ ਪਿਆ ਜੋ ਆਪਣੀ ਮਾਲਕਣ ਨੂੰ ਜਾ ਕੇ ਛੁਡਾ ਲਵੇ। ਇਨਸਪੈਕਟਰ ਸਾਹਿਬ ਨੇ ਉਸ ਦੁਖੀਆ ਇਸਤਰੀ ਨੂੰ ਪੁਛਿਆ :–

"ਕਿਉਂ ਲੜਕੀ! ਤੂੰ ਕੌਣ ਹੁੰਦੀ ਹੈਂ ਅਤੇ ਕਿਸ ਤਰ੍ਹਾਂ ਆਈ ਹੈਂ ? ਸੱਚ ਸੱਚ ਆਖ, ਡਰ ਨਹੀਂ, ਤੈਨੂੰ ਹੁਣ ਕੋਈ ਕੁਝ ਆਖ ਨਹੀਂ ਸਕਦਾ। ਨਿਧੜਕ ਹੋ ਕੇ ਆਪਣਾ ਹਾਲ ਦੱਸ ?"

ਡੁੱਬਦੀ ਨੂੰ ਥਾਹ ਮਿਲ ਗਈ, ਜਾਣੋਂ ਕਿਸੇ ਨੇ ਰੁੜ੍ਹੀ ਜਾਂਦੀ ਨੂੰ ਬਾਹੋਂ ਫੜ ਕੇ ਕੱਢ ਲਿਆ। ਇਨਸਪੈਕਟਰ ਦਾ ਪ੍ਰਸ਼ਨ ਸੁਣ ਕੇ ਉਸ ਦੁਖੀਆ ਨੇ

ਇਕ ਲੰਬਾ ਹਾਹੁਕਾ ਭਰਿਆ ਅਤੇ ਆਦ ਤੋਂ ਅੰਤ ਤੱਕ ਆਪਣੀ ਵਿਥਿਆ ਕਹਿ ਸੁਣਾਈ। ਇਸ ਪ੍ਰਕਾਰ ਸਰੂਪ ਕੌਰ ਨੇ ਆਪਣੇ ਪਤਿਬ੍ਰਤ ਧਰਮ ਦੀ ਰੱਖਿਆ ਕਰਨੀ, ਪਤੀ ਨਾਲੋਂ ਵਿਛੜ ਜਾਣਾ, ਫੇਰ ਵੇਸਵਾ ਦੇ ਅਤਿਆਚਾਰ ਸੁਣ ਕੇ ਇਨਸਪੈਕਟਰ ਸਾਹਿਬ ਨੂੰ ਹਰਖ ਸ਼ੋਕ ਦੋਵੇਂ ਹੋਏ। ਹਰਖ ਨਾਲ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਹੰਝੂ ਵਗਣ ਲੱਗੇ ਅਤੇ ਕ੍ਰੋਧ ਨਾਲ ਉਨ੍ਹਾਂ ਦੀਆਂ ਅੱਖਾਂ ਲਾਲ ਹੋ ਗਈਆਂ। ਉਨ੍ਹਾਂ ਨੇ ਨਜ਼ਰ ਫੇਰ ਕੇ ਵੇਖਿਆ ਤਾਂ ਪਿੱਛੇ ਉਨ੍ਹਾਂ ਦਾ ਨੌਕਰ ਖੜਾ ਦੇਖ ਰਿਹਾ ਸੀ। ਉਸ ਨੂੰ ਇਨਸਪੈਕਟਰ ਨੇ ਇਕ ਇਸ਼ਾਰਾ ਕੀਤਾ, ਨੌਕਰ ਝੱਟ ਥਾਣੇ ਉੱਪਰ ਦੌੜਿਆ ਗਿਆ ਅਤੇ ਅੱਠ ਸਿਪਾਹੀ ਹੱਥਕੜੀਆਂ ਸਣੇ ਲੈ ਆਇਆ। ਇਨਸਪੈਕਟਰ ਸਾਹਿਬ ਦੇ ਹੁਕਮ ਅਨੁਸਾਰ ਉਸ ਵੇਸਵਾ ਅਤੇ ਉਸ ਦੀਆਂ ਚੇਲੀਆਂ ਨੂੰ ਹੱਥਕੜੀਆਂ ਲਗ ਗਈਆਂ ਅਤੇ ਇਕ ਬੰਦ ਗੱਡੀ ਵਿਚ ਬਿਠਾ ਕੇ ਪੁਲਿਸ ਦੀ ਹਵਾਲਾਤ ਵਿਚ ਭੇਜ ਦਿੱਤੀਆਂ ਗਈਆਂ। ਫਿਰ ਇਨਸਪੈਕਟਰ ਸਾਹਿਬ ਨੇ ਸਰੂਪ ਕੌਰ ਨੂੰ ਕਿਹਾ :–

"ਧੀਏ ! ਤੂੰ ਹੁਣ ਕੁਝ ਚਿੰਤਾ ਨਾ ਕਰ। ਮੈਂ ਇਸ ਰੰਡੀ ਨੂੰ ਅਜੇਹੀ ਸਜ਼ਾ ਕਰਾਵਾਂਗਾ ਕਿ ਜਿਸ ਵਿਚ ਇਸ ਦੇ ਪ੍ਰਾਣ ਨਿਕਲ ਜਾਣਗੇ ਤਾਂਕਿ ਫੇਰ ਕਦੇ ਤੇਰੇ ਵਰਗੀ ਗਊ ਨੂੰ ਸਤਾਉਣ ਜੋਗੀ ਨਹੀਂ ਰਹੇ। ਹੁਣ ਤੂੰ ਸਾਡੇ ਘਰ ਚੱਲ ਕੇ ਅਰਾਮ ਕਰ। ਅਸੀਂ ਬਹੁਤ ਜਲਦੀ ਤੇਰੇ ਪਤੀ ਦੀ ਭਾਲ ਕਰ ਕੇ ਤੈਨੂੰ ਉਸ ਦੇ ਪਾਸ ਪਹੁੰਚਾ ਦੇਵਾਂਗੇ। ਤੂੰ ਹੁਣ ਕੁਝ ਚਿੰਤਾ ਨਾ ਕਰ।"

ਇਹ ਆਖ ਕੇ ਇਨਸਪੈਕਟਰ ਸਾਹਿਬ ਉਠੇ ਅਤੇ ਬਾਹਰ ਨੂੰ ਚੱਲੇ। ਸਰੂਪ ਕੌਰ ਭੀ ਉਨ੍ਹਾਂ ਦੇ ਪਿੱਛੇ ਪਿੱਛੇ ਹੋ ਪਈ। ਹਵੇਲੀ ਦੇ ਬਾਹਰ ਨਿਕਲ ਕੇ ਇਨਸਪੈਕਟਰ ਸਾਹਿਬ ਨੇ ਆਪਣੇ ਨੌਕਰ ਨੂੰ ਆਖ ਕੇ ਜੰਦਰਾ ਆਪਣੇ ਸਾਮ੍ਹਣੇ ਲਵਾਇਆ ਅਤੇ ਕੁੰਜੀਆਂ ਆਪਣੇ ਪਾਸ ਰੱਖੀਆਂ। ਫੇਰ ਘਰ ਚਲੇ ਗਏ। ਸਰੂਪ ਕੌਰ ਨੂੰ ਉਨ੍ਹਾਂ ਇਕ ਚੌਂਕੀ ਪੁਰ ਬੈਠ ਜਾਣ ਨੂੰ ਕਿਹਾ ਅਤੇ ਆਪ ਭੀ ਬੈਠ ਕੇ ਪਤਨੀ ਨੂੰ ਸਾਰੀ ਗੱਲ ਬਾਤ ਸੁਣਾਈ, ਜਿਸ ਵਿਚ ਸਰੂਪ ਕੌਰ, ਉੱਪਰ ਕੀਤੇ ਹੋਏ ਰੰਡੀ ਦੇ ਜ਼ੁਲਮ ਸੁਣ ਕੇ ਉਹ ਵੀ ਰੋ ਪਈ, ਪਰ ਪਤੀ ਨੇ ਉਸ ਨੂੰ ਝਿੜਕ ਕੇ ਕਿਹਾ :–

"ਤੂੰ ਕੀ ਕਰਦੀ ਹੈਂ ? ਤੂੰ ਇਕ ਇਨਸਪੈਕਟਰ ਦੀ ਇਸਤ੍ਰੀ ਹੈਂ, ਇਸ ਲਈ

ਤੈਨੂੰ ਅਜੇਹੀਆਂ ਗੱਲਾਂ ਸੁਣ ਕੇ ਆਪਣਾ ਦਿਲ ਕਾਇਮ ਰੱਖਣਾ ਚਾਹੀਦਾ ਹੈ।"

"ਮੈਂ ਕੀ ਕਰਾਂ, ਇਸਤਰੀ ਦਾ ਚਿੱਤ ਬਹੁਤ ਕੋਮਲ ਹੁੰਦਾ ਹੈ।"

"ਅੱਛਾ, ਇਸ ਵਿਚਾਰੀ ਦੇ ਸੌਣ ਦਾ ਇੰਤਜ਼ਾਮ ਕਰ। ਇਸ ਨੂੰ ਆਪਣੀ ਕੋਠੜੀ ਵਿਚ ਲਿਜਾ ਕੇ ਟਿਕਾ ਦੇਹ। ਪਰ ਪਹਿਲਾਂ ਇਸ ਨੂੰ ਕੁਝ ਖੁਲਾ ਪਿਲਾ, ਇਹ ਬਹੁਤ ਦਿਨਾਂ ਦੀ ਭੁੱਖੀ ਮਲੂਮ ਹੁੰਦੀ ਹੈ।"

"ਨਹੀਂ ਪਿਤਾ ਜੀ, ਮੈਨੂੰ ਇਸ ਵੇਲੇ ਕੋਈ ਭੁੱਖ ਨਹੀਂ, ਆਪ ਚਿੰਤਾ ਨਾ ਕਰੋ !"

"ਨਹੀਂ ਧੀਏ, ਭੁੱਖਾ ਰਹਿਣਾ ਚੰਗਾ ਨਹੀਂ। ਜਿੰਨਾ ਤੇਰਾ ਦਿਲ ਕਰੇ ਖਾ ਲਵੀਂ। ਕੋਈ ਤੈਨੂੰ ਜ਼ਬਰਦਸਤੀ ਨਹੀਂ ਖਵਾਲਦੇ।"

ਇਨਸਪੈਕਟਰ ਸਾਹਿਬ ਦੀ ਵਹੁਟੀ ਰਾਜ ਕੁਮਾਰੀ ਰਸੋਈ ਖਾਨੇ ਵਿਚ ਉਸ ਦੁਖੀਆ ਨੂੰ ਲੈ ਗਈ ਅਤੇ ਚੌਂਕੇ ਵਾਲੀ ਨੂੰ ਥਾਲ ਪਰੋਸਣ ਲਈ ਕਿਹਾ, ਪਰ ਸਰੂਪ ਕੌਰ ਨੇ ਕਿਹਾ ਕਿ ਮੇਰੇ ਲਈ ਆਪ ਥਾਲ ਨਾ ਪਰੋਸਿਓ, ਮੈਨੂੰ ਇਕ ਨਿੱਕੀ ਜੇਹੀ ਰੋਟੀ ਅਤੇ ਉੱਪਰ ਕੁਝ ਸਲੂਣਾ ਰੱਖ ਦਿਓ, ਮੈਂ ਹੱਥਾਂ ਉੱਪਰ ਲੈ ਕੇ ਖਾ ਲਵਾਂਗੀ।"

"ਨਹੀਂ ਧੀਏ, ਨਹੀਂ। ਤੈਨੂੰ ਚੌਂਕੇ ਵਿਚ ਬੈਠ ਕੇ ਖਾਣਾ ਪਵੇਗਾ। ਜਿੰਨਾਂ ਤੇਰਾ ਦਿਲ ਕਰੇ ਖਾਵੀਂ, ਜ਼ੋਰ ਨਹੀਂ।"

"ਪਰ ਪਹਿਲਾਂ ਮੈਨੂੰ ਇਸ਼ਨਾਨ ਕਰ ਲੈਣ ਦਿਓ।" ਸਰੂਪ ਕੌਰ ਨੇ ਕਿਹਾ।

"ਚੰਗਾ ਉਸ ਕੋਠੜੀ ਵਿਚ ਬਾਲਟੀ ਭਰੀ ਰੱਖੀ ਹੈ ਜਾ ਕੇ ਕਰ ਲੈ। ਇਹ ਲੰਪ ਲਈ ਜਾਹ।"

ਸਰੂਪ ਕੌਰ ਲੰਪ ਲੈ ਕੇ ਉਸ ਕੋਠੜੀ ਵਿਚ ਗਈ ਅਤੇ ਕਪੜੇ ਲਾਹੁਣ ਲੱਗੀ। ਉਸ ਦਾ ਕੁੜਤਾ ਕੋਰੜਿਆਂ ਦੇ ਜ਼ਖਮਾਂ ਵਿਚੋਂ ਲਹੂ ਸਿੰਮਣ ਕਰ ਕੇ ਪਿੰਡੇ ਦੇ ਨਾਲ ਚੰਬੜ ਗਿਆ ਸੀ, ਇਸ ਲਈ ਉਸ ਨੂੰ ਛੁਡਾਉਂਦਿਆਂ ਅਤੇ ਲਾਹੁੰਦਿਆਂ ਬਹੁਤ ਤਕਲੀਫ ਹੋਈ, ਪਰ ਜਿਵੇਂ ਕਿਵੇਂ ਲਾਹ ਕੇ ਉਸ ਨੇ ਇਸ਼ਨਾਨ ਕੀਤਾ। ਪਿੰਡੇ ਦੇ ਸਾਰੇ ਜ਼ਖ਼ਮ ਸੜ ਉਠੇ, ਪਰ ਉਸ ਨੇ ਸਭ ਕੰਮ ਚੁਪ ਚਾਪ ਕੀਤਾ। ਇਸ ਤਰ੍ਹਾਂ ਇਸ਼ਨਾਨ ਕਰ ਕੇ ਅਤੇ ਧੋਤੀ ਪਹਿਰ ਕੇ ਸਰੂਪ ਕੌਰ ਰਸਈਖਾਨੇ ਵਿਚ ਗਈ। ਅੱਗੋਂ ਰਾਜ ਕੁਮਾਰੀ ਉਸ ਦਾ ਰਾਹ ਦੇਖਦੀ ਹੀ ਸੀ।

ਉਸ ਨੇ ਆਪਣੇ ਸਾਹਮਣੇ ਬਿਠਾਲ ਕੇ ਥਾਲ ਲਗਵਾਇਆ। ਰਾਜ ਕੁਮਾਰੀ ਨੇ ਆਪ ਭੀ ਪਤੀ ਦੇ ਅਚਾਨਕ ਚਲੇ ਜਾਣ ਕਰ ਕੇ ਪ੍ਰਸ਼ਾਦ ਨਹੀਂ ਛਕਿਆ ਸੀ, ਇਸ ਲਈ ਚੌਂਕੇ ਵਾਲੀ ਦੇ ਕਹਿਣ ਪਰ ਉਹ ਵੀ ਬੈਠ ਗਈ। ਦੋਵੇਂ ਜਣੀਆਂ ਖਾਣ ਲੱਗੀਆਂ। ਰਾਤ ਉਸ ਦੇ ਸਾਉਣ ਦਾ ਪ੍ਰਬੰਧ ਇਕ ਕੋਠੜੀ ਵਿਚ ਕਰ ਦਿਤਾ ਗਿਆ। ਉਸ ਨੇ ਪਹਿਲਾਂ ਕੀਰਤਨ ਸੋਹਿਲੇ ਦਾ ਪਾਠ ਕੀਤਾ ਫਿਰ ਆਪਣੇ ਬਿਸਤਰੇ ਵਿਚ ਲੇਟ ਗਈ। ਲੇਟਦਿਆਂ ਹੀ ਉਸ ਨੂੰ ਉਹ ਸਭ ਕੁਝ ਚੇਤੇ ਆ ਗਿਆ ਜੋ ਉਸ ਨਾਲ ਵਾਪਰਿਆ ਸੀ, ਜਿਸ ਦੇ ਕਾਰਨ ਉਹ ਸਾਰੀ ਰਾਤ ਤੜਫਦੀ ਰਹੀ ਅਤੇ ਪਲ ਭਰ ਵੀ ਸੌਂ ਨਾ ਸਕੀ !

ਸਵੇਰ ਹੋਈ, ਇਸ਼ਨਾਨ ਪਾਣੀ ਕਰ ਕੇ ਇਨਸਪੈਕਟਰ ਸਾਹਿਬ ਦਫਤਰ ਗਏ। ਉਨ੍ਹਾਂ ਨੇ ਝੱਟ ਹੁਕਮ ਦੇ ਕੇ ਉਸ ਰੰਡੀ ਨੂੰ ਅਤੇ ਉਸ ਦੀਆਂ ਚੇਲੀਆਂ ਨੂੰ ਸਾਹਮਣੇ ਸੱਦਿਆ। ਸਾਰੀਆਂ ਹਵਾਲਾਤਾਂ ਵਿਚੋਂ ਕੱਢ ਕੇ ਇਨਸਪੈਕਟਰ ਸਾਹਿਬ ਦੇ ਪੇਸ਼ ਕੀਤੀਆਂ ਗਈਆਂ। ਸਭਨਾਂ ਦੇ ਇਜ਼ਹਾਰ ਲੈ ਕੇ ਉਨ੍ਹਾਂ ਦਾ ਮੈਜਿਸਟਰੇਟ ਪਾਸ ਚਾਲਾਨ ਕੀਤਾ। ਇਨਸਪੈਕਟਰ ਨੇ ਸਰੂਪ ਕੌਰ ਦਾ ਬਿਆਨ ਤਾਂ ਰਾਤੀਂ ਲਿਖ ਹੀ ਲਿਆ ਸੀ, ਸੋ ਉਸ ਦੇ ਫੇਰ ਦੋਬਾਰਾ ਲਿਖਣ ਦੀ ਲੋੜ ਨਹੀਂ ਸੀ।

ਮੈਜਿਸਟਰੇਟ ਸਾਹਿਬ ਦੇ ਸਾਹਮਣੇ ਸਾਰੇ ਮੁਲਜ਼ਮ ਪੇਸ਼ ਕੀਤੇ ਗਏ। ਸਰੂਪ ਕੌਰ ਨੂੰ ਭੀ ਇਨਸਪੈਕਟਰ ਸਾਹਿਬ ਨਾਲ ਲੈ ਕੇ ਗਏ। ਮੈਜਿਸਟਰੇਟ ਦੇ ਸਾਹਮਣੇ ਸਾਰਾ ਅਪਰਾਧ ਉਸ ਰੰਡੀ ਨੇ ਕਬੂਲ ਕਰ ਲਿਆ। ਉਸ ਦੀਆਂ ਚੇਲੀਆਂ ਨੇ ਭੀ ਸਰੂਪ ਕੌਰ ਨੂੰ ਦੁਖ ਦੇਣ ਵਿਚ ਜੋ ਕੁਝ ਮਦਦ ਉਸ ਰੰਡੀ ਦੀ ਕੀਤੀ ਸੀ ਸਾਰੀ ਸਾਬਤ ਹੋ ਗਈ। ਡਾਕੂਆਂ ਨੂੰ ਧੋਖਾ ਦੇ ਕੇ ਸਰੂਪ ਕੌਰ ਨੂੰ ਕੱਢ ਲਿਆਉਣਾ, ਉਸ ਨੂੰ ਵੇਸਵਾ ਦਾ ਕੰਮ ਕਰਨ ਲਈ ਮਜਬੂਰ ਕਰਨਾ, ਉਸ ਦੇ ਮੂੰਹ ਵਿਚ ਜ਼ਬਰਦਸਤੀ ਮਾਸ ਤੁੰਨਣ ਦੀ ਕੋਸ਼ਿਸ਼ ਕਰਨੀ, ਉਸ ਨੂੰ ਕੋਰੜੇ ਮਾਰਨੇ ਆਦਿਕ ਸਾਰੀਆਂ ਗੱਲਾਂ ਠੀਕ ਸਾਬਤ ਹੋ ਗਈਆਂ। ਠੀਕ ਸੋਚ ਵਿਚਾਰ ਕੇ ਮੈਜਿਸਟਰੇਟ ਸਾਹਿਬ ਨੇ ਇਹ ਫੈਸਲਾ ਸੁਣਾਇਆ :—

"ਵੈੱਲ ਮਹਿਬੂਬਾ, ਤੁਮ ਰੰਡੀ ਹੀ ਨਹੀਂ ਬਲਕਿ ਏਕ ਭਾਰੀ ਡਾਕੂ ਹੈਂ। ਤੂੰ ਨੇ ਇਸ ਔਰਤ ਪਰ ਬਹੁਤ ਜ਼ੁਲਮ ਕੀਆ ਹੈ। ਇਨ ਇਲਜ਼ਾਮੋਂ ਕੀ ਸਜ਼ਾ

ਤੋਂ ਯੇਹ ਹੈ ਕਿ ਤੁਝੇ ਏਕ ਹਾਥੀ ਕੇ ਪੈਰ ਮੇਂ ਬਾਂਧ ਕਰ ਸਾਰੇ ਸ਼ਹਿਰ ਮੇਂ ਘਸੀਟਾ ਜਾਏ। ਮਗਰ ਅਬ ਇਨ ਸਜ਼ਾਉਂ ਕਾ ਜ਼ਮਾਨਾ ਨਹੀਂ ਰਹਾ। ਉਸ ਕੇ ਬਦਲੇ ਮੇਂ ਤੁਝੇ ਯਿਹ ਸਜ਼ਾ ਦੀ ਜਾਤੀ ਹੈ ਕਿ ਤੇਰੇ ਬਾਲ ਕਾਟ ਲੀਏ ਜਾਵੇਂ ਔਰ ਤੇਰਾ ਮੂੰਹ ਕਾਲਾ ਕਰ ਕੇ ਏਕ ਗਧੇ ਪਰ ਚੜ੍ਹਾ ਕਰ ਸਾਰੇ ਸ਼ਹਿਰ ਮੇਂ ਤੁਝ ਕੋ ਫਿਰਾਇਆ ਜਾਵੇ, ਫਿਰ ਚੌਕ ਬਾਜ਼ਾਰ ਮੇਂ ਲੇ ਜਾਕਰ ਤੇਰੇ ਸਿਰ ਮੇਂ ੨੦ ਜੂਤਾ ਲਗਾਏ ਜਾਵੇਂ। ਇਸ ਤਰ੍ਹਾਂ ਆਠ ਦਿਨ ਤਕ ਤੇਰੇ ਲੀਏ ਯੇਹ ਸਜ਼ਾ ਹੈ, ਤਾਕਿ ਸਭ ਲੋਗੋਂ ਕੋ ਇਸ ਸੇ ਕੁਛ ਸਬਕ ਮਿਲੇ ਔਰ ਇਨ ਖ਼ਰਾਬ ਕਾਮੋਂ ਸੇ ਦੂਰ ਰਹੇਂ। ਬਾਦ ਆਠ ਦਿਨ ਕੇ ਤੁਝ ਕੋ ਜੇਲ੍ਹਖਾਨੇ ਕੀ ਮੇਹਤਰਾਨੀ ਬਣ ਕਰ ੧੪ ਬਰਸ ਤਕ ਰਹਿਣਾ ਚਾਹੀਏ। ਤੇਰੀ ਚੇਲੀਓਂ ਕੋ ਤੀਨ ਤੀਨ ਬਰਸ ਕੀ ਕੈਦ ਦੀ ਜਾਤੀ ਹੈ, ਯਿਹ ਸਜ਼ਾ ਤੇਰੇ ਲੀਏ ਬਹੁਤ ਥੋੜੀ ਹੈ, ਮਗਰ ਅਬ ਮੈਂ ਔਰ ਕੁਝ ਨਹੀਂ ਚਾਹਤਾ।

"ਬੀਬੀ ਸਰੂਪ ਕੌਰ! ਮੈਂ ਤੇਰੀ ਇਸ ਦਸ਼ਾ ਔਰ ਦੁਖ ਪਰ ਬਹੁਤ ਅਫਸੋਸ ਕਰਤਾ ਹੂੰ। ਤੂੰ ਬੇਸ਼ਕ ਏਕ ਪਤੀਬ੍ਰਤਾ ਔਰ ਸੱਚੀ ਔਰਤ ਹੈਂ। ਮੈਂ ਔਰ ਕੋਈ ਮਦਦ ਨਹੀਂ ਕਰ ਸਕਤਾ, ਸਿਰਫ ਏਕ ਹਜ਼ਾਰ ਰੁਪਜਾ ਇਸ ਰੰਡੀ ਕੀ ਜਾਇਦਾਦ ਮੇਂ ਸੇ ਤੁਝ ਕੋ ਬਤੌਰ ਜੁਰਮਾਨੇ ਕੇ ਦਿਲਾਤਾ ਹੂੰ। ਇਸ ਤਕਲੀਫ਼ ਕਾ ਬਦਲਾ ਜੋ ਤੁਝੇ ਇਸ ਬਦਮਾਸ਼ ਔਰਤ ਨੇ ਦੀ ਹੈ, ਯੇਹ ਏਕ ਹਜ਼ਾਰ ਰੁਪਿਆ ਨਹੀਂ ਹੈ, ਯੇਹ ਸਿਰਫ ਇਸ ਲੀਏ ਦੀਆ ਜਾਤਾ ਹੈ ਕਿ ਤੂੰ ਅੱਛੀ ਤਰਹ ਆਪਣੇ ਘਰ ਪਹੁੰਚ ਜਾਵੇਂ। ਮੈਂ ਤੁਝੇ ਸਲਾਹ ਦੇਤਾ ਹੂੰ ਕਿ ਤੂੰ ਆਪਣੇ ਪਤੀ ਕੀ ਤਲਾਸ਼ ਛੋੜ ਕਰ ਆਪਣੇ ਘਰ ਚਲੀ ਜਾ, ਤੁਝੇ ਇਕ ਦਿਨ ਪਤੀ ਭੀ ਆ ਮਿਲੇਗਾ। ਔਰ ਕੁਛ ਕਹਿਣਾ ਚਾਹਤੀ ਹੋ ਤੋ ਅਭੀ ਬੋਲ, ਅਬ ਵਕਤ ਹੈ।"

ਵਿਚਾਰੀ ਸਰੂਪ ਕੌਰ ਅੱਖਾਂ ਨੀਵੀਆਂ ਕਰ ਕੇ ਖੜੀ ਰਹਿ ਗਈ, ਉਸ ਪਾਸੋਂ ਹਾਕਮ ਦੇ ਪ੍ਰਸ਼ਨ ਦਾ ਕੁਝ ਭੀ ਜਵਾਬ ਦੇ ਨਾ ਹੋਇਆ। ਉਸ ਦੀਆਂ ਅੱਖਾਂ ਅੱਗੇ ਇਕ ਇਕ ਕਰ ਕੇ ਆਪਣੇ ਸਾਰੇ ਦੁਖ ਆ ਖੜੇ ਹੋਏ ਅਤੇ ਉਸ ਦੀਆਂ ਅੱਖਾਂ ਵਿਚੋਂ ਫਰਨ ਫਰਨ ਹੰਝੂ ਕਿਰਨ ਲੱਗੀਆਂ। ਇਹ ਦੇਖ ਕੇ ਹਾਕਮ ਨੇ ਧੀਰਜ ਦਿਤਾ—"ਵੈੱਲ ਸਰੂਪ ਕੌਰ! ਅਬ ਤੁਮ ਰੋਣਾ ਨਹੀਂ, ਅਬ ਤੁਮ ਕੋ ਕੋਈ

ਤਕਲੀਫ ਵਗੈਰਾ ਨਾ ਹੋਗੀ, ਤੁਮ ਘਬਰਾਓ ਮੱਤ। ਅੱਛਾ ਬਾਬੂ ਦੇਵੀ ਸਹਾਇ! ਆਪ ਇਸ ਕੋ ਆਪਣੇ ਘਰ ਲੇ ਜਾਓ ਔਰ ਹਮਾਰੇ ਹੁਕਮ ਕੇ ਮੁਤਾਬਿਕ ਇਸ ਕੋ ਇਸ ਕੇ ਘਰ ਭਿਜਵਾ ਦੋ। ਏਕ ਹਜ਼ਾਰ ਰੁਪਿਆ ਰੰਡੀ ਕੀ ਜਾਇਦਾਦ ਮੇਂ ਸੇ ਇਸ ਕੋ ਦਿਲਾ ਦੀਆ ਜਾਵੇ।" ਇਹ ਆਖ ਕੇ ਸਾਹਬ ਉੱਠ ਖੜਾ ਹੋਇਆ ਅਤੇ ਸਿਰ ਤੇ ਟੋਪੀ ਰੱਖ ਕੇ ਚਲਿਆ ਗਿਆ। ਸਿਪਾਹੀ ਉਨ੍ਹਾਂ ਕੈਦੀਆਂ ਨੂੰ ਲੈ ਕੇ ਜੇਲ੍ਹਖਾਨੇ ਚਲੇ ਗਏ ਅਤੇ ਬਾਬੂ ਦੇਵੀ ਸਹਾਇ ਸਰੂਪ ਕੌਰ ਨੂੰ ਨਾਲ ਲੈ ਕੇ ਉਸ ਨੂੰ ਆਪਣੇ ਘਰ ਪਹੁੰਚਾਵਣ ਗਏ; ਘਰ ਪਹੁੰਚਾ ਕੇ ਉਹ ਫੇਰ ਦਫਤਰ ਚਲੇ ਗਏ।

o

# ੨੬

ਮਹਿਬੂਬਾ ਜਾਨ ਵੇਸਵਾ ਤੋਂ ਛੁਟਕਾਰਾ ਪਾ ਕੇ ਸਰੂਪ ਕੌਰ ਨੇ ਪ੍ਰਮਾਤਮਾ ਦਾ ਲੱਖ ਲੱਖ ਸ਼ੁਕਰ ਕੀਤਾ ਅਤੇ ਪਿਛਲੇ ਕਸ਼ਟਾਂ ਦੀ ਮੁਕਤੀ ਦੀ ਖ਼ੁਸ਼ੀ ਦੇ ਹੰਝੂ ਉਸ ਦੀਆਂ ਅੱਖਾਂ ਵਿਚ ਛਲਕ ਆਏ।

ਰਾਤ ਨੂੰ ਜਦ ਬਾਬੂ ਦੇਵੀ ਸਹਾਇ ਵੇਹਲੇ ਹੋ ਕੇ ਆਪਣੇ ਘਰ ਆਏ ਤਾਂ ਉਨ੍ਹਾਂ ਨੇ ਸਰੂਪ ਕੌਰ ਨੂੰ ਸੱਦ ਕੇ ਪੁੱਛਿਆ—"ਕਿਉਂ ਬੀਬੀ! ਹੁਣ ਤੇਰੀ ਕੀ ਮਰਜ਼ੀ ਹੈ? ਤੂੰ ਆਪਣੇ ਘਰ ਜਾਣਾ ਹੈ ਕਿ ਹੋਰ ਕਿਧਰੇ? ਜਿਸ ਤਰ੍ਹਾਂ ਆਖੇਂ ਉਸ ਤਰ੍ਹਾਂ ਕਰੀਏ।"

"ਬਾਬੂ ਜੀ! ਆਪ ਮੇਰੇ ਪਿਤਾ ਸਮਾਨ ਹੋ, ਆਪ ਨੇ ਮੇਰੇ ਉੱਤੇ ਬਹੁਤ ਉਪਕਾਰ ਕੀਤਾ ਹੈ, ਜਿਸ ਨੂੰ ਮੈਂ ਸਾਰੀ ਉਮਰ ਤੱਕ ਨਹੀਂ ਭੁੱਲ ਸਕਦੀ। ਪਿਤਾ ਜੀ, ਮੇਰੀ ਇਹ ਇੱਛਾ ਹੈ ਕਿ ਮੈਂ ਆਪ ਦੀ ਸ਼ਰਨ ਵਿਚ ਕੋਈ ਦਿਨ ਰਹਿ ਕੇ ਪਹਿਲਾਂ ਘਰ ਚਿੱਠੀ ਭੇਜ ਕੇ ਖ਼ਬਰ ਮੰਗਵਾ ਲਵਾਂ ਅਤੇ ਫੇਰ ਮੈਨੂੰ ਤੁਸੀਂ ਮੇਰੇ ਘਰ ਪਹੁੰਚਾ ਦੇਣਾ। ਸ਼ਾਇਦ ਅਜੇ ਤੱਕ ਪਤੀ ਜੀ ਘਰ ਆਏ ਹਨ ਕਿ ਨਹੀਂ। ਨਾ ਆਏ ਹੋਣ ਤਾਂ ਮੇਰਾ ਜਾਣਾ ਬਿਰਥਾ ਹੈ।" ਇਹ ਕਹਿੰਦੀ ਹੋਈ ਹੰਝੂ ਕੇਰਨ ਲੱਗੀ।

"ਧੀਰਜ ਰੱਖ ਧੀਏ! ਪਰਮੇਸ਼ਰ ਭਲੀ ਕਰੇਗਾ। ਅੱਛਾ ਏਹ ਦੱਸ ਉਹ ਹਜ਼ਾਰ ਰੁਪਿਆ ਜੋ ਮੈਜਿਸਟਰੇਟ ਸਾਹਿਬ ਨੇ ਰੰਡੀ ਦੀ ਜਾਇਦਾਦ ਵਿਚੋਂ ਦੇਣਾ ਕਿਹਾ ਹੈ, ਉਸ ਦਾ ਕੀ ਕਰੀਏ?"

"ਬਾਬੂ ਜੀ! ਮੈਨੂੰ ਤਾਂ ਉਸ ਪਾਪਣ ਦੇ ਭ੍ਰਿਸ਼ਟ ਪੈਸੇ ਦੀ ਲੋੜ ਨਹੀਂ, ਆਪ ਕਿਸੇ ਹੋਰ ਪੁੰਨ ਦੇ ਕੰਮ ਵਿਚ ਲਾ ਛੱਡੋ। ਇੱਥੇ ਦੀ ਗਊਸ਼ਾਲਾ ਦਾ ਮਕਾਨ ਬਣਦਾ ਮੈਂ ਸੁਣਿਆਂ ਹੈ, ਇਸ ਲਈ ਇਹ ਪੈਸਾ ਆਪ ਓਥੇ ਦੇਣਾ ਚੰਗਾ ਸਮਝੋ ਤਾਂ ਚੰਗੀ ਗੱਲ ਹੈ। ਮੈਂ ਜਦ ਤਕ ਤੁਹਾਡੇ ਘਰ ਵਿਚ ਰਹਾਂਗੀ, ਤੁਹਾਡੇ

ਭਾਂਡੇ ਮਾਂਜ ਕੇ ਟੁਕੜਾ ਖਾ ਲਿਆ ਕਰਾਂਗੀ।"

ਇਨਸਪੈਕਟਰ ਸਾਹਿਬ ਨੇ ਇਸੇ ਤਰ੍ਹਾਂ ਹੀ ਕੀਤਾ।

ਭਾਵੇਂ ਸਰੂਪ ਕੌਰ ਨੂੰ ਸਰਦਾਰ ਜਗਜੀਵਨ ਸਿੰਘ ਵਰਗੇ ਧਰਮ ਭਾਈ ਦੇ ਘਰ ਜਿਹਾ ਸੁਖ ਨਹੀਂ ਸੀ, ਪਰ ਫੇਰ ਭੀ ਉਸ ਨੇ ਵਾਹਿਗੁਰੂ ਦਾ ਬਹੁਤ ਧੰਨਵਾਦ ਕੀਤਾ ਕਿ ਉਸ ਨੇ ਮੈਨੂੰ ਇਕ ਨਰਕ ਵਿਚੋਂ ਕੱਢ ਕੇ ਸੁਰਗ ਦੇ ਇਕ ਭਲੇ ਘਰ ਤਾਂ ਭੇਜ ਦਿੱਤਾ ਹੈ; ਕਦੇ ਉਹ ਮੈਨੂੰ ਆਪਣੇ ਘਰ ਭੀ ਭੇਜ ਕੇ ਸੁਖੀ ਕਰੇਗਾ। ਉਸ ਨੇ ਖੁਸ਼ੀ ਨਾਲ ਉਸ ਘਰ ਦੇ ਸਾਰੇ ਕੰਮਾਂ ਵਿਚ ਹੱਥ ਵਟਾਉਣਾ ਸ਼ੁਰੂ ਕੀਤਾ। ਘਰ ਵਾਲੀ ਭੀ ਉਸ ਦੀ ਇਸ ਆਦਤ ਪਰ ਬਹੁਤ ਪ੍ਰਸੰਨ ਹੋਈ।

ਇਸ ਤਰ੍ਹਾਂ ਜਦ ਸਰੂਪ ਕੌਰ ਕੁਝ ਹੋਸ਼ ਵਿਚ ਆਈ ਤਾਂ ਉਸ ਨੇ ਘਰ ਚਿੱਠੀ ਭੇਜਣ ਦਾ ਸੰਕਲਪ ਕੀਤਾ। ਉਸ ਨੇ ਪਤੀ ਨੂੰ ਚਿੱਠੀ ਲਿਖੀ :—

ੴ ਸਤਿਗੁਰ ਪ੍ਰਸਾਦਿ ॥

ਪਿਆਰੇ ਪਤੀ ਜੀ!

ਆਪ ਦੇ ਚਰਨਾਂ ਨਾਲੋਂ ਵਿੱਛੜ ਕੇ ਮੈਨੂੰ ਜੋ ਕੁਝ ਦੁੱਖ ਭੋਗਣੇ ਪਏ, ਉਨ੍ਹਾਂ ਨੂੰ ਏਥੇ ਲਿਖ ਕੇ ਮੈਂ ਆਪ ਦਾ ਚਿੱਤ ਦੁੱਖੀ ਕਰਨਾ ਨਹੀਂ ਚਾਹੁੰਦੀ। ਤੁਹਾਡੇ ਚਰਨਾਂ ਦੀ ਕ੍ਰਿਪਾ ਅਤੇ ਵਾਹਿਗੁਰੂ ਦੀ ਦਇਆ ਨਾਲ ਮੈਂ ਇੱਕ ਡੈਣ ਦੇ ਪੰਜੇ ਵਿਚੋਂ ਛੁੱਟ ਕੇ ਇੱਕ ਧਰਮ ਪਿਤਾ ਦੇ ਘਰ ਟਿਕੀ ਹੋਈ ਹਾਂ। ਵਾਹਿਗੁਰੂ ਭਲਾ ਕਰੇ ਇਸ ਧਰਮ ਪਿਤਾ ਦਾ, ਇਸ ਨੇ ਮੈਨੂੰ ਵਾਲ ਵਾਲ ਬਚਾ ਲਿਆ ਹੈ। ਸੁਵਾਮੀ ਜੀ! ਮੈਂ ਹੁਣ ਬਹੁਤ ਦੁੱਖੀ ਹੋ ਗਈ ਹਾਂ, ਹੁਣ ਆਪ ਦਾ ਵਿਛੋੜਾ ਸਹਾਰਿਆ ਨਹੀਂ ਜਾਂਦਾ। ਸਿਰਫ ਤੁਹਾਡੇ ਚਰਨਾਂ ਦੀ ਆਸ ਰੱਖ ਕੇ ਹੀ ਮੈਂ ਸੰਸਾਰ ਵਿਚ ਜੀਉਂਦੀ ਹਾਂ। ਹੁਣ ਕ੍ਰਿਪਾ ਕਰ ਕੇ ਮੈਨੂੰ ਬਹੁਤ ਛੇਤੀ ਦਰਸ਼ਨ ਦਿਓ ਅਤੇ ਮੇਰੀ ਰੱਖਿਆ ਕਰੋ। ਮੇਰਾ ਇੱਕ ਇੱਕ ਪਲ ਸੌ ਸੌ ਘੜੀ ਹੋ ਕੇ ਬੀਤਦਾ ਹੈ।

ਤੁਹਾਡੇ ਚਰਨਾਂ ਨਾਲੋਂ ਵਿਛੜੀ ਹੋਈ—

"ਸਰੂਪ ਕੌਰ"

ਇਸ ਤਰ੍ਹਾਂ ਪਤੀ ਦੇ ਨਾਮ ਚਿੱਠੀ ਲਿਖ ਕੇ ਫੇਰ ਆਪਣੇ ਧਰਮ ਭਾਈ ਜਗਜੀਵਨ ਸਿੰਘ ਨੂੰ ਉਸ ਨੇ ਚਿੱਠੀ ਲਿਖੀ :—

੧ ਓ ਸਤਿਗੁਰ ਪ੍ਰਸਾਦਿ ॥

ਸ੍ਰੀ ਮਾਨ ਸਰਬੋਪਮਾਂ ਜੋਗ ਭ੍ਰਾਤਾ ਜੀ !

ਮੈਂ ਵਾਹਿਗੁਰੂ ਪਾਸੋਂ ਇਹ ਖ਼ੈਰ ਮੰਗਦੀ ਹਾਂ ਕਿ ਤੁਹਾਡੇ ਸਾਰੇ ਪਰਵਾਰ ਨੂੰ ਉਹ ਸਦਾ ਸੁਖੀ ਅਤੇ ਅਨੰਦ ਰੱਖੇ। ਮੇਰੇ ਧਰਮ ਭਾਈ ਜੀ ! ਮੈਂ ਤੁਹਾਡੇ ਘਰੋਂ ਡਾਕੂਆਂ ਦੇ ਹੱਥ ਪੈ ਕੇ ਜੋ ਕੁਝ ਦੁੱਖ ਅੱਜ ਤੱਕ ਭੋਗੇ ਹਨ, ਉਨ੍ਹਾਂ ਸਭਨਾਂ ਦਾ ਕਿੱਸਾ ਜੇਕਰ ਕਦੇ ਤੁਹਾਡੇ ਦਰਸ਼ਨ ਹੋਏ ਤਾਂ ਆਖ ਸੁਣਾਵਾਂਗੀ। ਡਾਕੂਆਂ ਦੇ ਹੱਥੋਂ ਨਿਕਲ ਕੇ ਮੈਂ ਇਕ ਡੈਣ ਦੇ ਪੰਜੇ ਵਿਚ ਜਾ ਫਸੀ ਸਾਂ, ਜਿੱਥੋਂ ਮੈਨੂੰ ਆਪ ਵਰਗੇ ਦਿਆਲੂ ਉਪਕਾਰੀ ਧਰਮ ਪਿਤਾ ਨੇ ਕੱਢ ਲਿਆਂਦਾ ਹੈ ਅਤੇ ਆਪਣੀ ਸ਼ਰਨ ਵਿਚ ਰੱਖਿਆ ਹੈ। ਵਾਹਿਗੁਰੂ ਆਪ ਦਾ ਅਤੇ ਆਪ ਦੇ ਪ੍ਰਵਾਰ ਦਾ ਸਦਾ ਸਹਾਈ ਹੋਵੇ। ਆਪ ਨੂੰ ਹੋਰ ਕੋਈ ਖੇਚਲ ਦੇਣੀ ਨਹੀਂ ਚਾਹੁੰਦੀ; ਕੇਵਲ ਬੇਨਤੀ ਇਹੋ ਹੈ ਕਿ ਜੇਕਰ ਆਪ ਨੂੰ ਉਨ੍ਹਾਂ ਦਾ ਪਤਾ ਮਲੂਮ ਹੋਵੇ ਤਾਂ ਉਨ੍ਹਾਂ ਦੀ ਸੇਵਾ ਵਿਚ ਮੇਰੀ ਖ਼ਬਰ ਲਿਖ ਭੇਜੋ, ਉਹ ਆ ਕੇ ਮੈਨੂੰ ਲੈ ਜਾਣ।

ਤੁਹਾਡੀ ਪਿਆਰੀ ਭੈਣ—
"ਸਰੂਪ ਕੌਰ"

ਸਰੂਪ ਕੌਰ ਨੇ ਦੋਵੇਂ ਚਿੱਠੀਆਂ ਬੰਦ ਕਰਕੇ ਅਤੇ ਟਿਕਟ ਲਾ ਕੇ ਲੈਟਰਬਕਸ ਵਿੱਚ ਪਾ ਦਿੱਤੀਆਂ, ਫੇਰ ਆਪਣੇ ਘਰ ਦੇ ਕੰਮ ਕਾਰ ਵਿਚ ਲੱਗ ਪਈ। ਇਸ ਨਵੇਂ ਘਰ ਵਿਚ ਆ ਕੇ ਇਕ ਵਾਰ ਫਿਰ ਉਸ ਦੀ ਆਸ ਦੀ ਕਲੀ ਖਿਲਣ ਲੱਗੀ। ਉਸ ਨੂੰ ਨਿਸਚਾ ਹੋਣ ਲੱਗਾ ਕਿ ਹੁਣ ਛੇਤੀ ਹੀ ਉਸ ਨੂੰ ਆਪਣੇ ਪਰਿਵਾਰ ਦੇ ਮੇਲੇ ਨਸੀਬ ਹੋ ਜਾਣਗੇ।

ਬਾਬੂ ਦੇਵੀ ਸਹਾਇ ਦਾ ਇਕਲੌਤਾ ਬੇਟਾ ਕਿਸ਼ੋਰੀ ਲਾਲ ਸੀ ਜੋ ਬਚਪਨ ਤੋਂ ਹੀ ਮਾਂ ਦੇ ਲਾਡ ਪਿਆਰ ਨੇ ਵਿਗਾੜ ਛੱਡਿਆ ਸੀ। ਵੱਡਾ ਹੋ ਕੇ ਉਹ ਬੁਰੀ ਸੰਗਤ ਵਿਚ ਪੈ ਗਿਆ। ਉਹ ਸ਼ਰਾਬੀ ਬਣ ਗਿਆ ਅਤੇ ਵੇਸਵਾ ਗਮਨ ਦੀ ਬੁਰੀ ਆਦਤ ਵਿਚ ਫਸ ਗਿਆ। ਘਰ ਵਿਚ ਨਵੀਂ ਆਈ ਸਰੂਪ ਕੌਰ ਦੀ

ਸੁੰਦਰਤਾ ਵੱਲ ਉਸ ਦੀ ਮਲੀਨ ਬੁੱਧੀ ਖਿੱਚੀ ਗਈ। ਪਿਉ ਦੀ ਇੱਜ਼ਤ ਨੂੰ ਤਿਆਗ ਉਸ ਨੇ ਸਰੂਪ ਕੌਰ ਨੂੰ ਛੇੜਣਾ ਚਾਹਿਆ। ਉਹ ਹਰ ਵੇਲੇ ਮੌਕੇ ਦੀ ਤਲਾਸ਼ ਕਰਨ ਲੱਗਾ ਤਾਕਿ ਉਸ ਨੂੰ ਬੁਲਾ ਸਕੇ। ਇਕ ਦਿਨ ਉਸ ਨੇ ਸਰੂਪ ਕੌਰ ਨੂੰ ਇਕਾਂਤ ਵਿਚ ਬੈਠੀ ਵੇਖ ਕੇ ਕੁਝ ਇਸ਼ਾਰਾ ਕੀਤਾ, ਪਰ ਸਰੂਪ ਕੌਰ ਨੇ ਜਾਣ ਬੁੱਝ ਕੇ ਉਸ ਦੀ ਤਰਫ ਖ਼ਿਆਲ ਨਾ ਕੀਤਾ, ਇਸ ਲਈ ਕਿਸ਼ੋਰੀ ਲਾਲ ਦੀ ਹਿੰਮਤ ਹੋਰ ਭੀ ਵੱਧ ਗਈ ਅਤੇ ਉਸ ਦੇ ਮੂੰਹ ਵਿਚੋਂ ਲਾਲਾਂ ਡਿੱਗ ਪਈਆਂ। ਕਾਮਾਧ ਕਿਸ਼ੋਰੀ ਲਾਲ ਹੌਲੇ ਹੌਲੇ ਸਰੂਪ ਕੌਰ ਦੇ ਪਾਸ ਚਲਿਆ ਗਿਆ ਅਤੇ ਹੱਸ ਕੇ ਆਖਣ ਲੱਗਾ :—

"ਪਿਆਰੀ ਜਾਨ! ਤੈਨੂੰ ਏਡੀ ਭਾਰੀ ਮਿਹਨਤ ਕਰਦਿਆਂ ਵੇਖ ਕੇ ਮੈਨੂੰ ਬਹੁਤ ਤਰਸ ਆਉਂਦਾ ਹੈ।" ਇਹ ਕਹਿੰਦੇ ਹੀ ਉਸ ਦੇ ਮੂੰਹ ਵਿਚੋਂ ਲਾਲਾਂ ਵਗ ਪਈਆਂ। ਉਸ ਨੇ ਰੁਮਾਲ ਨਾਲ ਮੂੰਹ ਪੂੰਝ ਕੇ ਫੇਰ ਕਿਹਾ—"ਤੇਰੇ ਇਹ ਫੁਲ ਵਰਗੇ ਨਰਮ ਹੱਥ ਖੂਹ ਤੋਂ ਪਾਣੀ ਖਿੱਚ ਲਿਆਉਣ ਵਾਲੇ ਨਹੀਂ ਹਨ। ਤੇਰੇ ਇਹ ਸੁੰਦਰ ਹੱਥ ਭਾਂਡੇ ਮਾਂਜ ਮਾਂਜ ਕਾਲੇ ਕਰਨ ਵਾਸਤੇ ਨਹੀਂ ਹਨ। ਤੈਨੂੰ ਇਸ ਦੁੱਖ ਵਿਚ ਦੇਖ ਕੇ ਮੇਰਾ ਕਾਲਜਾ ਦਿਨ ਰਾਤ ਸੜਦਾ ਰਹਿੰਦਾ ਹੈ। ਪਿਆਰੀ! ਤੂੰ ਜ਼ਰਾ ਮੇਰੀ ਵੱਲ ਨਜ਼ਰ ਤਾਂ ਕਰ, ਤੂੰ ਇਹ ਦੁੱਖ ਭੋਗਣ ਦੇ ਜੋਗ ਨਹੀਂ, ਪਿਆਰੀ ਤੂੰ ਦੁੱਖ ਨਾ ਪਾ, ਮੈਂ ਤੈਨੂੰ ਦੁਖੀ ਨਹੀਂ ਦੇਖ ਸਕਦਾ। ਤੂੰ ਮੇਰੇ ਆਖੇ ਲੱਗੇਂ ਤਾਂ ਮੈਂ ਤੈਨੂੰ ਇਨ੍ਹਾਂ ਦੁੱਖਾਂ ਪਾਸੋਂ ਦੂਰ ਕਰ ਕੇ ਇਕ ਦਿਨ ਵਿਚ ਨਿਹਾਲ ਕਰ ਦਿਆਂ" ਇਹ ਆਖਦੇ ਹੀ ਉਹਦੇ ਮੂੰਹ ਵਿਚੋਂ ਫੇਰ ਇਕ ਢੇਰ ਲਾਲਾਂ ਦਾ ਵਗ ਪਿਆ।

ਵਿਚਾਰੀ ਸਰੂਪ ਕੌਰ ਉਸ ਨੀਚ ਦੀਆਂ ਸਾਰੀਆਂ ਗੱਲਾਂ ਸੁਣਦੀ ਹੋਈ ਆਪਣੇ ਕੰਮ ਵਿਚ ਲੱਗੀ ਰਹੀ। ਉਸ ਨੇ ਨਿਸਚੇ ਕਰ ਲਿਆ ਕਿ ਜੇਕਰ ਇਹ ਬਦਮਾਸ਼ ਕੁਝ ਭੀ ਛੇੜ ਛਾੜ ਕਰੇ ਤਾਂ ਇਸੇ ਗੜਵੇ ਨਾਲ ਇਸ ਦਾ ਸਿਰ ਭੰਨ ਸੁੱਟਾਂਗੀ। ਇਹ ਮੇਰੀ ਆਦਤ ਨੂੰ ਨਹੀਂ ਜਾਣਦਾ, ਮੈਂ ਉਸ ਰਾਖ਼ਸ਼ ਵਰਗੇ ਥਾਣੇਦਾਰ ਦੇ ਜਦ ਦੰਦ ਖੱਟੇ ਕਰ ਚੁਕੀ ਹਾਂ, ਤਾਂ ਇਸ ਛੋਕਰੇ ਪਾਸੋਂ ਮੈਂ ਕੀ ਡਰਨਾ ਹੈ? ਇਸ ਤਰ੍ਹਾਂ ਸਰੂਪ ਕੌਰ ਨੇ ਜਦ ਆਪਣੇ ਮਨ ਵਿਚ ਪ੍ਰਣ ਕਰ ਲਿਆ ਸੀ ਤਾਂ ਏਨੇ ਵਿਚ ਫੇਰ ਉਹ ਬੋਲਿਆ :—

## ਦੰਪਤੀ ਪਿਆਰ

"ਕਿਉਂ ਪਿਆਰੀ ! ਮੇਰੀ ਗੱਲ ਮਨਜ਼ੂਰ ਹੈ ਕਿ ਨਹੀਂ ? ਮੈਂ ਤੈਨੂੰ ਨਿਹਾਲ ਕਰ ਦਿਆਂਗਾ ਨਿਹਾਲ ! ਰਤਾ......" ਅੱਗੇ ਕੁਝ ਆਖਿਆ ਹੀ ਚਾਹੁੰਦਾ ਸੀ ਕਿ ਸਰੂਪ ਕੌਰ ਨੇ ਝੱਟ ਉਸ ਦੀ ਗੱਲ ਟੁੱਕ ਕੇ ਗੁੱਸੇ ਨਾਲ ਲਾਲ ਅੱਖਾਂ ਕਰ ਕੇ–"ਕਿਉਂ ਵੇ ਬੇਸ਼ਰਮ ! ਮੈਂ ਤੇਰਾ ਕੀ ਵਿਗਾੜਿਆ ਹੈ ਜੋ ਮੈਨੂੰ ਛੇੜਨ ਲੱਗਾ ਹੈਂ ? ਯਾਦ ਰੱਖ, ਬਹੁਤੀ ਚੀਂ ਚੱਪੜ ਚੱਪੜ ਕੀਤੀਓਈ ਤਾਂ ਇਸੇ ਗੜਵੇ ਨਾਲ ਸਿਰ ਭੰਨ ਸੁੱਟਾਂਗੀ। ਸ਼ੈਤਾਨ ਕਿਸੇ ਥਾਂ ਦਾ। ਜੇਕਰ ਫੇਰ ਇਕ ਅੱਖਰ ਭੀ ਮੂੰਹੋਂ ਕਢਿਓ ਈ ਤਾਂ ਤੇਰੀ ਖ਼ੈਰ ਨਹੀਂ। ਭਲਾ ਚਾਹੁੰਦਾ ਹੈਂ ਤਾਂ ਚੁਪ ਕਰ ਕੇ ਚਲਿਆ ਜਾਹ।"

"ਮਾਫ ਕਰੋ ਪਿਆਰੀ ਮਾਫ ਕਰੋ। ਏਡਾ ਗੁੱਸਾ ਨਾ ਕਰੋ, ਮੈਂ ਤੁਹਾਡਾ ਨੌਕਰ ਖ਼ਿਦਮਤਗਾਰ ਹਾਂ। ਮੈਂ ਕੋਈ ਜ਼ਬਰਦਸਤੀ ਨਹੀਂ ਕਰਦਾ। ਮੈਂ ਤਾਂ ਹੱਥ ਜੋੜ ਕੇ ਭਿੱਛਾ ਮੰਗਦਾ ਹਾਂ। ਇਕ ਵਾਰੀ ਮੈਨੂੰ ਆਪਣੇ ਗਲ ਨਾਲ ਲਾ ਕੇ ਮੇਰਾ ਕਲੇਜਾ ਠੰਢਾ ਕਰੋ। ਬਸ ਮੈਂ ਹੋਰ ਕੁਝ ਨਹੀਂ ਮੰਗਦਾ। ਮੈਂ ਗ਼ਰੀਬ ਉੱਪਰ ਰਹਿਮ ਕਰੋ। ਮੈਂ ਤੇਰਾ ਚਰਨ ਸੇਵਕ-ਗ਼ੁਲਾਮ-ਹਾਂ। ਹੁਣ ਬਹੁਤ ਗੁੱਸਾ ਕਰਨ ਦੀ ਲੋੜ ਨਹੀਂ। ਜਿਸ ਵੇਲੇ ਤੋਂ ਮੈਂ ਤੇਰਾ ਦਰਸ਼ਨ ਕੀਤਾ ਹੈ, ਉਸ ਵੇਲੇ ਤੋਂ ਮੈਂ ਤੇਰੇ ਉਪਰੋਂ ਵਿਕ ਚੁਕਾ ਹਾਂ !"

"ਕਿਉਂ, ਫੇਰ ਓਹੋ ਗੱਲ ? ਖ਼ਬਰਦਾਰ ! ਜੇਕਰ ਫੇਰ ਕੁਝ ਮੂੰਹੋਂ ਆਖਿਓ ਈ ਤਾਂ। ਭਲਾ ਚਾਹੁੰਦਾ ਹੈਂ ਤਾਂ ਆਪਣਾ ਮੂੰਹ ਲੈ ਕੇ ਚਲਿਆ ਜਾਹ।"

'ਪਿਆਰੀ ! ਗੁੱਸੇ ਨਾ ਹੋਵੋਂ। ਏਡਾ ਮਾਨ ਕਰਨਾ ਚੰਗਾ ਨਹੀਂ ! ਮੇਰੀ ਬੇਨਤੀ ਮਨਜ਼ੂਰ ਕਰੋ, ਨਹੀਂ ਤਾਂ ਮੈਂ ਮਰ ਜਾਵਾਂਗਾ।'

"ਵੇ ਸ਼ੈਤਾਨ ! ਮੈਂ ਤੇਰੀ ਇਕ ਗੱਲ ਨਹੀਂ ਸੁਣਾਂਗੀ। ਤੂੰ ਚੁੱਪ ਕਰ ਕੇ ਚਲਿਆ ਜਾਹ। ਮੈਂ ਤੈਨੂੰ ਹੱਥ ਜੋੜ ਕੇ ਆਖਦੀ ਹਾਂ, ਭਈ ਤੂੰ ਮੈਨੂੰ ਨਾ ਛੇੜ। ਘਰ ਦੇ ਛੱਤੀ ਪਦਾਰਥ ਛੱਡ ਕ ਬਾਹਰ ਕਿਉਂ ਭਟਕਦਾ ਫਿਰਦਾ ਹੈਂ ? ਤੇਰੀ ਵਹੁਟੀ ਕੀ ਘੱਟ ਸੋਹਣੀ ਹੈ ? ਜੇਕਰ ਫੇਰ ਭੀ ਨਹੀਂ ਰਹਿ ਸਕਦਾ ਤਾਂ ਖੂਹ ਵਿਚ ਡੁੱਬ ਮਰ !"

ਸਰੂਪ ਕੌਰ ਦੀਆਂ ਗੱਲਾਂ ਨੇ ਉਸ ਪਾਪੀ ਕਿਸ਼ੋਰੀ ਦੇ ਮਨ ਪੁਰ ਕੁਝ ਅਸਰ ਨਾ ਕੀਤਾ ਅਤੇ ਨਾ ਉਸ ਦੀਆਂ ਗੱਲਾਂ ਸੁਣ ਕੇ ਉਹ ਡਰਿਆ ਹੀ। ਉਸ ਵੇਲੇ

ਕਾਮ ਨਾਲ ਅੰਨ੍ਹਾਂ ਹੋ ਰਿਹਾ ਸੀ। ਉਸ ਨੇ ਸਰੂਪ ਕੌਰ ਦੇ ਮੂੰਹ ਫਿਟਕਾਰਨ ਦਾ ਕੁਝ ਹੋਰ ਹੀ ਮਤਲਬ ਸਮਝਿਆ। ਇਹ ਖ਼ਿਆਲ ਕਰ ਕੇ ਜਿਉਂ ਹਿੰਮਤ ਕਰਕੇ ਸਰੂਪ ਕੌਰ ਦਾ ਪੱਲਾ ਫੜਨ ਦੀ ਕੀਤੀ ਤਾਂ ਉਹ ਉੱਚੀ ਉੱਚੀ ਕੂਕ ਉਠੀ– 'ਕੋਈ ਮੈਨੂੰ ਬਚਾਵੇ ਹਾਇ! ਮੈਨੂੰ ਬਚਾਵੇ ਕੋਈ! ਇਹ ਪਾਪੀ ਮੈਨੂੰ ਮਾਰਦਾ ਹੈ!' ਇਸ ਤਰ੍ਹਾਂ ਦੀ ਹਾਲ ਦੁਹਾਈ ਜਦ ਉਹਨੇ ਪਾਈ ਤਾਂ ਉਸ ਵੇਲੇ ਬਾਬੂ ਦੇਵੀ ਸਹਾਇ ਹੁਰੀਂ ਵੀ ਆਪਣੇ ਕਮਰੇ ਵਿਚ ਬੈਠੇ ਹੋਏ ਇਕ ਮਨੁੱਖ ਨਾਲ ਗੱਲ ਬਾਤ ਕਰ ਰਹੇ ਸਨ। ਬਾਬੂ ਹੁਰੀਂ ਤਾਂ ਸਰੂਪ ਕੌਰ ਦੀ ਹਾਲ-ਦੁਹਾਈ ਨਾ ਸੁਣ ਸਕੇ, ਕਿਉਂਕਿ ਉਹ ਗੱਲਾਂ ਵਿਚ ਮਸ਼ਗ਼ੂਲ ਸਨ, ਪਰ ਪਾਸ ਬੈਠੇ ਹੋਏ ਆਦਮੀ ਨੇ ਸੁਣ ਪਾਈ। ਉਸ ਨੇ ਇਨਸਪੈਕਟਰ ਸਾਹਿਬ ਨੂੰ ਕਿਹਾ–'ਬਾਬੂ ਜੀ ਰਤਾ ਸੁਣੋ ਤਾਂ ਸਹੀ, ਤੁਹਾਡੇ ਘਰ ਵਿਚ ਕੌਣ ਹਾਲ-ਦੁਹਾਈ ਪਾ ਰਿਹਾ ਹੈ? ਕੀ ਗੱਲ ਹੈ ਜ਼ਰਾ ਜਾ ਕੇ ਤਾਂ ਵੇਖੋ?' ਬਾਬੂ ਹੁਰੀਂ ਇਹ ਸੁਣਦਿਆਂ ਹੀ ਝੱਟ ਚੌਂਕ ਉਠੇ ਅਤੇ ਦਬੇ ਪੈਰੀਂ ਹਵੇਲੀ ਵਿਚ ਗਏ। ਖ਼ੁਹ ਪੁਰ ਦੇਖਦੇ ਹਨ ਤਾਂ ਆਪਣਾ ਪੁੱਤਰ ਕਿਸ਼ੋਰੀ ਲਾਲ ਸਰੂਪ ਕੌਰ ਦਾ ਪੱਲਾ ਫੜ ਕੇ ਖੜਾ ਹੈ ਅਤੇ ਉਹ ਮੂੰਹ ਫੇਰ ਕੇ ਕੁਝ ਬੁੜ ਬੁੜ ਕਰ ਰਹੀ ਹੈ। ਲਾਲਾ ਕਿਸ਼ੋਰੀ ਲਾਲ ਉਸ ਨੂੰ ਆਖ ਰਿਹਾ ਹੈ– "ਮਾਣ ਨਾ ਕਰ, ਜ਼ਰਾ ਮੇਰੀ ਵੱਲ ਹੱਸ ਕੇ ਤਾਂ ਵੇਖ ਲੈ! ਮੈਂ ਤੇਰੇ ਪਿੱਛੇ ਤੜਫ ਤੜਫ ਕੇ ਮਰ ਰਿਹਾ ਹਾਂ।"

ਪੁੱਤਰ ਦੀ ਇਹ ਗੱਲ ਸੁਣਦਿਆਂ ਹੀ ਇਨਸਪੈਕਟਰ ਸਾਹਿਬ ਉੱਛਲ ਪਏ। ਉਨ੍ਹਾਂ ਨੇ ਇਕ ਡੰਡਾ ਫੜ ਲਿਆ ਅਤੇ ਦੋ ਤਿੰਨ ਪੁੱਤਰ ਦੀ ਪਿੱਠ ਉੱਪਰ ਠੋਕ ਦਿਤੇ, "ਕਿਉਂ ਓਏ ਸ਼ੈਤਾਨ! ਕੀ ਤੂੰ ਮੈਨੂੰ ਕਲੰਕ ਲਾਉਣ ਲਈ ਮੇਰੇ ਘਰ ਵਿਚ ਪੈਦਾ ਹੋਇਆ ਹੈਂ? ਬਦਮਾਸ਼! ਕਮਜ਼ਾਤ! ਤੈਂ ਕੀ ਸਮਝ ਰਖਿਆ ਹੈ? ਜਾਣਦਾ ਨਹੀਂ ਆਪਣੇ ਰਾਜੇ ਦਾ ਕੀ ਸੁਭਾਵ ਹੈ? ਜੇਕਰ ਥੋੜ੍ਹੀ ਜੇਹੀ ਭੀ ਭਿਣਕ ਉਸ ਦੇ ਕੰਨੀਂ ਜਾ ਪਈ ਤਾਂ ਤੈਨੂੰ ਹਾਥੀ ਦੇ ਪੈਰ ਨਾਲ ਬੰਨ੍ਹਵਾ ਕੇ ਉਸੇ ਵੇਲੇ ਮਰਵਾ ਸੁਟੇਗਾ! ਚੰਡਾਲ! ਰਾਖ਼ਸ਼! ਬੇਸ਼ਹੂਰ! ਮੇਰੇ ਘਰੋਂ ਨਿਕਲ ਜਾਹ! ਹਾ ਹਾ! ਰਾਜਾ ਸਾਹਿਬ ਨੂੰ ਜੇਕਰ ਖ਼ਬਰ ਹੋ ਗਈ ਤਾਂ ਉਨ੍ਹਾਂ ਪਾਸ ਮੈਂ ਕੀ ਮੂੰਹ ਲੈ ਕੇ ਜਾਵਾਂਗਾ? ਲੋਕੀ ਕੀ ਆਖਣਗੇ ਕਿ ਇਸ ਦਾ ਪੁੱਤਰ ਅਜਿਹਾ ਬਦਮਾਸ਼ ਹੈ?" ਇਹ ਆਖ ਕੇ ਉਹਨਾਂ ਨੇ ਫੇਰ ਦੋ ਤਿੰਨ ਡੰਡੇ ਜਮਾਏ! ਹੋਰ

ਮਾਰਨਾ ਚਾਹੁੰਦੇ ਹੀ ਸਨ ਕਿ ਏਨੇ ਵਿਚ ਝੱਟ ਕਿਸ਼ੋਰੀ ਦੀ ਮਾਂ ਦੌੜੀ ਆਈ ਅਤੇ ਆਉਂਦਿਆਂ ਹੀ ਉਸ ਨੇ ਇਨਸਪੈਕਟਰ ਸਾਹਿਬ ਦਾ ਹੱਥ ਫੜ ਲਿਆ। "ਬੱਸ ਬੱਸ ਮੇਰੇ ਪੁੱਤਰ ਨੂੰ ਮਾਰਨ ਦਾ ਤੁਹਾਡਾ ਕੋਈ ਹੱਕ ਨਹੀਂ। ਹਾਕਮ ਹੋ ਤਾਂ ਨਗਰ ਦੇ ਹੋ, ਮੇਰੇ ਘਰ ਦੇ ਨਹੀਂ, ਦੇਖੋ ਤਾਂ ਸਹੀ ਇਕ ਪਰਾਈ ਰੰਨ ਪਿੱਛੇ ਮੇਰੇ ਲਾਲ ਨੂੰ ਕਿਸ ਤਰ੍ਹਾਂ ਪਿੰਜ ਸੁਟਿਆ ? ਮੇਰੇ ਪੁੱਤਰ ਨੂੰ ਕਿਉਂ ਕੱਢਦੇ ਹੋ, ਉਸ ਰੰਨ ਨੂੰ ਹੀ ਕੱਢ ਦੇਵੋ। ਖ਼ਬਰਦਾਰ ! ਜੇਕਰ ਹੋਰ ਕੁਝ ਹੱਥ ਹਿਲਾਇਆ ਤਾਂ। ਆਏ ਹਨ ਵਡੇ ਹਾਕਮ ਬਣ ਕੇ ਜੋਸ਼ ਦਿਖਾਲਣ।"

"ਚੁਪ ਰਹੋ ! ਬਕ ਬਕ ਮਤ ਕਰ ! ਜਾਣਦੀ ਨਹੀਂ ਤੇਰੇ ਪੁੱਤਰ ਨੇ ਕੀ ਕਰਮ ਕੀਤਾ ਹੈ ? ਪਰਾਈ ਇਸਤ੍ਰੀ ਨੂੰ ਛੇੜਨ ਦਾ ਕੀ ਮਕਦੂਰ ਹੈ ? ਇਹ ਸਾਰਾ ਤੇਰਾ ਹੀ ਵਿਗਾੜ ਹੈ। ਤੈਂ ਹੀ ਇਸ ਛੋਕਰੇ ਦਾ ਸੱਤਿਆਨਾਸ ਕਰ ਛੱਡਿਆ ਹੈ। ਮੈਂ ਇਸ ਨੂੰ ਕੀ ਮਾਰਨਾ ਹੈ, ਰਾਜੇ ਨੂੰ ਖ਼ਬਰ ਹੋ ਗਈ ਤਾਂ ਉਹ ਇਸ ਦਾ ਉਸੇ ਵੇਲੇ ਲਹੂ ਪੀ ਜਾਵੇਗਾ। ਜਾਣਦੀ ਹੈਂ ਕਿ ਨਹੀਂ ਰਾਜੇ ਦਾ ਕੀ ਸੁਭਾਵ ਹੈ ? ਕੀ ਇਸ ਦੇ ਬਦਲੇ ਤੂੰ ਮਰਨ ਜਾਵੇਂਗੀ ? ਦੱਸ ?"

'ਆਹੋ ਆਹੋ ! ਮੈਂ ਮਰਾਂਗੀ। ਮੈਂ ਭਾਵੇਂ ਮਰਾਂ ਚਾਹੇ ਜੀਆਂ, ਤੁਹਾਡਾ ਇਸ ਦੇ ਉੱਪਰ ਹੱਥ ਉਲਾਰਨ ਦਾ ਕੋਈ ਕੰਮ ਨਹੀਂ। ਜੇਕਰ ਫੇਰ ਇਸ ਨੂੰ ਕੁਝ ਆਖਿਆ ਤਾਂ ਮੈਂ ਉਸੇ ਵੇਲੇ ਕੋਠੇ ਉੱਪਰੋਂ ਡਿੱਗ ਕੇ ਮਰ ਜਾਵਾਂਗੀ ਅਤੇ ਤੁਹਾਡੇ ਸਿਰ ਆਪਣੀ ਮੌਤ ਦਾ ਕਾਰਨ ਮੜ੍ਹਾਂਗੀ" ਇਹ ਆਖਦੀ ਹੀ ਸੀ ਕਿ ਬਾਬੂ ਸਾਹਿਬ ਨੇ ਉਸੇ ਡੰਡੇ ਨਾਲ ਉਸ ਦੀ ਭੀ ਖ਼ਬਰ ਲਈ। ਬੱਸ ਫੇਰ ਕੀ ਸੀ ? ਉਸ ਨੇ ਹਾਲ ਹਾਲ ਕਰ ਕੇ ਅਕਾਸ਼ ਚੁਕ ਲਿਆ। ਗਲੀ ਮਹੱਲੇ ਦੇ ਸਾਰੇ ਲੋਕ ਇਕੱਠੇ ਹੋ ਗਏ। ਬਾਬੂ ਜੀ ਦੀ ਇਸਤਰੀ ਖ਼ੂਬ ਗਾਲ੍ਹੀਆਂ ਦੇ ਗੋਲੇ ਛੱਡਣ ਲੱਗੀ। ਮਾਂ ਨੂੰ ਆਪਣੀ ਮਦਦ ਵਿਚ ਦੇਖ ਕੇ ਲੜਕਾ ਭੀ ਬਾਪ ਨੂੰ ਟਿੱਚ ਕਰ ਕੇ ਜਾਨਣ ਲੱਗਾ। ਉਸ ਦੀ ਮਾਂ ਨੇ ਹਜ਼ਾਰਾਂ ਸਰੂਪ ਕੌਰ ਨੂੰ ਅਤੇ ਆਪਣੇ ਪਤੀ ਨੂੰ ਸੁਣਾਈਆਂ; ਛੇਕੜ ਛਾਤੀ ਪਿੱਟ੍ਹ ਪਿੱਟ ਰੋਣ ਲੱਗੀ।

ਸਾਰੇ ਲੋਕ ਤਮਾਸ਼ਾ ਦੇਖਣ ਲੱਗੇ। ਬਾਬੂ ਹੁਰੀਂ ਵੀ ਬੁਰਾ ਭਲਾ ਆਖਦੇ ਹੋਏ ਉਥੋਂ ਖਿਸਕਣ ਲੱਗੇ। ਇੰਨੇ ਵਿਚ ਝੱਟ ਸਰੂਪ ਕੌਰ ਨੇ ਅੱਗੇ ਹੋ ਕੇ ਕਿਹਾ :—

"ਪਿਤਾ ਜੀ, ਮੈਂ ਜਾਣਦੀ ਸਾਂ ਕਿ ਤੁਹਾਡੇ ਘਰ ਮੈਂ ਕੋਈ ਦਿਨ ਗੁਜ਼ਾਰਾਂਗੀ, ਪਰ ਵਿਧਾਤਾ ਨੂੰ ਮੇਰਾ ਇਥੇ ਰਹਿਣਾ ਮਨਜ਼ੂਰ ਨਹੀਂ। ਮੇਰੇ ਹੀ ਕਾਰਣ ਘਰ ਵਿਚ ਇਹ ਲੜਾਈ ਪੈਦਾ ਹੋਈ ਹੈ, ਇਸ ਲਈ ਕ੍ਰਿਪਾ ਕਰ ਕੇ ਮੈਨੂੰ ਆਗਿਆ ਦਿਓ, ਮੇਰੇ ਕਾਰਣ ਤੁਸੀਂ ਕਸ਼ਟਾਂ ਵਿਚ ਨਾ ਪਵੋ। ਤੁਹਾਡੀ ਬਿਰਧ ਅਵਸਥਾ ਹੈ, ਇਸ ਲਈ ਮੈਂ ਤੁਹਾਨੂੰ ਬਹੁਤ ਕਸ਼ਟ ਦੇਣਾ ਨਹੀਂ ਚਾਹੁੰਦੀ। ਜੋ ਕੁਝ ਉਪਕਾਰ ਤੁਸਾਂ ਕੀਤਾ ਹੈ, ਉਸ ਨੂੰ ਮੈਂ ਕਦੇ ਨਹੀਂ ਭੁੱਲ ਸਕਦੀ, ਇਸ ਲਈ ਮੇਰੀ ਹੁਣ ਆਪ ਨੂੰ ਨਮਸਕਾਰ ਹੈ, ਮੈਂ ਜਾਂਦੀ ਹਾਂ।"

ਇਹ ਆਖ ਕੇ ਸਰੂਪ ਕੌਰ ਨੇ ਇਕ ਕਦਮ ਜਾਣ ਲਈ ਚੁਕਿਆ ਹੀ ਸੀ ਕਿ ਝੱਟ ਇਨਸਪੈਕਟਰ ਸਾਹਿਬ ਉੱਛਲ ਕੇ ਉਸ ਦੇ ਅੱਗੇ ਆ ਗਏ ਅਤੇ ਕਿਹਾ :–

"ਨਹੀਂ ਧੀਏ ! ਤੂੰ ਇਥੋਂ ਜਾਣਾ ਨਹੀਂ ਹੋਵੇਗਾ। ਤੇਰੇ ਚਲੇ ਜਾਣ ਨਾਲ ਮੇਰੀ ਸਾਰੀ ਇੱਜ਼ਤ ਮਿੱਟੀ ਵਿਚ ਮਿਲ ਜਾਵੇਗੀ। ਮੈਂ ਰਾਜਾ ਸਾਹਿਬ ਅਤੇ ਮੈਜਿਸਟਰੇਟ ਨੂੰ ਮੂੰਹ ਦਿਖਲਾਣ ਜੋਗਾ ਨਹੀਂ ਰਹਾਂਗਾ। ਲੋਕੀਂ ਕੀ ਆਖਣਗੇ ਕਿ ਇਕ ਭਲੇਮਾਣਸ ਦੀ ਧੀ ਨੂੰ ਇਹ ਆਪਣੀ ਸ਼ਰਨ ਵਿਚ ਨਾ ਰੱਖ ਸਕਿਆ ? ਜਦ ਤੱਕ ਤੇਰੇ ਪਤੀ ਦਾ ਪੱਕਾ ਪਤਾ ਨ ਮਿਲੇ ਓਦੋਂ ਤੱਕ ਤੂੰ ਨਹੀਂ ਜਾ ਸਕਦੀ।'

ਇਨਸਪੈਕਟਰ ਸਾਹਿਬ ਦੀਆਂ ਗੱਲਾਂ ਦਾ ਸਰੂਪ ਕੌਰ ਦੇ ਚਿੱਤ ਉੱਪਰ ਬਹੁਤ ਅਸਰ ਪਿਆ। ਉਹ ਉੱਥੇ ਹੀ ਠਹਿਰ ਗਈ। ਓਧਰ ਜਦ ਉਨ੍ਹਾਂ ਦੇ ਇਸਤਰੀ ਪੁੱਤਰ ਗਾਲ੍ਹੀਆਂ ਕਢਦੇ ਕਢਦੇ ਥੱਕ ਗਏ ਤਾਂ ਆਪ ਹੀ ਚੁੱਪ ਹੋ ਗਏ। ਸਰੂਪ ਕੌਰ ਪਹਿਲਾਂ ਵਾਂਗ ਫੇਰ ਘਰ ਦੇ ਕੰਮ-ਕਾਰ ਵਿਚ ਲੱਗ ਗਈ। ਬਾਬੂ ਜੀ ਕੁਝ ਸ਼ਾਂਤ ਹੋ ਕੇ ਆਪਣੀ ਬੈਠਕ ਵਿਚ ਜਾ ਬੈਠੇ। ਇਸ ਤਰ੍ਹਾਂ ਲੜਾਈ ਬੰਦ ਹੋ ਗਈ ਅਤੇ ਰਾਤ ਪੈ ਗਈ।

ਸਰੂਪ ਕੌਰ ਨੇ ਸਾਰੀ ਰਾਤ ਚਿੰਤਾ ਵਿਚ ਬਿਤਾਈ। ਉਸ ਨੂੰ ਇਕ ਪਲ ਭੀ ਅਰਾਮ ਨਾ ਆਇਆ। ਪਾਪੀ ਕਿਸ਼ੋਰੀ ਦੀ ਕਰਤੂਤ ਦੇਖ ਕੇ ਉਹ ਬਹੁਤ ਡਰੀ। ਉਸ ਨੇ ਸਮਝ ਲਿਆ ਕਿ ਇਥੇ ਰਹਿਣ ਵਿਚ ਮੈਨੂੰ ਕਦੇ ਸੁਖ ਨਹੀਂ ਹੋ ਸਕਦਾ, ਸਗੋਂ ਮੇਰੀ ਜਾਨ ਦਾ ਭੀ ਇਥੇ ਖ਼ਤਰਾ ਹੈ। ਨ ਜਾਣੀਏਂ ਕਿਸ਼ੋਰੀ ਦੀ ਮਾਂ ਹੀ ਇਸ ਗੱਲ ਤੋਂ ਨਰਾਜ਼ ਹੋ ਕੇ ਮੈਨੂੰ ਜ਼ਹਿਰ ਦਿਵਾ ਦੇਵੇ ਜਾਂ ਹੋਰ ਹੀ ਕੋਈ ਵਿਪਦਾ

ਖੜੀ ਕਰ ਦੇਵੇ, ਕਿਉਂਕਿ ਉਸ ਨੂੰ ਆਪਣਾ ਪੁੱਤਰ ਬਹੁਤ ਪਿਆਰਾ ਹੈ। ਉਹ ਜਿਸ ਤਰ੍ਹਾਂ ਆਖੇ ਉਸੇ ਤਰ੍ਹਾਂ ਕਰਨ ਲਈ ਉਸ ਦੀ ਮਾਂ ਤਿਆਰ ਹੈ। ਜੇਕਰ ਪੁੱਤਰ ਉਸ ਨੂੰ ਆਖੇ ਖੂਹ ਵਿਚ ਡੁੱਬ ਮਰ ਤਾਂ ਉਹ ਜ਼ਰੂਰ ਡੁੱਬ ਮਰਨ ਲਈ ਤਿਆਰ ਹੋ ਜਾਵੇਗੀ, ਇਸ ਲਈ ਅਜੇਹੀ ਥਾਂ ਤੋਂ ਕਿਨਾਰਾ ਕਰਨਾ ਚੰਗਾ ਹੈ।

ਇਨ੍ਹਾਂ ਸੋਚਾਂ ਵਿਚਾਰਾਂ ਵਿਚ ਹੀ ਉਸ ਦੀ ਰਾਤ ਬੀਤ ਗਈ। ਸਵੇਰਾ ਹੋਇਆ, ਉਠ ਕੇ ਘਰ ਦਾ ਸਾਰਾ ਕੰਮ ਕਾਰ ਜਿਸ ਤਰ੍ਹਾਂ ਪਹਿਲਾਂ ਕਰਦੀ ਸੀ, ਉਸੇ ਤਰ੍ਹਾਂ ਉਸ ਨੇ ਕੀਤਾ। ਕਿਸੇ ਨੂੰ ਕੁਝ ਸ਼ੱਕ ਨ ਪਿਆ ਕਿ ਇਹ ਇੱਥੋਂ ਚਲੀ ਜਾਵੇਗੀ। ਇਸ ਤਰ੍ਹਾਂ ਕੰਮ ਕਾਰ ਵਿਚ ਜਦ ਸਾਰਾ ਦਿਨ ਬੀਤ ਗਿਆ ਤਾਂ ਸ਼ਾਮ ਵੇਲੇ ਕਲਮ ਦਵਾਤ ਲੈ ਕੇ ਇਕ ਚਿੱਠੀ ਲਿਖੀ। ਜਿਸ ਦਾ ਸਾਰ ਇਹ ਹੈ :–

"ਸਰਬੋਪਮਾਂ ਜੋਗ ਧਰਮ ਪਿਤਾ ਜੀ ! ਆਪ ਨੇ ਉਸ ਡੋਣ ਮਹਿਬੂਬਾ ਦੇ ਫੰਧ ਵਿਚੋਂ ਕੱਢ ਕੇ ਜੋ ਪ੍ਰਾਣ ਦਿਤੇ ਹਨ, ਉਸ ਉਪਕਾਰ ਦੀ ਯਾਦ ਮੈਂ ਸਾਰੀ ਉਮਰ ਨਹੀਂ ਭੁੱਲ ਸਕਦੀ ਉਸ ਉਪਕਾਰ ਦੇ ਬਦਲੇ ਵਿਚ ਜੇਕਰ ਮੈਂ ਆਪਣੀ ਖੱਲ ਦੀ ਜੁੱਤੀ ਬਣਾ ਕੇ ਭੀ ਆਪ ਨੂੰ ਪਵਾਵਾਂ ਤਾਂ ਭੀ ਮੈਂ ਤੁਹਾਡੇ ਉਸ ਕਰਜ਼ ਤੋਂ ਛੁੱਟ ਨਹੀਂ ਸਕਦੀ । ਜਦ ਤੋਂ ਮੈਂ ਤੁਹਾਡੀ ਸ਼ਰਨ ਵਿਚ ਆਈ ਹਾਂ ਤਦ ਤੋਂ ਮੈਨੂੰ ਖ਼ਿਆਲ ਹੋਇਆ ਸੀ ਕਿ ਇਥੇ ਮੈਂ ਸੁਖ ਨਾਲ ਕੋਈ ਦਿਨ ਰਹਿ ਸਕਾਂਗੀ ਅਤੇ ਛੇਕੜ ਪਤੀ ਜੀ ਦੇ ਭੀ ਦਰਸ਼ਨ ਹੋਣਗੇ, ਆਪ ਦੇ ਘਰ ਵਿਚ ਮੇਰਾ ਇਕ ਵਾਲ ਭੀ ਕੋਈ ਵਿੰਗਾ ਨਹੀਂ ਕਰ ਸਕੇਗਾ, ਪਰ ਹੁਣ ਮੈਨੂੰ ਨਿਸਚਾ ਹੋ ਗਿਆ ਹੈ ਮੇਰਾ ਆਪ ਦੇ ਘਰ ਰਹਿਣਾ ਭੀ ਠੀਕ ਨਹੀਂ; ਮੇਰੇ ਰਹਿਣ ਨਾਲ ਆਪ ਦੇ ਘਰ ਵਿਚ ਲੜਾਈ ਹੁੰਦੀ ਹੈ, ਆਪ ਦੇ ਸੁਖ ਵਿਚ ਵਿਘਨ ਪੈਂਦਾ ਹੈ, ਇਸ ਲਈ ਮੈਨੂੰ ਇਥੋਂ ਚਲੇ ਜਾਣਾ ਚੰਗਾ ਹੈ । ਆਪ ਨੇ ਮੇਰੇ ਉੱਪਰ ਬਹੁਤ ਉਪਕਾਰ ਕੀਤਾ ਹੈ, ਇਸ ਲਈ ਵਾਹਿਗੁਰੂ ਆਪ ਨੂੰ ਆਪਣੇ ਬਾਲ ਬੱਚਿਆਂ ਸਮੇਤ ਸਦਾ ਪਰਸੰਨ ਰੱਖੇ, ਇਹੋ ਮੇਰੀ ਇੱਛਾ ਹੈ।"

ਇਸ ਪ੍ਰਕਾਰ ਚਿੱਠੀ ਲਿਖ ਕੇ ਉਸ ਨੇ ਇਨਸਪੈਕਟਰ ਸਾਹਿਬ ਦੀ ਉਸ ਪੋਥੀ ਵਿਚ, ਜਿਸਦਾ ਸਵੇਰੇ ਉਹ ਨਿੱਤ ਪਾਠ ਕਰਦੇ ਹੁੰਦੇ ਸਨ, ਰੱਖ ਦਿੱਤੀ। ਜਦ ਸਾਰੇ ਜਣੇ ਰਾਤ ਨੂੰ ਸੌਂ ਗਏ ਤਾਂ ਸਰੂਪ ਕੌਰ ਬੀਰ ਨਾਰੀ ਹੋ ਕੇ ਸ਼ੇਰਨੀ

ਵਾਂਗ ਉਸ ਪਿੰਜਰੇ ਵਿਚੋਂ ਨਿਕਲ ਗਈ । ਸਵੇਰੇ ਜਦ ਉਨ੍ਹਾਂ ਸਰੂਪ ਕੌਰ ਨੂੰ ਨਾ ਵੇਖਿਆ ਤਾਂ ਬੜੇ ਹੈਰਾਨ ਹੋਏ, ਘਰ ਦੀ ਚੀਜ਼ ਵਸਤ ਸੰਭਾਲ ਕੇ ਵੇਖੀ ਤਾਂ ਸਭ ਕੁਝ ਜਿਉਂ ਦਾ ਤਿਉਂ ਸੀ । ਏਧਰ ਓਧਰ ਢੂੰਡ ਭਾਲ ਕੀਤੀ ਗਈ ਅਤੇ ਸਿਪਾਹੀ ਭੇਜੇ ਗਏ, ਪਰ ਉਸਦਾ ਕੁਝ ਥਹੁ ਪਤਾ ਨਾ ਲੱਗਾ । ਘਰ ਵਿਚ ਫੇਰ ਲੜਾਈ ਪਈ । ਇਨਸਪੈਕਟਰ ਸਾਹਿਬ ਨੇ ਆਪਣੀ ਇਸਤ੍ਰੀ ਨੂੰ ਕਿਹਾ:–

"ਦੇਖ ਚੰਦਰੀਏ ! ਜੇਕਰ ਤੂੰ ਆਪਣੇ ਪੁਤਰ ਨੂੰ ਨ ਵਿਗਾੜਦੀਓਂ ਤਾਂ ਅੱਜ ਅਜੇਹੀ ਗੱਲ ਨਾ ਹੁੰਦੀ, ਮੇਰੀ ਮਿੱਟੀ ਖੁਆਰ ਨਾ ਹੁੰਦੀ । ਮੈਂ ਹੁਣ ਰਾਜਾ ਸਾਹਿਬ ਅਤੇ ਮੈਜਿਸਟਰੇਟ ਨੂੰ ਕਿਸ ਤਰ੍ਹਾਂ ਆਪਣਾ ਮੂੰਹ ਜਾ ਕੇ ਵਿਖਾਲਾਂਗਾ ? ਲਾਹਨਤ ਹੈ, ਤੇਰੇ ਇਸ ਸੁਭਾਵ ਪੁਰ ! ਅੱਜ ਮੇਰਾ ਤੈਂ ਸਰਬੰਸ ਨਾਸ ਕਰ ਛੱਡਿਆ ਹੈ । ਪਤਾ ਨਹੀਂ ਉਹ ਵਿਚਾਰੀ ਕਰਮਾਂ ਦੀ ਮਾਰੀ ਕਿਸ ਵਿਪਤਾ ਵਿਚ ਨਾ ਪਈ ਹੋਵੇਗੀ, ਸ਼ੋਕ ਹੈ ! ਇਕ ਸ਼ਰਣ ਆਈ ਕੰਨਿਆਂ ਨੂੰ ਮੈਂ ਆਪਣੇ ਘਰ ਰੱਖ ਨ ਸਕਿਆ । ਇਹ ਆਖ ਕੇ ਬਾਬੂ ਹੁਰੀਂ ਚੁੱਪ ਹੋ ਗਏ ਅਤੇ ਉਨ੍ਹਾਂ ਦੀਆਂ ਅੱਖਾਂ ਵਿਚੋਂ ਜਲ ਵਗਣ ਲੱਗਾ, ਛੇਕੜ ਕੁਝ ਸ਼ਾਂਤ ਹੋ ਕੇ ਆਪਣੀ ਪੁਸਤਕ ਹੱਥ ਵਿਚ ਲਈ, ਜਿਸ ਦਾ ਉਹ ਨਿੱਤ ਪਾਠ ਕਰਦੇ ਹੁੰਦੇ ਸਨ । ਇਹ ਪੁਸਤਕ ਭਗਵਤ ਗੀਤਾ ਸੀ । ਉਨ੍ਹਾਂ ਨੇ ਜਦ ਪੁਸਤਕ ਖੋਲ੍ਹੀ ਤਾਂ ਸੁਭਾਵਿਕ ਹੀ ਚਿੱਠੀ ਵਾਲੀ ਥਾਂ ਪਹਿਲਾਂ ਨਿਕਲੀ, ਉਸ ਚਿੱਠੀ ਨੂੰ ਖੋਲ੍ਹ ਕੇ ਉਨ੍ਹਾਂ ਪੜ੍ਹਿਆ ਤਾਂ ਵੱਡੇ ਹੈਰਾਨ ਹੋਏ । "ਹਾਇ ! ਮੈਨੂੰ ਧ੍ਰਿਕਾਰ ਹੈ ! ਮੈਂ ਜੀਉਂਦਾ ਹੀ ਕਿਉਂ ਨਾ ਮਰ ਗਿਆ ? ਵਾਹਵਾ ! ਬੀਬੀ ਸਰੂਪ ਕੌਰ ਤੂੰ ਧੰਨ ਹੈਂ ! ਤੇਰੀ ਜਣਨ ਵਾਲੀ ਵੀ ਧੰਨ ਹੈ ! ਤੂੰ ਸਾਡੇ ਘਰ ਵਿਚ ਲੜਾਈ ਹੁੰਦੀ ਵੇਖ ਅਤੇ ਮੇਰੇ ਕਪੁੱਤਰ ਦੀ ਕਰਤੂਤ ਤੋਂ ਡਰਦੀ ਹੋਈ ਆਪ ਹੀ ਕਿਨਾਰਾ ਕਰ ਗਈ ! ਮੇਰੇ ਇਸ ਘਰ ਬਾਰ ਨੂੰ ਸੌ ਸੌ ਧ੍ਰਿਕਾਰ ਹੈ !"

o

# ੨੭

ਬਹਾਦਰ ਪੁਰੋਂ ਸਰਦਾਰ ਜਗਜੀਵਨ ਸਿੰਘ ਹੁਰਾਂ ਨੂੰ ਇਹ ਪੱਕਾ ਪਤਾ ਮਿਲ ਚੁੱਕਾ ਸੀ ਕਿ ਡਾਕੂ ਲੋਕ ਇਥੋਂ ਰਾਜਪੂਤਾਨੇ ਵੱਲ ਨੱਸ ਗਏ ਸਨ, ਇਸ ਲਈ ਓਧਰ ਹੀ ਪਹਿਲੇ ਸਰੂਪ ਕੌਰ ਦੀ ਭਾਲ ਕਰਨੀ ਚਾਹੀਦੀ ਹੈ। ਘੋੜੇ ਉੱਪਰ ਸਵਾਰ ਹੋ ਕੇ ਸਰਦਾਰ ਸਾਹਿਬ ਚੱਲ ਪਏ। ਰਾਜਸਥਾਨ ਦਾ ਉਜਾੜ ਬੀਆਬਾਨ ਲੰਘਦਿਆਂ ਉਹਨਾਂ ਨੂੰ ਕਈ ਨਵੇਂ ਤਜਰਬੇ ਹੋਏ। ਪਾਣੀ ਅਤੇ ਅੰਨ ਦਾ ਸੰਕਟ ਵੀ ਕੱਟਣਾ ਪਿਆ। ਕਈ ਜੰਗਲ ਪਹਾੜਾਂ ਅਤੇ ਕੰਦਰਾਂ ਉਨ੍ਹਾਂ ਢੂੰਡ ਮਾਰੀਆਂ, ਪਰ ਸਰੂਪ ਕੌਰ ਦਾ ਕਿਧਰੇ ਪਤਾ ਨਾ ਲੱਗਾ। ਇਸ ਤਰ੍ਹਾਂ ਸਫਰ ਕਰਦੇ ਹੋਏ ਉਹ ਆਬੂ ਪਹਾੜ ਦੀ ਤਰਾਈ ਵਿਚ ਜਾ ਪਹੁੰਚੇ। ਉਥੋਂ ਦੇ ਹਰੇ ਭਰੇ ਜੰਗਲ ਦੀ ਕੁਦਰਤੀ ਸੋਭਾ ਦੇਖਦੇ ਹੋਏ ਅਤੇ ਜੰਗਲੀ ਫੁੱਲਾਂ ਦੀ ਸੁਗੰਧੀ ਨਾਲ ਆਪਣਾ ਮਨ ਖ਼ੁਸ਼ ਕਰਦੇ ਹੋਏ ਘੋੜੇ ਪੁਰ ਚੜ੍ਹੇ ਜਾ ਰਹੇ ਸਨ ਕਿ ਇੱਕ ਭਾਰੀ ਗਰਜ ਆਈ, ਪਰ ਸਰਦਾਰ ਹੁਰਾਂ ਦਾ ਮਨ ਇਸਥਿਤ ਨ ਹੋਣ ਕਰ ਕੇ ਉਨ੍ਹਾਂ ਨੂੰ ਕੁਝ ਸ਼ੱਕ ਨ ਹੋਇਆ ਅਤੇ ਉਹ ਚਲਦੇ ਗਏ। ਪਰ ਮਨੁੱਖ ਨਾਲੋਂ ਪਸੂਆਂ ਦੀ ਪ੍ਰਾਣ ਸ਼ਕਤੀ ਬਹੁਤ ਤੇਜ਼ ਹੁੰਦੀ ਹੈ, ਇਸ ਲਈ ਸਰਦਾਰ ਹੁਰਾਂ ਦਾ ਘੋੜਾ ਅੱਗੇ ਖ਼ਤਰਾ ਜਾਣ ਕੇ ਕਈ ਥਾਈਂ ਰੁਕ ਗਿਆ ਅਤੇ ਹਿਣਹਿਣ ਭੀ ਕੀਤੀ। ਪਰ ਸਰਦਾਰ ਹੁਰਾਂ ਕੁਝ ਪਰਵਾਹ ਨਾ ਕੀਤੀ ਅਤੇ ਧੂਸ ਮਾਰੀ ਚਲੇ ਗਏ। ਉਹ ਕੇਵਲ ਪੰਜਾਹ ਕਦਮ ਅੱਗੇ ਗਏ ਹੋਣਗੇ ਕਿ ਅਚਾਨਕ ਉਨ੍ਹਾਂ ਦੀ ਨਜ਼ਰ ਇਕ ਸ਼ੇਰ ਉੱਪਰ ਪਈ। ਰਾਜਪੂਤਾਨੇ ਦਾ ਨੌਹੱਥਾ ਸ਼ੇਰ ਪ੍ਰਸਿੱਧ ਹੈ। ਸ਼ੇਰ ਨੂੰ ਦੇਖਣ ਸਾਰ ਘੋੜਾ ਰੁਕ ਗਿਆ। ਉਸ ਵੇਲੇ ਦਾ ਦ੍ਰਿਸ਼ ਬਹੁਤ ਭਿਆਨਕ ਸੀ! ਸ਼ੇਰ ਨੂੰ ਸੁੱਤਾ ਜਾਣ ਜਿਹੜੇ ਜੰਗਲੀ ਪਸ਼ੂ ਏਧਰ ਉਧਰ ਫਿਰ ਰਹੇ ਸਨ ਉਹ ਸਾਰੇ ਉਸ ਦੀ ਗਰਜ ਸੁਣ ਕੇ ਮਿਆਉਂ ਮਿਆਉਂ ਕਰਨ ਲੱਗੇ। ਸ਼ਿਕਾਰੀ ਪੰਖੀ ਅਤੇ ਪਸ਼ੂ ਏਧਰ ਓਧਰ ਤੱਕਣ ਲੱਗੇ। ਮਾਮੂਲੀ ਘੋੜੇ ਸ਼ੇਰ,

ਚੀਤੇ, ਬਘਿਆੜ ਅਤੇ ਸੂਰ ਨੂੰ ਵੇਖ ਕੇ ਖੜੇ ਹੋ ਜਾਂਦੇ ਹਨ ਅਤੇ ਮਾਰੇ ਡਰ ਦੇ ਪਿੱਛੇ ਨੂੰ ਕਦਮ ਧਰਦੇ ਹਨ। ਅਜਿਹੇ ਸਮੇਂ ਉਨ੍ਹਾਂ ਨੂੰ ਇਕ ਕੋਰੜਾ ਛੱਡ ਹਜ਼ਾਰ ਕੋਰੜੇ ਮਾਰੋ, ਤਾਂ ਭੀ ਉਹ ਇਕ ਕਦਮ ਅੱਗੇ ਨਹੀਂ ਧਰਨਗੇ ਸਗੋਂ ਪਿਛੇ ਨੂੰ ਜ਼ਰੂਰ ਹਟਦੇ ਜਾਣਗੇ। ਪਰ ਸਰਦਾਰ ਜਗਜੀਵਨ ਸਿੰਘ ਜੀ ਦਾ ਘੋੜਾ ਸ਼ੇਰ ਦੀ ਗਰਜ ਸੁਣ ਕੇ ਭੀ ਅੱਗੇ ਵਧਦਾ ਗਿਆ। ਜੇਕਰ ਜੇਹਾ ਕੇਹਾ ਕੋਈ ਮਨੁੱਖ ਹੁੰਦਾ ਤਾਂ ਮਾਰੇ ਡਰ ਦੇ ਥਰ ਥਰ ਕੰਬਣ ਲੱਗਦਾ ਅਤੇ ਓਥੇ ਹੀ ਪ੍ਰਾਣ ਦੇ ਦੇਂਦਾ। ਸ਼ੇਰ ਨੂੰ ਦੇਖਦਿਆਂ ਹੀ ਸਰਦਾਰ ਜਗਜੀਵਨ ਸਿੰਘ ਨੇ ਘੋੜੇ ਨੂੰ ਅੱਡੀ ਲਾਣੀ ਅਰੰਭ ਕੀਤੀ, ਪਰ ਪੰਜਾਹ ਕਦਮ ਵੀ ਉਹ ਅੱਗੇ ਨਹੀਂ ਗਿਆ ਸੀ ਕਿ ਝਾੜੀ ਵਿਚੋਂ ਨਿਕਲ ਕੇ ਉਸ ਸ਼ੇਰ ਨੇ ਇਕ ਦੋ ਛਾਲਾਂ ਮਾਰੀਆਂ ਅਤੇ ਪਿਛੋਂ ਦੀ ਘੋੜੇ ਨੂੰ ਪਿਆ। ਸਰਦਾਰ ਜਗਜੀਵਨ ਸਿੰਘ ਨੇ ਤਲਵਾਰ ਹੱਥ ਵਿਚ ਪਹਿਲਾਂ ਹੀ ਸੂਤੀ ਹੋਈ ਸੀ, ਇਸ ਲਈ ਉਨ੍ਹਾਂ ਵਿਚ ਆਪਣਾ ਜਿੰਨਾ ਬਲ ਪਰਾਕ੍ਰਮ ਸੀ, ਉਸ ਸਾਰੇ ਨੂੰ ਸਮੇਟ ਕੇ ਉਨ੍ਹਾਂ ਸ਼ੇਰ ਪੁਰ ਚਲਾਈ, ਪਰ ਅਫਸੋਸ! ਉਸ ਸ਼ੇਰ ਦੇ ਪਿਛੋਂ ਦੀ ਮੁੜ ਕੇ ਪੈਣ ਕਰਕੇ ਤਲਵਾਰ ਉਸ ਦਾ ਇਕ ਕੰਨ ਵੱਢਦੀ ਹੋਈ ਹੇਠਾਂ ਡਿਗ ਪਈ। ਜੇਕਰ ਸਿਰ ਵਿਚ ਲੱਗਦੀ ਤਾਂ ਉਸੇ ਵੇਲੇ ਉਸ ਨੂੰ ਥਾਂ ਰੱਖਦੀ। ਮੂੰਹ ਫੇਰ ਕੇ ਸ਼ੇਰ ਨੂੰ ਤਲਵਾਰ ਮਾਰਨੀ ਅਤੇ ਆਪਣੇ ਘੋੜੇ ਨੂੰ ਬਚਾਉਣਾ ਕੋਈ ਮਖੌਲ ਦਾ ਕੰਮ ਨਹੀਂ ਸੀ। ਤਲਵਾਰ ਪੈਂਦਿਆਂ ਹੀ ਸ਼ੇਰ ਨੇ ਅਜਿਹੇ ਜ਼ੋਰ ਨਾਲ ਗਰਜ ਮਾਰੀ ਜਾਣੋਂ ਬਿਜਲੀ ਡਿੱਗ ਪਈ। ਗਰਜ ਮਾਰ ਕੇ ਉਸ ਨੇ ਘੋੜੇ ਨੂੰ ਛੱਡ ਦਿੱਤਾ ਅਤੇ ਸਰਦਾਰ ਜਗਜੀਵਨ ਸਿੰਘ ਉਪਰ ਹੱਲਾ ਕੀਤਾ, ਕਿਉਂਕਿ ਤਲਵਾਰ ਦਾ ਵਾਰ ਖਾਲੀ ਜਾਣ ਅਤੇ ਉਸ ਦੇ ਹੱਥੋਂ ਛੁੱਟ ਕੇ ਡਿੱਗ ਪੈਣ ਨਾਲ ਹੀ ਸਰਦਾਰ ਹੁਰੀਂ ਘੋੜੇ ਦੀ ਪਿੱਠ ਉਪਰੋਂ ਕੁੱਦ ਕੇ ਉਤਰ ਗਏ ਸਨ। ਸ਼ੇਰ ਨੂੰ ਆਪਣੇ ਉਪਰ ਆਉਂਦਾ ਵੇਖ ਉਨ੍ਹਾਂ ਝੱਟ ਕਟਾਰ ਕੱਢੀ ਅਤੇ ਉਸ ਦਾ ਸਾਹਮਣਾ ਕੀਤਾ, ਪਰ ਸ਼ੇਰ ਦੇ ਦੋਵੇਂ ਪੰਜੇ ਉਨ੍ਹਾਂ ਦੇ ਸਿਰ ਦੇ ਸਾਫੇ ਉੱਪਰ ਹੀ ਪਏ ਅਤੇ ਚੋਟ ਨਾ ਵੱਜੀ। ਦਾਉ ਪਾ ਕੇ ਸਰਦਾਰ ਜਗਜੀਵਨ ਸਿੰਘ ਨੇ ਸ਼ੇਰ ਦੇ ਪੇਟ ਵਿਚ ਦੋ ਤਿੰਨ ਵਾਰੀ ਅਜਿਹੀ ਕਟਾਰ ਚਲਾਈ ਕਿ ਸ਼ੇਰ ਦੀਆਂ ਆਂਦਰਾਂ ਬਾਹਰ ਆ ਪਈਆਂ। ਸ਼ੇਰ ਨੇ ਡਿਗਦਿਆਂ ਡਿਗਦਿਆਂ ਸਰਦਾਰ ਜਗਜੀਵਨ ਸਿੰਘ ਦੀ ਪਿੱਠ ਵਿਚ ਅਜੇਹਾ ਜ਼ੋਰ ਨਾਲ

ਪੰਜਾ ਮਾਰਿਆ ਕਿ ਪਿੱਠ ਦਾ ਮਾਸ ਕੱਢ ਲਿਆ। ਬਸ ਦੋਵੇਂ ਸ਼ੇਰ ਇਕੱਠੇ ਅਚੇਤ ਹੋ ਕੇ ਧਰਤੀ ਉਪਰ ਡਿਗ ਪਏ। ਇਸ ਦੇ ਪਿਛੋਂ ਸਰਦਾਰ ਜਗਜੀਵਨ ਸਿੰਘ ਦੀ ਕੀ ਦਸ਼ਾ ਹੋਈ ? ਸ਼ੇਰ ਕਦ ਮੋਇਆ ? ਆਦਿਕ ਉਨਾਂ ਨੂੰ ਕੁਝ ਭੀ ਮਲੂਮ ਨਾ ਰਿਹਾ, ਪਰ ਜਿਸ ਵੇਲੇ ਉਨ੍ਹਾਂ ਨੂੰ ਕੁਝ ਹੋਸ਼ ਆਈ ਤਾਂ ਉਨ੍ਹਾਂ ਨੇ ਆਪਣੇ ਆਪ ਨੂੰ ਇਕ ਪਿੰਡ ਦੇ ਬਾਹਰ ਵਾਰ ਟੁੱਟੀ ਫੁੱਟੀ ਝੌਂਪੜੀ ਵਿਚ ਮੰਜੀ ਤੇ ਪਿਆ ਵੇਖਿਆ। ਮੂਰਛਾ ਦੂਰ ਹੁੰਦਿਆਂ ਹੀ ਉਨ੍ਹਾਂ ਨੇ ਕਿਹਾ :—

"ਉਹ ਸ਼ੇਰ ਕਿਥੇ ਗਿਆ ? ਕੀ ਅਜੇ ਉਹ ਜੀਉਂਦਾ ਹੈ ?"

"ਘਬਰਾਓ ਨਹੀਂ, ਅੱਜ ਦੋ ਦਿਨਾਂ ਪਿਛੋਂ ਤੁਹਾਨੂੰ ਹੋਸ਼ ਆਈ ਹੈ। ਘਬਰਾਓਗੇ ਤਾਂ ਫਿਰ ਤੁਹਾਨੂੰ ਮੂਰਛਾ ਆ ਜਾਵੇਗੀ। ਆਪ ਵਡੇ ਬਹਦਰ ਹੋ। ਮੂਰਛਾ ਵਿਚ ਭੀ ਜਦ ਆਪ ਨੂੰ ਕੁਝ ਹੋਸ਼ ਆ ਜਾਂਦੀ ਸੀ ਤਾਂ 'ਮਾਰ ਲਿਆ ਮਾਰ ਲਿਆ' ਪਏ ਆਖਦੇ ਸੀ। ਆਪ ਬਹੁਤ ਧੰਨ ਹੋ।"

"ਤੁਸੀਂ ਧੰਨ ਧੰਨ ਰਹਿਣ ਦਿਓ, ਇਹ ਦਸੋ ਭਈ ਸ਼ੇਰ ਮਰ ਗਿਆ ਕਿ ਨਹੀਂ ? ਕੀ ਮੈਨੂੰ ਅਧਮੋਇਆ ਕਰ ਕੇ ਉਹ ਬਚ ਗਿਆ ?"

"ਆਪ ਕਿਉਂ ਇੰਨੇ ਅਧੀਰ ਹੁੰਦੇ ਹੋ ? ਸ਼ੇਰ ਮਰ ਗਿਆ ਹੈ। ਝੌਂਪੜੀ ਵਿਚ ਉਸ ਦੀ ਲੋਥ ਰਖੀ ਹੋਈ ਹੈ। ਜਦ ਆਪ ਨੂੰ ਅਰਾਮ ਆ ਜਾਵੇਗਾ, ਤਾਂ ਵੇਖ ਲੈਣੀ।"

"ਨਹੀਂ ਭਈ ਨਹੀਂ। ਮੈਨੂੰ ਹੁਣੇ ਵਿਖਾਲੋ, ਮੈਨੂੰ ਸ਼ੇਰ ਦੀ ਲੋਥ ਛੇਤੀ ਵਿਖਾਓ।"

"ਓਹੋ ! ਸੂਰਬੀਰ ਲੋਕ ਆਪਣੇ ਵੈਰੀ ਨੂੰ ਮਾਰਨ ਵਿਚ ਕੇਹੇ ਉਤਾਵਲੇ ਹੁੰਦੇ ਹਨ। (ਮੰਜੀ ਸਰਕਾ ਕੇ) ਅਹੁ ਵੇਖੋ ਸਾਹਮਣੇ ਪਿਆ ਹੈ। ਹੁਣ ਆਪ ਨੂੰ ਤਸੱਲੀ ਆਈ ? ਦਸੋ ਹੁਣ ਆਪ ਨੂੰ ਕੀ ਦੁੱਖ ਹੈ।"

"ਬਸ, ਵਾਹਿਗੁਰੂ ਦਾ ਹਜ਼ਾਰ ਵਾਰ ਧੰਨਵਾਦ ਹੈ ! ਉਸ ਦੀ ਕ੍ਰਿਪਾ ਨਾਲ ਹੀ ਮੇਰੇ ਪਿਆਰੇ ਘੋੜੇ ਦਾ ਵੈਰੀ ਮਾਰਿਆ ਗਿਆ ਹੈ। ਹਾ ਹਾ ! ਅੱਜ ਮੈਂ ਆਪਣਾ ਪਿਆਰਾ ਘੋੜਾ ਨਹੀਂ ਵੇਖਦਾ। ਮੈਂ ਉਸ ਦੀ ਸੇਵਾ ਭੀ ਨਾ ਕਰ ਸਕਿਆ।"

"ਸਰਦਾਰ ਸਾਹਿਬ ! ਤੁਹਾਡਾ ਘੋੜਾ ਭੀ ਨਹੀਂ ਮੋਇਆ। ਉਹ ਅਜੇ

ਸਹੀ ਸਲਾਮਤ ਹੈ। ਅਹੁ ਦੇਖੋ ਉਸ ਬ੍ਰਿਛ ਦੇ ਹੇਠਾਂ ਖੜਾ ਹੈ।"

"ਵਾਹਵਾ! ਆਪ ਨੇ ਮੇਰੇ ਉੱਪਰ ਬਹੁਤ ਉਪਕਾਰ ਕੀਤਾ ਹੈ। ਮੇਰੇ ਘੋੜੇ ਨੂੰ ਭੀ ਤੁਸੀਂ ਜੀਊਂਦਾ ਜਾਗਦਾ ਫੇਰ ਦਿਖਾਲ ਦਿੱਤਾ ਹੈ। ਕ੍ਰਿਪਾ ਕਰ ਕੇ ਦਸੋ ਆਪ ਕੌਣ ਹੋ?"

"ਸਰਦਾਰ ਸਾਹਿਬ! ਥੋੜ੍ਹੇ ਦਿਨਾਂ ਵਿਚ ਹੀ ਮੈਨੂੰ ਭੁੱਲ ਗਏ?"

"ਓਹੋ! ਹੁਣ ਪਛਾਣਿਆਂ ਹੈ ਹੁਣ। ਧੰਨ ਹੈ ਵਾਹਿਗੁਰੂ ਜਿਸ ਨੇ ਮੇਰੇ ਪ੍ਰਾਣ ਬਚਾਉਣ ਲਈ ਆਪ ਨੂੰ ਭੇਜ ਦਿੱਤਾ ਹੈ। ਨਹੀਂ ਤਾਂ ਮੇਰਾ ਬਚਣਾ ਔਖਾ ਸੀ। ਸ਼ੇਰ ਦੀ ਲੜਾਈ ਵਿਚ ਮਰ ਜਾਣ ਦਾ ਮੈਨੂੰ ਅਫ਼ਸੋਸ ਕੁਝ ਨਹੀਂ ਸੀ, ਪਰ ਇਹ ਅਫ਼ਸੋਸ ਜ਼ਰੂਰ ਰਹਿ ਜਾਂਦਾ ਕਿ ਮੈਂ ਭੈਣ ਸਰੂਪ ਕੌਰ ਨੂੰ ਲੱਭ ਕੇ ਆਪ ਦੇ ਸਪੁਰਦ ਨਾ ਕਰ ਸਕਿਆ। ਉਸ ਦਾ ਭਾਰ ਅਜੇ ਤੱਕ ਮੇਰੀ ਛਾਤੀ ਉੱਪਰ ਸਿਲ ਵਾਂਗ ਪਿਆ ਹੋਇਆ ਹੈ।'

ਇਸ ਪਰ ਦੂਸਰੇ ਮਨੁੱਖ ਨੇ ਸਰਦਾਰ ਜਗਜੀਵਨ ਸਿੰਘ ਦੀ ਬਹੁਤ ਉਪਮਾ ਕੀਤੀ। ਦੋਹਾਂ ਨੇ ਆਪਣਾ ਸਾਰਾ ਹਾਲ ਸੁਣਾਇਆ। ਪੰਦਰਾਂ ਵੀਹ ਦਿਨਾਂ ਪਿਛੋਂ ਸਰਦਾਰ ਜਗਜੀਵਨ ਸਿੰਘ ਦਾ ਜ਼ਖ਼ਮ ਭੀ ਭਰ ਗਿਆ ਅਤੇ ਚੰਗੀ ਤਰ੍ਹਾਂ ਅਰਾਮ ਆ ਗਿਆ। ਸਰਦਾਰ ਹੁਰੀਂ ਉਸ ਸ਼ੇਰ ਦੀ ਖੱਲ ਸਾਫ਼ ਕਰਵਾ ਕੇ ਘੋੜੇ ਸਣੇ ਆਪਣੇ ਨਗਰ ਬਹਾਦਰ ਪੁਰ ਭੇਜ ਦਿੱਤੀ ਅਤੇ ਦੋਵੇਂ ਉਥੋਂ ਇਕੱਠੇ ਹੋ ਕੇ ਅੱਗੇ ਨੂੰ ਤੁਰੇ। ਦੂਜਾ ਆਦਮੀ ਕੌਣ ਸੀ? ਇਹ ਉਹੋ ਸੰਤ ਜੀ ਸਨ, ਜੋ ਇਕ ਭਲੇ ਘਰ ਦੀ ਤੀਵੀਂ ਨੂੰ ਸਤਿ ਉਪਦੇਸ਼ ਦੇ ਕੇ ਉਸ ਦੇ ਪਤਿਬ੍ਰਤ ਤੇ ਆਪਣੇ ਇਸਤਰੀ ਬ੍ਰਤ ਧਰਮ ਦੀ ਸਿਖਿਆ ਕਰ ਚੁਕੇ ਸਨ।

ਸਰਦਾਰ ਜਗਜੀਵਨ ਸਿੰਘ ਹੁਰੀਂ ਭਾਵੇਂ ਘਰੋਂ ਇਕੱਲੇ ਨਿਕਲੇ, ਪਰ ਉਹ ਆਪਣੇ ਘਰ ਚਿੱਠੀ-ਪਤਰ ਭੇਜ ਕੇ ਖ਼ਬਰ ਜ਼ਰੂਰ ਰੱਖਦੇ ਹੁੰਦੇ ਸਨ। ਉਨ੍ਹਾਂ ਦੀ ਖ਼ਬਰ ਉਸ ਪਿੰਡ ਵਿਚ ਪਾ ਕੇ ਉਨ੍ਹਾਂ ਦੀ ਇਸਤਰੀ ਨੇ ਸਰੂਪ ਕੌਰ ਦੀ ਰਾਜਪੁਰੋਂ ਭੇਜੀ ਹੋਈ ਚਿੱਠੀ ਬਹੁਤ ਜਲਦੀ ਭੇਜੀ ਅਤੇ ਉਨ੍ਹਾਂ ਨੂੰ ਵਧਾਈ ਲਿਖੀ। ਉਹ ਉੱਥੋਂ ਟੁਰੇ ਹੀ ਸਨ ਕਿ ਏਨੇ ਵਿਚ ਇਕ ਆਦਮੀ ਉਥੇ ਆਇਆ ਅਤੇ ਉਹਨਾਂ ਦਾ ਪਤਾ ਕੱਢ ਕੇ ਝੱਟ ਉਨ੍ਹਾਂ ਨੂੰ ਰਾਹ ਵਿਚ ਜਾ ਮਿਲਿਆ ਅਤੇ ਫਤਹ ਬੁਲਾ ਕੇ ਚਿੱਠੀ ਫੜਾਈ। ਇਸ ਚਿੱਠੀ ਨੂੰ ਪੜ੍ਹ ਕੇ ਸੰਤ

ਜੀ ਮਹਾਰਾਜ ਅਤੇ ਸਰਦਾਰ ਜਗਜੀਵਨ ਸਿੰਘ ਦੋਵੇਂ ਬਹੁਤ ਖ਼ੁਸ਼ ਹੋਏ, ਜਾਣੋਂ ਉਨ੍ਹਾਂ ਨੂੰ ਕੋਈ ਸੋਨੇ ਦੀਆਂ ਮੋਹਰਾਂ ਦਾ ਖ਼ਜ਼ਾਨਾ ਹੱਥ ਲੱਗਾ ਹੈ। ਦੋਹਾਂ ਨੇ ਵਾਹਿਗੁਰੂ ਦਾ ਬਹੁਤ ਬਹੁਤ ਧੰਨਵਾਦ ਕੀਤਾ! ਸਰਦਾਰ ਜਗਜੀਵਨ ਸਿੰਘ ਨੇ ਆਪਣੇ ਰਾਜੀ ਖ਼ੁਸ਼ੀ ਅਤੇ ਭਾਈ ਗੁਰਮੁਖ ਸਿੰਗ ਜੀ ਦੇ ਅਚਾਨਕ ਮਿਲ ਜਾਣ ਦੀ ਖ਼ਬਰ ਚਿੱਠੀ ਵਿਚ ਲਿਖ ਕੇ ਉਸ ਆਦਮੀ ਨੂੰ ਆਪਣੇ ਨਗਰ ਰਵਾਨਾ ਕੀਤਾ ਅਤੇ ਆਪ ਦੋਵੇਂ ਖ਼ੁਸ਼ੀਆਂ ਨਾਲ ਉਛਲਦੇ ਹੋਏ ਰਾਜਪੁਰ ਨੂੰ ਤੁਰ ਪਏ, ਪਰ ਉਥੇ ਪਹੁੰਚਦਿਆਂ ਹੀ ਉਨ੍ਹਾਂ ਦਾ ਸਾਰਾ ਅਨੰਦ ਉਤਸ਼ਾਹ ਮਿੱਟੀ ਵਿਚ ਮਿਲ ਗਿਆ। ਇਨਸਪੈਕਟਰ ਸਾਹਿਬ ਬਾਬੂ ਦੇਵੀ ਸਹਾਇ ਪਾਸੋਂ ਸਰੂਪ ਕੌਰ ਦੇ ਕਸ਼ਟ ਸੁਣ ਸੁਣ ਕੇ ਦੋਹਾਂ ਦੀਆਂ ਅੱਖਾਂ ਵਿਚੋਂ ਅੱਥਰੂ ਵਗ ਪਏ, ਛੇਕੜ ਧੀਰਜ ਧਾਰ ਕੇ ਉਹਨਾਂ ਨੇ ਕਿਹਾ :–

'ਬਾਬੂ ਸਾਹਿਬ! ਜੋ ਕੁਝ ਹੋਇਆ ਸੋ ਚੰਗਾ ਹੋਇਆ। ਸਾਨੂੰ ਵਾਹਿਗੁਰੂ ਦਾ ਭਾਣਾ ਮੰਨਣਾ ਜ਼ਰੂਰੀ ਹੈ। ਸਾਨੂੰ ਇਸ ਗੱਲ ਦਾ ਭਾਰੀ ਫ਼ਖ਼ਰ ਅਤੇ ਖ਼ੁਸ਼ੀ ਹੈ ਕਿ ਸਰੂਪ ਕੌਰ ਨੇ ਏਨੇ ਭਾਰੇ ਕਸ਼ਟ ਸਹਾਰ ਕੇ ਭੀ ਆਪਣੇ ਧਰਮ ਨੂੰ ਕਲੰਕਤ ਨਹੀਂ ਕੀਤਾ। ਅੱਛਾ ਵਾਹਵਾ! ਅਜੇ ਪ੍ਰਾਰਬਧ ਨੇ ਕੁਝ ਦਿਨ ਸਾਨੂੰ ਹੋਰ ਕੋਈ ਨਾਚ ਨਚਾਉਣਾ ਹੈ। ਆਪ ਨੇ ਸਾਡੇ ਉਤੇ ਬਹੁਤ ਉਪਕਾਰ ਕੀਤਾ ਹੈ। ਅਸੀਂ ਦੋਵੇਂ ਆਪ ਦਾ ਧੰਨਵਾਦ ਕਰਦੇ ਹਾਂ!"

"ਮਹਾਰਾਜ! ਮੈਨੂੰ ਸ਼ਰਮਿੰਦਾ ਨਾ ਕਰੋ। ਇਹ ਤਾਂ ਸੀ ਜਦ ਆਪ ਦੀ ਅਮਾਨਤ ਆਪ ਦੇ ਸਪੁਰਦ ਕਰਦਾ, ਇਸ ਵੇਲੇ ਤਾਂ ਆਪ ਦਾ ਮੈਂ ਅਪਰਾਧੀ ਹਾਂ।"

"ਨਹੀਂ ਨਹੀਂ, ਆਪ ਦਾ ਇਸ ਵਿਚ ਕੋਈ ਅਪਰਾਧ ਨਹੀਂ। ਬਾਬੂ ਜੀ! ਕੁਟੰਬ ਦਾ ਕਲੇਸ਼ ਬਹੁਤ ਭਾਰਾ ਹੁੰਦਾ ਹੈ। ਉਸ ਨੇ ਚੰਗਾ ਕੀਤਾ ਜੋ ਇਥੋਂ ਚਲੀ ਗਈ, ਨਹੀਂ ਤਾਂ ਸਾਡੇ ਖੋਟਿਆਂ ਭਾਗਾਂ ਦਾ ਅਸਰ ਆਪ ਪੁਰ ਭੀ ਪੈਂਦਾ!"

ਅੱਥਰੂ ਪੂੰਝਦੇ ਇਉਂ ਬੋਲੇ :–

"ਬਾਬੂ ਸਾਹਿਬ! ਉਹ ਆਪ ਦੇ ਘਰੋਂ ਚਲੀ ਗਈ, ਇਹ ਉਸ ਨੇ ਬਹੁਤ ਚੰਗਾ ਕੀਤਾ ਹੈ; ਨਹੀਂ ਤਾ ਪਤਾ ਨਹੀਂ ਤੁਹਾਡੇ ਉੱਪਰ ਕੀ ਆਫਤ ਆਉਂਦੀ।

ਇਸ ਰਾਜ ਦੇ ਜੋ ਕਾਨੂੰਨ ਹਨ ਉਹ ਵਿਭਚਾਰੀ ਮਨੁੱਖ ਲਈ ਬਹੁਤ ਹੀ ਖਤਰਨਾਕ ਹਨ। ਪਤਾ ਨਹੀਂ ਤੁਹਾਡੇ ਲੜਕੇ ਦਾ ਕੀ ਹਾਲ ਹੋ ਜਾਣਾ ਸੀ।" ਹਾਂ ਏਨੀ ਗੱਲ ਹੈ ਕਿ ਉਸ ਦਾ ਮਿਲਣਾ ਫੇਰ ਔਖਾ ਹੋ ਗਿਆ, ਪਰ ਕੋਈ ਗੱਲ ਨਹੀਂ। ਅਸੀਂ ਉਸ ਨੂੰ ਜ਼ਰੂਰ ਢੂੰਡ ਕੱਢਾਂਗੇ।

ਦੋਹਾਂ ਨੇ ਇਨਸਪੈਕਟਰ ਸਾਹਿਬ ਤੋਂ ਆਗਿਆ ਮੰਗੀ ਅਤੇ ਚਲੇ ਗਏ।

o

# ੨੮

ਜੰਗਲ ਬੀਆਬਾਨ ਵਿੱਚ ਬੈਠੀ ਸਰੂਪ ਕੌਰ ਕਈ ਤਰ੍ਹਾਂ ਦੇ ਵਿਚਾਰਾਂ ਵਿੱਚ ਗੁਆਚੀ ਹੋਈ ਸੀ। ਉਹ ਬਾਰ ਬਾਰ ਆਪਣੀ ਸੁੰਦਰਤਾ ਨੂੰ ਕੋਸਣ ਲੱਗੀ ਜਿਸ ਦੇ ਕਾਰਨ ਉਸ ਨੂੰ ਥਾਂ ਥਾਂ ਕਸ਼ਟ ਸਹਿਣੇ ਪਏ। ਅੰਤ ਉਸ ਨੇ ਕਾਮਾਦਿਕ ਲੋਕਾਂ ਦੀਆਂ ਅੱਖਾਂ ਤੋਂ ਦੂਰ ਜੰਗਲ ਵਿਚ ਰਹਿਣ ਦਾ ਨਿਸਚਾ ਕੀਤਾ ਅਤੇ ਪਤੀ ਦੇ ਮਿਲਾਪ ਤੱਕ ਇਸੇ ਇਕਾਂਤ ਦੇ ਜੀਵਨ ਨੂੰ ਚੰਗਾ ਸਮਝਿਆ। ਇਸ ਤਰ੍ਹਾਂ ਦੀਆਂ ਸੋਚਾਂ ਵਿਚ ਡੁੱਬੀ ਦੇ ਮੂੰਹੋਂ ਰਾਗ ਆਸਾ ਦਾ ਇਹ ਸ਼ਬਦ ਨਿਕਲ ਆਇਆ :

ਠਾਕੁਰ ਜੀਉ ਤੁਹਾਰੋ ਪਰਨਾ ॥ ਮਾਨ ਮਹਤੁ ਤੁਮ੍ਹਾਰੈ ਊਪਰਿ
ਤੁਮ੍ਹਰੀ ਓਟ ਤੁਮ੍ਹਾਰੀ ਸਰਨਾ ॥ ਤੁਮ੍ਹਰੀ ਆਸ ਭਰੋਸਾ ਤੁਮ੍ਹਰਾ
ਤੁਮਰਾ ਨਾਮ ਰਿਦੈ ਲੈ ਧਰਨਾ ॥ ਤੁਮਰੋ ਬਲ ਤੁਮ ਸੰਗ
ਸੁਹੇਲੇ ਜੋ ਜੋ ਕਹਹੁ ਸੋਈ ਸੋਈ ਕਰਨਾ ॥ ਤੁਮਰੀ ਦਇਆ
ਮਇਆ ਸੁਖ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥
ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥

ਪ੍ਰਭਾਤ ਦਾ ਵੇਲਾ ਸੀ, ਅਜੇਹਾ ਸਮਾਂ ਬੱਝਿਆ ਕਿ ਜਿਸ ਦਾ ਕੁਝ ਵਰਣਨ ਨਹੀਂ ਹੋ ਸਕਦਾ। ਇਸ ਸ਼ਬਦ ਨੂੰ ਸੁਣ ਕੇ ਜੰਗਲ ਦੇ ਪੰਖੀ ਭੀ ਆਪੋ ਆਪਣੀ ਬੋਲੀ ਵਿਚ ਵਾਹਵਾ! ਵਾਹਵਾ! ਕਰਨ ਲੱਗੇ। ਸਰੂਪ ਕੌਰ ਇਸ ਸ਼ਬਦ ਦੇ ਗਾਉਣ ਵਿੱਚ ਅਜੇਹੀ ਮਗਨ ਹੋ ਗਈ ਕਿ ਉਸ ਨੂੰ ਆਪਣੀ ਸੁੱਧ ਬੁੱਧ ਭੀ ਨਾ ਰਹੀ ਕਿ ਮੈਂ ਕਿੱਥੇ ਹਾਂ। ਪੰਛੀਆਂ ਦੀ ਆਵਾਜ਼ ਨੇ ਸਰੂਪ ਕੌਰ ਦੀ ਉਨਮਾਦ ਦੀ ਅਵਸਥਾ ਨੂੰ ਤੋੜ ਦਿੱਤਾ। ਏਧਰ ਓਧਰ ਉਸ ਨੇ ਬਹੁਤ ਭੈ ਅਤੇ ਗੌਰ ਨਾਲ ਤੱਕਿਆ, ਪਰ ਸਿਵਾਇ ਪੰਖੀਆਂ ਦੀ ਆਵਾਜ਼ ਦੇ ਉਸ ਨੂੰ ਹੋਰ ਕੋਈ ਚੀਜ਼ ਉਥੇ ਨਜ਼ਰ ਨਾ ਆਈ। ਨਿਰਭੈ ਹੋ ਕੇ ਉਸ ਨੇ ਸੋਚਿਆ ਕਿ

ਮੈਂ ਹੁਣ ਕਿਸੇ ਅਜਿਹੀ ਥਾਂ ਉਪਰ ਆਰਾਮ ਕਰਾਂ ਜਿੱਥੇ ਮਨੁੱਖ ਤਾਂ ਕੀ, ਪੰਖੀ ਭੀ ਘੱਟ ਹੋਣ। ਇਹ ਸੋਚ ਕੇ ਉਹ ਇਕ ਸੰਘਣੇ ਅਤੇ ਉੱਚੇ ਬ੍ਰਿਛ ਉੱਪਰ ਚੜ੍ਹ ਗਈ, ਸਿਖ਼ਰ ਉੱਤੇ ਜਾ ਕੇ ਉਸ ਨੇ ਚੌਫੇਰੇ ਨਜ਼ਰ ਮਾਰੀ। ਸਵੇਰ ਦਾ ਵੇਲਾ ਸੀ, ਸੂਰਜ ਨਿਕਲਿਆ ਚਾਹੁੰਦਾ ਸੀ. ਇਸ ਲਈ ਉਸ ਦੀ ਨਜ਼ਰ ਬੇਰੋਕ ਟੋਕ ਦੂਰ ਕਈ ਮੀਲ ਤੱਕ ਚਲੀ ਗਈ। ਜਿੱਥੋਂ ਤੱਕ ਉਸ ਦੀ ਨਜ਼ਰ ਪਹੁੰਚੀ ਉਥੋਂ ਤੱਕ ਉਸ ਨੇ ਗ਼ੌਰ ਕਰਕੇ ਵੇਖਿਆ ਤਾਂ ਕਿਸੇ ਪਿੰਡ ਵਸਤੀ ਦਾ ਨਾਮ-ਨਿਸ਼ਾਨ ਉਸ ਨੂੰ ਨਜ਼ਰ ਨਾ ਆਇਆ। ਇਹ ਦੇਖ ਕੇ ਉਹ ਬਹੁਤ ਖ਼ੁਸ਼ ਹੋਈ। ਉਸ ਨੂੰ ਨਿਸਚੇ ਹੋ ਗਿਆ ਕਿ ਹੁਣ ਮੇਰਾ ਅੱਜ ਦਾ ਦਿਨ ਸੁਖੱਲਾ ਲੰਘ ਜਾਵੇਗਾ। ਇਹ ਸੋਚ ਕੇ ਬ੍ਰਿਛ ਤੋਂ ਉਤਰੀ ਅਤੇ ਕੋਈ ਆਰਾਮ ਕਰਨ ਦੀ ਜਗ੍ਹਾ ਦੇਖਣ ਲੱਗੀ, ਪਰ ਅਰਾਮ ਕਰਨ ਤੋਂ ਪਹਿਲਾਂ ਉਸ ਨੇ ਪਾਣੀ ਦੀ ਤਲਾਸ਼ ਕਰਨੀ ਸਮਝੀ, ਕਿਉਂਕਿ ਕੱਲ੍ਹ ਸਾਰਾ ਦਿਨ ਬਾਬੂ ਦੇ ਘਰ ਕੁਝ ਖਾਧਾ ਪੀਤਾ ਨਹੀਂ ਸੀ ਅਤੇ ਰਾਤ ਨੂੰ ਭੀ ਉਹ ਭੁੱਖੀ ਰਹੀ। ਉਸ ਨੇ ਪਾਣੀ ਦੇ ਵਾਸਤੇ ਏਧਰ ਓਧਰ ਢੂੰਡ ਭਾਲ ਕੀਤੀ ਤਾਂ ਬਹੁਤ ਦੇਰ ਪਿੱਛੋਂ ਉਸ ਨੂੰ ਇੱਕ ਚਸ਼ਮਾਂ ਨਜ਼ਰ ਆਇਆ। ਬੱਸ ਉਸ ਤ੍ਰਿਖਾ ਦੇਖਦਿਆ ਸਾਰ ਹੀ ਕੁਝ ਠੰਢੀ ਹੋ ਗਈ। ਉਸ ਨੇ ਉਸ ਚਸ਼ਮੇ ਦੇ ਕਿਨਾਰੇ ਬੈਠ ਪਹਿਲੇ ਮੂੰਹ ਹੱਥ ਧੋਤਾ ਅਤੇ ਫੇਰ ਰੱਜ ਕੇ ਪਾਣੀ ਪੀਤਾ। ਇਸ ਪਿਛੋਂ ਉਸ ਨੇ ਦੂਰ ਇਕ ਸੰਘਣੀ ਝਾੜੀ ਵੇਖ ਕੇ ਉਸ ਵਿਚ ਅਰਾਮ ਕਰਨ ਦੀ ਠਾਣੀ ਅਤੇ ਉੱਥੇ ਚਲੀ ਗਈ। ਇਕ ਬ੍ਰਿਛ ਜਿਸ ਦੀਆਂ ਟਹਿਣੀਆਂ ਧਰਤੀ ਨਾਲ ਮਿਲੀਆਂ ਹੋਈਆਂ ਸਨ, ਉਸ ਦੇ ਹੇਠਾਂ ਲੰਘ ਗਈ ਅਤੇ ਥਾਂ ਸਾਫ ਕਰ ਕੇ ਲੇਟ ਗਈ। ਲੇਟਦੀ ਨੂੰ ਹੀ ਅਜਿਹੀ ਨੀਂਦ ਆਈ ਕਿ ਚਾਰ ਘੰਟੇ ਤੱਕ ਉਸ ਨੂੰ ਦੁਨੀਆਂ ਦੀ ਕੁਝ ਨਾ ਸੁੱਧ ਰਹੀ। ਜਦ ਉਸ ਦੀ ਜਾਗ ਖੁਲ੍ਹੀ ਤਾਂ ਸਿਖ਼ਰ ਦੁਪਹਿਰ ਸੀ। ਉਸ ਨੇ ਅਰਾਮ ਤਾਂ ਕਰ ਲਿਆ, ਪਰ ਮਾਰੇ ਭੁੱਖ ਦੇ ਉਸ ਦੀਆਂ ਆਂਦਰਾਂ ਬੋਲਣ ਲੱਗੀਆਂ। ਭੁੱਖ ਦੀ ਤ੍ਰਿਪਤੀ ਲਈ ਉਸ ਨੇ ਜੰਗਲ ਵਿਚ ਕੰਦ-ਮੂਲ ਲੱਭਣਾ ਸ਼ੁਰੂ ਕੀਤਾ ਅੰਤ ਲੱਭਦਿਆਂ ਲੱਭਦਿਆਂ ਉਸ ਨੂੰ ਇਕ ਬੇਰੀ ਦਾ ਬ੍ਰਿਛ ਮਿਲ ਗਿਆ। ਇਸ ਨੂੰ ਦੇਖ ਕੇ ਉਹ ਬਹੁਤ ਖ਼ੁਸ਼ ਹੋਈ ਅਤੇ ਉਸ ਨੂੰ ਚੰਗੀ ਤਰ੍ਹਾਂ ਉਸ ਨੇ ਝੂਣਿਆਂ। ਕੱਚੇ ਪੱਕੇ ਬੇਰ ਸਭ ਚੁਗਦੀ ਭੀ ਗਈ ਅਤੇ ਖਾਂਦੀ ਭੀ ਗਈ। ਇਸ ਤਰ੍ਹਾਂ

ਬੇਰਾਂ ਨਾਲ ਪੇਟ ਭਰ ਕੇ ਜਦ ਉਹ ਰੱਜ ਗਈ ਤਾਂ ਫੇਰ ਉਸੇ ਬ੍ਰਿਛ ਦੇ ਹੇਠ ਜਾ ਕੇ ਲੁਕ ਰਹੀ।

ਸੱਚਾ ਦੰਪਤੀ ਪਿਆਰ ਅਥਾਹ ਸ਼ਕਤੀ ਰੱਖਦਾ ਹੈ। ਉਹ ਇਸਤ੍ਰੀ ਅਤੇ ਮਨੁੱਖ ਨੂੰ ਬਲ ਬਖ਼ਸ਼ਦਾ ਹੈ ਸਰੂਪ ਕੌਰ ਇਸ ਬਲ ਕਾਰਨ ਸਭ ਦੁੱਖ ਖਿੜੇ ਮੱਥੇ ਝੱਲਦੀ ਹੈ। ਆਪਣੇ ਲਾਵਾਂ ਵੇਲੇ ਕੀਤੇ ਕੌਲ ਨੂੰ ਬਹਾਦਰੀ ਨਾਲ ਨਿਭਾਂਦੀ ਹੈ।

ਉਸ ਬ੍ਰਿਛ ਦੇ ਹੇਠਾਂ ਲੇਟਦਿਆਂ ਬੈਠਦਿਆਂ ਅਤੇ ਚਿੰਤਾ ਕਰਦਿਆਂ ਸਾਰਾ ਦਿਨ ਬੀਤ ਗਿਆ। ਸੂਰਜ ਅਸਤ ਹੋਣ ਲੱਗਾ, ਉਸ ਨੇ ਫੇਰ ਇਕ ਵਾਰੀ ਸੋਚਿਆ ਕਿ ਜੇਕਰ ਮੈਂ ਇਥੇ ਪਈ ਨੂੰ ਹੀ ਕੋਈ ਸੱਪ ਲੜ ਗਿਆ ਤਾਂ ਮੇਰੀ ਇੱਥੇ ਹੀ ਢੇਰੀ ਹੋ ਜਾਵੇਗੀ, ਇਸ ਲਈ ਹੋਵੇ ਨਹੀਂ ਤਾਂ ਮੈਂ ਕਿਸੇ ਅੱਛੇ ਨਗਰ ਵਿਚ ਜਾ ਕੇ ਕੋਈ ਦਿਨ ਕੱਟਾਂ ਅਤੇ ਆਪਣੇ ਘਰ ਬਾਰ ਦਾ ਪਤਾ ਕੱਢਾਂ। ਇਸ ਜੰਗਲ ਵਿਚ ਮੈਨੂੰ ਕੌਣ ਢੂੰਡਣ ਆਵੇਗਾ ਅਤੇ ਮੈਨੂੰ ਆਪਣੇ ਘਰ ਪਹੁੰਚਾਵੇਗਾ? ਇਸ ਤਰ੍ਹਾਂ ਸੋਚ ਵਿਚਾਰ ਦੇ ਪਿੱਛੋਂ ਉਸ ਨੇ ਉੱਥੋਂ ਚੱਲਣਾ ਹੀ ਚੰਗਾ ਸਮਝਿਆ। ਉਸੇ ਜੰਗਲ ਵਿਚ ਦਿਸ਼ਾ ਦਾ ਧਿਆਨ ਰੱਖ ਕੇ ਉਹ ਟੁਰੀ ਗਈ। ਪ੍ਰੰਤੂ ਥੋੜੇ ਸਮੇਂ ਪਿਛੋਂ ਕਾਲੀ ਘਟਾ ਚੜ੍ਹ ਕੇ ਆਈ ਕਿ ਬਿਲਕੁਲ ਹਨ੍ਹੇਰਾ ਘੁੱਪ ਹੋ ਗਿਆ। ਬੱਦਲ ਗੱਜਣ ਲੱਗੇ, ਬਿਜਲੀ ਚਮਕਣ ਲੱਗੀ। ਬੱਸ ਥੋੜੀ ਦੇਰ ਵੀ ਨਹੀਂ ਹੋਈ ਸੀ ਕਿ ਸ਼ਾਂ ਸ਼ਾਂ ਕਰਦਾ ਮੀਂਹ ਵਰ੍ਹਨ ਲੱਗ ਪਿਆ। ਸਰੂਪ ਕੌਰ ਇਸ ਭਿਆਨਕ ਸਮੇਂ ਨੂੰ ਦੇਖ ਕੇ ਕੁਝ ਡਰੀ, ਪਰ ਉਸ ਨੇ ਅੱਗੇ ਜਾਣਾ ਬੰਦ ਨਾ ਕੀਤਾ। ਉਸ ਵਿੱਚ ਜਿੰਨੀ ਹਿੰਮਤ ਸੀ, ਸਾਰੀ ਇਕੱਠੀ ਕਰਕੇ ਉਹ ਦੌੜਨ ਲੱਗੀ। ਇਸ ਤਰ੍ਹਾਂ ਉਹ ਕੁਝ ਕੁ ਮੀਲ ਜੰਗਲ ਟੱਪ ਗਈ। ਮੀਂਹ ਅਜੇ ਵੀ ਬੰਦ ਨਾ ਹੋਇਆ, ਲਗਾਤਾਰ ਦੋ ਤਿੰਨ ਘੰਟੇ ਉਸ ਨੂੰ ਪੈਂਦਿਆਂ ਹੋ ਗਏ ਸਨ। ਚਿੱਕੜ ਤੋਂ ਡਰਦੀ ਸਰੂਪ ਕੌਰ ਨੇ ਰਾਹ ਦਾ ਉੱਚਾ ਪਾਸਾ ਫੜ ਲਿਆ ਅਤੇ ਟੁਰੀ ਗਈ, ਉਸ ਰਾਹ ਦੇ ਕਿਨਾਰੇ ਇਕ ਖੂਹ ਸੀ ਜੋ ਬਹੁਤ ਪੁਰਾਣੇ ਸਮੇਂ ਦਾ ਸੀ। ਕਿਸੇ ਦੇ ਮੁਰੰਮਤ ਦਾ ਖ਼ਿਆਲ ਨਾ ਰੱਖਣ ਕਰਕੇ ਉਸ ਦੇ ਮਨਾਰੇ ਡਿੱਗ ਚੁੱਕੇ ਸਨ, ਉਸ ਦੀ ਵਿਚਲੀ ਕੰਧ ਅਤੇ ਬਾਹਰਲੀ ਜ਼ਮੀਨ ਬਰਾਬਰ ਹੋ ਚੁੱਕੀ ਸੀ। ਉਸ ਹਨ੍ਹੇਰੀ ਕਾਲੀ ਰਾਤ ਵਿੱਚ ਆਪਣਾ ਹੱਥ ਭੀ

ਮਨੁੱਖ ਨੂੰ ਨਹੀਂ ਸੁੱਝਦਾ ਸੀ, ਫੇਰ ਭਲਾ ਹੋਰ ਤਾਂ ਕੀ ਦਿੱਸਣਾ ਹੈ ? ਸਰੂਪ ਕੌਰ ਉਸ ਖੂਹ ਦੀ ਸੇਧ ਉੱਪਰ ਟੁਰੀ ਗਈ ਅਤੇ ਘੁੱਪ ਹਨੇਰਾ ਹੋਣ ਕਰਕੇ ਘੜੰਮ ਕਰ ਕੇ ਉਸ ਵਿੱਚ ਡਿੱਗ ਪਈ। ਭਾਵੇਂ ਉਹ ਹੇਠਾਂ ਨਜ਼ਰ ਕਰਕੇ ਹੀ ਤੁਰੀ ਜਾਂਦੀ ਸੀ, ਪਰ ਕੁਝ ਚਾਨਣ ਹੋਵੇ ਤਾਂ ਨਜ਼ਰ ਆਵੇ। ਉਸ ਦੇ ਖੋਟੇ ਭਾਗਾਂ ਨੂੰ ਉਸ ਵੇਲੇ ਬਿਜਲੀ ਭੀ ਨਾ ਚਮਕੀ, ਨਹੀਂ ਤਾਂ ਉਸ ਦੇ ਚਾਨਣ ਵਿਚ ਹੀ ਅੱਗੇ ਖੂਹ ਵੇਖ ਕੇ ਸੁਚੇਤ ਹੋ ਜਾਂਦੀ। ਪਾਣੀ ਉਸ ਖੂਹ ਦਾ ਬਹੁਤ ਨਹੀਂ ਸੀ, ਸਿਰਫ਼ ਛਾਤੀ ਤੱਕ ਆਉਂਦਾ ਸੀ। ਸਰੂਪ ਕੌਰ ਪਹਿਲਾਂ ਤਾਂ ਡਿਗਦੇ ਸਾਰ ਬੇਹੋਸ਼ ਜਿਹੀ ਹੋ ਗਈ, ਪਰ ਜਦ ਦੋ ਪਲ ਮਗਰੋਂ ਉਸ ਨੂੰ ਹੋਸ਼ ਆਈ ਤਾਂ ਉਸ ਨੇ ਸਮਝ ਲਿਆ ਕਿ ਮੈਂ ਖੂਹ ਵਿਚ ਡਿੱਗ ਪਈ ਹਾਂ, ਹੱਥ ਨਾਲ ਟੋਹ ਟਾਹ ਕੇ ਉਸ ਨੇ ਖੂਹ ਦੀਆਂ ਕੰਧਾਂ ਭੀ ਮਲੂਮ ਕਰ ਲਈਆਂ। ਕੁਝ ਦੇਰ ਪਿਛੋਂ ਆਪਣੀ ਅਜਿਹੀ ਦਸ਼ਾ ਦੇਖ ਕੇ ਬਹੁਤ ਹੱਸੀ। ਉਸ ਨੇ ਆਪਣੇ ਮਨ ਵਿਚ ਕਿਹਾ—ਦੇਖੋ, ਮੇਰੀ ਕਿਸਮਤ ਕੇਹੀ ਤੇਜ਼ ਹੈ। ਅਜਿਹੀ ਖ਼ਤਰਨਾਕ ਥਾਂ ਵਿਚ ਡਿੱਗ ਕੇ ਭੀ ਮੈਂ ਵਾਲ ਵਾਲ ਬਚ ਰਹੀ। ਇਹ ਸੋਚ ਕੇ ਉਸ ਨੇ ਅੱਖਾਂ ਬੰਦ ਕਰਕੇ ਪ੍ਰੇਮ ਨਾਲ ਵਾਹਿਗੁਰੂ ਦਾ ਧੰਨਵਾਦ ਕੀਤਾ ਅਤੇ ਪ੍ਰਾਰਥਨਾ ਕਰਨ ਲੱਗੀ—"ਹੇ ਵਾਹਿਗੁਰੂ ! ਤੂੰ ਵੱਡਾ ਭਾਰੀ ਰੱਖਿਅਕ ਹੈਂ, ਤੈਂ ਅਜਿਹੀ ਥਾਂ ਵਿਚ ਮੇਰੀ ਰੱਖਿਆ ਕੀਤੀ ਹੈ, ਜਿਥੇ ਅਜਿਹੇ ਸਮੇਂ ਕੋਈ ਪਹੁੰਚ ਨਹੀਂ ਸਕਦਾ। ਜੇਕਰ ਬਾਹਰ ਜੰਗਲ ਦਾ ਕੋਈ ਜੀਵ ਜਾਂ ਕੋਈ ਚੋਰ ਡਾਕੂ ਹੀ ਰਾਤ ਨੂੰ ਮਿਲ ਜਾਂਦਾ ਤਾਂ ਮੇਰੀ ਖੈਰ ਨਹੀਂ ਸੀ, ਇਸ ਲਈ ਹੇ ਪਿਤਾ ! ਤੈਂ ਮੈਨੂੰ ਅਜੇਹੀ ਥਾਂ ਭੇਜ ਦਿੱਤਾ ਹੈ, ਜਿਥੇ ਮੈਨੂੰ ਐਸ ਵੇਲੇ ਕੋਈ ਜਾਣ ਨਹੀਂ ਸਕਦਾ। ਤੂੰ ਧੰਨ ਹੈਂ !"

ਸਾਰੀ ਰਾਤ ਮੀਂਹ ਵਸਦਾ ਰਿਹਾ ਅਤੇ ਸਰੂਪ ਕੌਰ ਖੂਹ ਵਿਚ ਪਈ ਰਹੀ। ਜਦ ਸਵੇਰ ਹੋਈ ਤਾਂ ਮੀਂਹ ਭੀ ਕੁਝ ਥੰਮ੍ਹ ਗਿਆ ਅਤੇ ਧੁੱਪ ਨਿਕਲ ਆਈ, ਪਰ ਕੋਈ ਖੂਹ ਉੱਤੇ ਨਾ ਬਹੁੜਿਆ। ਭਾਵੇਂ ਉਸ ਰਾਹ ਥਾਣੀਂ ਕਈ ਰਾਹੀ ਲੰਘੇ ਹੋਣਗੇ; ਪਰ ਕਿਸੇ ਨੂੰ ਕੀ ਪਤਾ ਜੋ ਖੂਹ ਵਿਚ ਕੋਈ ਤੀਵੀਂ ਡਿੱਗ ਪਈ ਹੈ, ਉਸ ਨੂੰ ਬਾਹਰ ਕੱਢੀਏ। ਹੁੰਦਿਆਂ ਹੁੰਦਿਆਂ ਤੀਜਾ ਪਹਿਰ ਹੋ ਗਿਆ।

ਚਾਰ ਮੁਸਾਫ਼ਰ ਉਸ ਰਾਹ ਥਾਣੀਂ ਆ ਨਿਕਲੇ। ਇਨ੍ਹਾਂ ਚੌਹਾਂ ਦੇ ਸਿਰ

ਤੇ ਮੋਰ ਛਲ ਦੀਆਂ ਟੋਪੀਆਂ ਸਨ, ਚੌਹਾਂ ਦੀਆਂ ਬਗ਼ਲਾਂ ਵਿਚ ਝੋਲੀਆਂ ਸਨ ਅਤੇ ਹੱਥਾਂ ਵਿਚ ਛੈਣੇ ਡਫੜੀ ਲਈ ਵੱਡੇ ਪ੍ਰੇਮ ਨਾਲ ਗਾ ਰਹੇ ਸਨ :–

"ਬੰਸੀ ਬਜਾਵੈ ਮੋਰਾ ਕਾਨ੍ਹ ਬਨ ਮੇਂ,
ਬੰਸੀ ਬਜਾਵੈ ਮੋਰਾ ਕਾਨ੍ਹ ।
ਗੁਆਲ ਬਾਲ ਅਰ ਗੋਪੀ ਜਨ ਸਬ
ਨਾਚਤ ਕਰ ਕਰ ਗਾਨ । ਬਨ ਮੇਂ
ਬੰਸੀ ਬਜਾਵੈ ਮੋਰਾ ਕਾਨ੍ਹ ।"

ਇਸ ਤਰ੍ਹਾਂ ਜਦ ਗਾ ਚੁਕੇ ਤਾਂ ਪਾਸ ਹੀ ਖੂਹ ਵੇਖ ਕੇ ਉਨ੍ਹਾਂ ਰੋਟੀ ਪਾਣੀ ਦਾ ਫਿਕਰ ਕੀਤਾ । ਇਕ ਆਦਮੀ ਤਾਂ ਖੂਹ ਉਪਰੋਂ ਪਾਣੀ ਭਰਨ ਗਿਆ, ਅਤੇ ਤਿੰਨ ਜਣੇ ਅੱਗ ਵਾਸਤੇ ਲੱਕੜੀਆਂ ਇਕੱਠੀਆਂ ਕਰਨ ਲੱਗੇ । ਜਦ ਚੌਥੇ ਨੇ ਖੂਹ ਉੱਪਰ ਜਾ ਕੇ ਆਪਣਾ ਗੜਵਾ ਲਮਕਾਇਆ ਤਾਂ ਉਹ ਖਿੱਚਦੀ ਵੇਰੀ ਅਟਕ ਗਿਆ । ਉਸ ਦੇ ਅਟਕ ਜਾਣ ਕਰ ਕੇ ਉਸ ਨੇ ਖੂਹ ਵਿਚ ਝਾਤ ਪਾਈ ਤਾਂ ਉਸ ਨੂੰ ਇਕ ਆਦਮੀ ਨਜ਼ਰ ਆਇਆ । ਦੇਖਦਿਆਂ ਹੀ ਉਹ ਅਜੇਹਾ ਡਰਿਆ ਕਿ ਉਸ ਦਾ ਸਰੀਰ ਮਾਰੇ ਡਰ ਦੇ ਥਰ ਥਰ ਕੰਬਣ ਲੱਗਾ । ਇਕ ਵਾਰੀ ਉਸ ਨੇ ਆਪਣੇ ਸਾਥੀਆਂ ਨੂੰ ਖ਼ਬਰ ਵੀ ਕਰਨੀ ਚਾਹੀ, ਪਰ ਮਾਰੇ ਡਰ ਦੇ ਉਸ ਦੇ ਮੂੰਹੋਂ ਇਕ ਅੱਖਰ ਭੀ ਪੂਰਾ ਨ ਨਿਕਲ ਸਕਿਆ । ਖੂਹ ਦੇ ਪਾਸ ਡਿੱਗਦਿਆਂ ਡਿੱਗਦਿਆਂ ਉਸ ਦੇ ਮੂੰਹੋਂ ਸਿਰਫ ਭੂ...ਤ...ਹੈ...ਭੂ...ਉ...ਤ ਇੰਨੇ ਅੱਖਰ ਨਿਕਲੇ । ਪਰ ਬਹੁਤ ਹੌਲੀ ਅਤੇ ਮੁਸ਼ਕਲ ਨਾਲ । ਚੰਗਾ ਹੋਇਆ ਜੋ ਉਸ ਦੇ ਸਾਥੀ ਉਸ ਦੇ "ਭੂਤ" ਇਹ ਦੋ ਅੱਖਰ ਨਾ ਸੁਣ ਸਕੇ । ਜੇਕਰ ਉਹ "ਭੂਤ" ਸੁਣ ਲੈਂਦੇ ਤਾਂ ਉਸ ਨੂੰ ਉਥੇ ਹੀ ਛੱਡ ਕੇ ਨੱਠ ਜਾਂਦੇ । ਸਿਰਫ਼ ਉਸ ਨੂੰ ਖੂਹ ਦੇ ਪਾਸ ਡਿੱਗਦਾ ਹੋਇਆ ਡਿੱਠਾ ਅਤੇ ਤਿੰਨੇ ਜਣੇ ਦੌੜੇ ਆਏ । ਉਸ ਨੂੰ ਬੇਹੋਸ਼ ਵੇਖ ਕੇ, ਪਾਣੀ ਉਸ ਦੇ ਮੂੰਹ ਉੱਪਰ ਛਿੜਕਿਆ, ਉਸ ਨੇ ਅੱਖਾਂ ਖੋਲ੍ਹੀਆਂ । ਤੇਹਾਂ ਨੇ ਉਸ ਕੋਲੋਂ ਪੁੱਛਿਆ :–

"ਅਬੇ ਤੂ ਗਿਰ ਕੈਸੇ ਗਇਓ ? ਤੋਹਿ ਖਾਵਾ ਕੌਨ ਆਵਤ ਆਵਤ ਹੋਤ, ਜੋ ਤੂ ਪਾਨੀ ਭਰਤ ਗਿਰ ਗਇਓ ?"

"ਖਾਦੇ ਕੌਨ ਜਾਤ ਹੋਵੇ ? ਅਵੇ ਕੂਆ ਮੇਂ ਭੂਤ ਹੈ ਭੂਤ !"

"ਭੂਤ ! ਭੂਤ !" ਤਿੰਨੇ ਜਣੇ ਭੂਤ ਦਾ ਨਾਮ ਸੁਣਦਿਆਂ ਹੀ ਡਰ ਗਏ। ਬਹੁਤ ਦੇਰ ਤਕ ਤਿੰਨਾਂ ਨੇ ਅੱਖਾਂ ਬੰਦ ਕਰ ਲਈਆਂ ਅਤੇ ਉਥੇ ਹੀ ਚੁਪ ਕਰ ਕੇ ਬੈਠ ਗਏ, ਖੂਹ ਵਿਚ ਦੇਖਣ ਦੀ ਕਿਸੇ ਨੂੰ ਹਿੰਮਤ ਨਾ ਪਈ। ਕਰੀਬਨ ਅਧੇ ਘੰਟੇ ਤਕ ਜਦ ਕੋਈ ਅਵਾਜ਼ ਖੂਹ ਵਿਚੋਂ ਨ ਆਈ ਤਾਂ ਉਨ੍ਹਾਂ ਵਿਚੋਂ ਇਕ ਨੇ ਅੱਖਾਂ ਖੋਲ੍ਹੀਆਂ, ਫੇਰ ਹੌਲੀ ਹੌਲੀ ਕਰ ਕੇ ਤਿੰਨਾਂ ਨੇ ਖੋਲ੍ਹੀਆਂ। ਜਦ ਓਹਨਾਂ ਨੂੰ ਕੁਝ ਹੋਸ਼ ਆਈ ਤਾਂ ਓਹਨਾਂ ਨੇ ਰਲ ਕੇ ਖੂਹ ਵਿਚ ਝਾਤ ਪਾਈ ਅਤੇ ਪੁੱਛਿਆ :–

"ਤੂ ਕੋ ਹੈ ਰੇ ਕੂਆ ਮੇਂ ? ਕਾ ਭੂਤ ਹੈ ਭੂਤ ?"

"ਨਹੀਂ ਬਾਬਾ ਮੈਂ ਇਕ ਔਰਤ ਹਾਂ। ਰਾਤ ਦੇ ਹਨੇਰੇ ਵਿਚ ਡਿੱਗ ਪਈ ਹਾਂ।"

ਇਹ ਜਵਾਬ ਸੁਣ ਕੇ ਤਿੰਨੇ ਜਣੇ ਆਪਸ ਵਿਚ ਕੁਝ ਮਿਣ ਮਿਣ ਕਰਨ ਲੱਗੇ। ਤੇਹਾਂ ਨੂੰ ਹੌਲੀ ਹੌਲੀ ਕਾਨਾਂ-ਫੂਸੀ ਕਰਦਾ ਵੇਖ ਪਹਿਲਾ ਮਨੁੱਖ ਘਾਬਰ ਉਠਿਆ, ਪਰ ਓਹਨਾਂ ਤਿੰਨਾਂ ਨੇ ਉਸ ਨੂੰ ਸਮਝਾਇਆ ਅਤੇ ਓਹ ਘਾਬਰਨੋਂ ਹਟਿਆ। ਚਾਰੇ ਰਲ ਕੇ ਫੇਰ ਖੂਹ ਵਿਚ ਵੇਖਣ ਲੱਗੇ ਅਤੇ ਉਹਨਾਂ ਚੰਗੀ ਤਰ੍ਹਾਂ ਦੇਖ ਭਾਲ ਕੇ ਫੇਰ ਪੁੱਛਿਆ :–

"ਤੂੰ ਭੂਤ ਹਾਹਿ ਤੋ ਬਤਾਇ ਕੂਆ ਮੇਂ ਕੈਸੇ ਗਿਰ ਪਰੀ ?"

ਸਰੂਪ ਕੌਰ ਨੇ ਉਹਨਾਂ ਨੂੰ ਨਿਸਚੇ ਕਰਾਇਆ ਕਿ ਮੈਂ ਭੂਤ ਨਹੀਂ ਹਾਂ। ਜਦ ਉਹਨਾਂ ਨੂੰ ਪੱਕਾ ਨਿਸਚਾ ਹੋ ਗਿਆ ਕਿ ਇਹ ਔਰਤ ਹੈ ਤਾਂ ਉਹਨਾਂ ਨੇ ਉਸ ਨੂੰ ਕਿਹਾ–

"ਚਿੰਤਾ ਮਤਿ ਕਰ, ਬੀਰ ! ਹਮ ਤੋਹਿ ਨਿਕਾਰੈ ਲੇਤ ਹੈ।"

ਪਰ ਸਰੂਪ ਕੌਰ ਨੇ ਉਨ੍ਹਾਂ ਦੀ ਇਸ ਗੱਲ ਪੁਰ ਜਵਾਬ ਦਿੱਤਾ :–

"ਨਾ ਬਾਬਾ, ਮੈਨੂੰ ਨਾ ਕੱਢੋ। ਮੈਂ ਬਾਹਰ ਨਿਕਲ ਕੇ ਕੀ ਕਰਾਂਗੀ ? ਮੈਨੂੰ ਖੂਹ ਵਿਚ ਪਈ ਪਈ ਦਾ ਮਰਨਾ ਚੰਗਾ ਹੈ।"

"ਨਾ ਬੀਰ, ਹਮ ਤੋਹਿ ਅਬ ਮਰਨੇ ਨਹੀਂ ਦੇਂਗੇ।"

ਇਹ ਆਖ ਕੇ ਉਨ੍ਹਾਂ ਚੌਹਾਂ ਨੇ ਸਲਾਹ ਕੀਤੀ ਅਤੇ ਆਪਣੇ ਵਿਚੋਂ ਦੋ ਮਨੁੱਖ ਪਿੰਡ ਵਿਚ ਗਏ। ਉਥੋਂ ਇਕ ਜੋੜੀ ਬਲਦ, ਚਰਖੀ, ਚਰਸ ਅਤੇ ਰੱਸੇ

ਲੈ ਆਏ । ਮੁਨਾਰੇ ਗੱਡ ਕੇ ਚਰਖ ਲਾਇਆ ਅਤੇ ਖੂਹ ਵਿਚ ਲਮਕਾ ਕੇ ਸਰੂਪ ਕੌਰ ਨੂੰ ਬਾਹਰ ਕੱਢਿਆ । ਉਸ ਦਾ ਸਾਰਾ ਸਰੀਰ ਪਾਣੀ ਨਾਲ ਗਲ ਕੇ ਚਿੱਟਾ ਹੋ ਗਿਆ ਸੀ । ਮੂੰਹ ਦੀ ਲਾਲੀ ਜਾਂਦੀ ਰਹੀ ਸੀ । ਭੁੱਖ ਨਾਲ ਪੇਟ ਉਸ ਦਾ ਨਾਲ ਲੱਗ ਗਿਆ ਸੀ । ਠੰਢ ਨਾਲ ਸਾਰਾ ਸਰੀਰ ਕੰਬ ਰਿਹਾ ਸੀ । ਅੱਗ ਬਾਲ ਕੇ ਉਨ੍ਹਾਂ ਚੌਬਿਆਂ ਨੇ ਉਸ ਨੂੰ ਚੰਗੀ ਤਰ੍ਹਾਂ ਸੁਕਾਇਆ । ਜਦ ਉਸ ਦਾ ਪਾਲਾ ਕੁਝ ਦੂਰ ਹੋਇਆ ਤਾਂ ਚਾਰੇ ਜਣੇ ਉਸ ਨੂੰ ਚੁੱਕ ਕੇ ਪਿੰਡ ਵਿਚ ਲੈ ਗਏ ਅਤੇ ਉਸ ਦੀ ਚੰਗੀ ਤਰ੍ਹਾਂ ਸੇਵਾ ਕੀਤੀ । ਜਦ ਚੰਗੀ ਭਲੀ ਹੋ ਗਈ ਤਾਂ ਉਸ ਨੇ ਆਪਣਾ ਸਾਰਾ ਹਾਲ ਸੁਣਾਇਆ । ਆਪਣੀ ਕਹਾਣੀ ਦੇ ਅੰਤ ਵਿਚ ਉਸ ਨੇ ਉਨ੍ਹਾਂ ਬ੍ਰਾਹਮਣਾਂ ਨੂੰ ਧੰਨਵਾਦ ਦਿੱਤਾ ਕਿ ਤੁਸਾਂ ਮੇਰੇ ਉੱਪਰ ਭਾਰੀ ਉਪਕਾਰ ਕੀਤਾ ਹੈ ਜੋ ਮੇਰੇ ਪ੍ਰਾਣ ਬਚਾਏ ਹਨ । ਉਸ ਨੇ ਕਿਹਾ "ਤੁਹਾਡੀ ਲੱਜ ਮੈਂ ਨਹੀਂ ਵੜੀ ਸੀ । ਉਹ ਇਕ ਖੂਹ ਵਿਚ ਉੱਗੇ ਹੋਏ ਬੂਟੇ ਨਾਲ ਉਲਝ ਗਈ ਸੀ, ਖ਼ੈਰ ! ਤੁਸਾਂ ਮੇਰੇ ਪ੍ਰਾਣ ਬਚਾਏ ਹਨ, ਇਸ ਲਈ ਮੈਂ ਤੁਹਾਡੀ ਬਹੁਤ ਹੀ ਕਰਜ਼ਦਾਰ ਹਾਂ । ਤੁਸੀਂ ਮੇਰੇ ਸਕੇ ਭਾਈ ਹੋ । ਤੁਸਾਂ ਮੇਰੇ ਲਈ ਬਹੁਤ ਕਸ਼ਟ ਉਠਾਇਆ ਹੈ । ਤੁਸੀਂ ਕਈ ਦਿਨਾਂ ਤੋਂ ਆਪਣੀ ਜੀਵਕਾ ਛੱਡ ਕੇ ਮੇਰੇ ਪਿੱਛੇ ਰੁਕੇ ਰਹੇ, ਇਸ ਲਈ ਹੁਣ ਤੁਸੀਂ ਰਾਜ਼ੀ ਖ਼ੁਸ਼ੀ ਆਪਣੇ ਕਾਰ ਵਿਹਾਰ ਲੱਗੋ । ਮੇਰੇ ਭਾਗਾਂ ਵਿਚ ਜੇਕਰ ਪਤੀ ਦੇ ਦਰਸ਼ਨ ਹੋਣਗੇ ਤਾਂ ਹੋ ਜਾਣਗੇ, ਨਹੀਂ ਤਾਂ ਗੁਰੂ ਰਾਖਾ ! ਮੈਂ ਤੁਹਾਨੂੰ ਦਿਲੋਂ ਅਸ਼ੀਰਵਾਦ ਦੇਂਦੀ ਹਾਂ, ਹੁਣ ਤੁਸੀਂ ਜਾਓ ।"

"ਨਾਈਂ ਬੀਰ ! ਅਬ ਹਮ ਤੋਹਿ ਛੋੜ ਕੈਸੇ ਜਾਏਂ, ਤੂੰ ਅਬ ਹਮਾਰੇ ਸੰਗ ਚਲ । ਹਮਹੁ ਅਬ ਅਪਨੇ ਗਾਵ ਕੋ ਜਾਤ ਹੈਂ । ਵਹਾਂ ਥੋੜੇ ਦਿਨ ਰਹਿ ਕੇ ਜਬ ਹਮ ਪੂਰਬ ਕੂੰ ਜਾਏਂਗੇ ਤਬ ਤੁਮ ਕੂੰ ਭੀ ਤੇਰੇ ਘਰ ਪਹੁੰਚਾਇ ਦੇਵੇਂਗੇ । ਤੂ ਕਛੂ ਅੰਦੇਸ਼ੋ ਮਤ ਕਰੈ । ਹਮ ਤੋਹਿ ਬਹਨ ਕਰ ਕੈ ਰਾਖੇਂਗੇ । ਹਮਾਰੇ ਘਰ ਮਾਂ ਤੋਰੇ ਜੈਸੀ ਇਕ ਔਰ ਬਹਨ ਹੈ । ਜੋ ਤੇਰੇ ਘਰ ਪੈ ਠਿਕਾਨੋ ਨਾ ਲਗੇ ਤੋ ਹਮਾਰੇ ਘਰ ਮੇਂ ਰਹੀਓ, ਉਹ ਤੇਰੇ ਹੀ ਘਰ ਹੈ ।"

"ਤੁਮਾਰਾ ਕਹਿਣਾ ਠੀਕ ਹੈ, ਪਰ ਮੈਂ ਪਹਿਲੇ ਕਈ ਬਾਰ ਧੋਖਾ ਖਾ ਚੁਕੀ ਹਾਂ, ਇਸ ਲਈ ਹੁਣ ਮੇਰਾ ਕਿਸੀ ਪਰ ਵਿਸ਼ਵਾਸ ਨਹੀਂ ।"

"ਨਾ ਬਹਨਾ ! ਹਮ ਧੋਖੇ ਦੈਬੇ ਵਾਰੇ ਆਦਮੀ ਨਾਹਿੰ ਹੈਂ । ਹਮ ਭਗਵਾਨ

ਕੀ ਸੌਗੰਦ ਖਾਇ ਕੇ ਕਹਿਤ ਹੈਂ ਕਿ ਹਮ ਤੋਇ ਬਹਨ ਕੀ ਨਾਈਂ ਰਾਖੇਂਗੇ। ਤੂੰ ਡਰਪੈ ਮਤ। ਅਬ ਹਮਾਰੇ ਸੰਗ ਚਲ, ਨਹੀਂ ਤੋ ਫਿਰ ਕਹੂ ਯਹਾਂ ਬਖੇੜੋ ਹੋਇ ਜਾਇਗੋ।"

ਚੌਬਿਆਂ ਦੇ ਇਹ ਕਹਿਣ ਤੇ ਸਰੂਪ ਕੌਰ ਨੂੰ ਪੱਕਾ ਨਿਸਚਾ ਤਾਂ ਨਾ ਹੋਇਆ। ਪਿੰਡ ਦੇ ਆਦਮੀ ਬਿਲਕੁਲ ਓਪਰੇ ਸਨ। ਸਰੂਪ ਕੌਰ ਚਾਰ ਪੰਜ ਦਿਨ ਉਸ ਪਿੰਡ ਵਿਚ ਰਹਿ ਕੇ ਭੀ ਇਹ ਨਾ ਜਾਣ ਸਕੀ ਕਿ ਇਹ ਕਿਨ੍ਹਾਂ ਲੋਕਾਂ ਦੀ ਵਸਤੀ ਹੈ। ਉਹ ਗੁਆਲ ਜਾਤ ਦੇ ਬ੍ਰਾਹਮਣ ਸਨ ਅਤੇ ਭਿੱਛਿਆ ਮੰਗਣ ਵਾਸਤੇ ਹੀ ਗੁਆਲੇ ਬਣੇ ਫਿਰਦੇ ਸਨ। ਉਹਨਾਂ ਨੇ ਦਇਆ ਕਰ ਕੇ ਸਰੂਪ ਕੌਰ ਦੇ ਪ੍ਰਾਣ ਬਚਾਏ ਸਨ, ਇਸ ਲਈ ਉਨ੍ਹਾਂ ਦੀ ਦਇਆ ਦੇ ਭਾਰ ਹੇਠ ਓਹ ਦਬੀ ਹੋਈ ਸੀ। ਕਈ ਦਿਨ ਤਕ ਓਹਨਾਂ ਦੇ ਪਾਸ ਰਹਿ ਕੇ ਓਹਨਾਂ ਦੀ ਚਾਲ ਢਾਲ ਭੀ ਓਹ ਚੰਗੀ ਤਰ੍ਹਾਂ ਪਰਖ ਚੁਕੀ ਸੀ! ਉਸ ਨੂੰ ਇਹ ਨਿਸਚਾ ਸੀ ਕਿ ਜੇਕਰ ਧੋਖਾ ਹੋ ਸਕਦਾ ਹੈ ਤਾਂ ਅਕੱਲੇ ਦੁਕੱਲੇ ਆਦਮੀ ਪਾਸੋਂ। ਇਹ ਇਕ ਦੋ ਨਹੀਂ, ਚਾਰ ਆਦਮੀ ਹਨ, ਇਸ ਲਈ ਸਰੂਪ ਕੌਰ ਬਹੁਤ ਨਾਂਹ-ਨੁੱਕਰ ਪਿੱਛੋਂ ਉਹਨਾਂ ਦੇ ਹਠ ਕਰਨ ਕਰ ਕੇ ਨਾਲ ਜਾਣ ਲਈ ਤਿਆਰ ਹੋਈ। ਓਹਨਾਂ ਦੇ ਨਾਲ ਜਾਣ ਵਿਚ ਉਲਟੇ ਉਸ ਨੇ ਕਈ ਲਾਭ ਸਮਝੇ ਸਨ। ਇਕ ਤਾਂ ਇਹ ਕਿ ਓਸ ਨੇ ਕਿਸੇ ਤਰ੍ਹਾਂ ਆਪਣੇ ਦੁੱਖ ਦੇ ਦਿਨ ਪੂਰੇ ਕਰਨੇ ਸਨ। ਉਹ ਦੁੱਖ ਸਹਿੰਦੀ ਸਹਿੰਦੀ ਇੰਨੀ ਪੱਕੀ ਹੋ ਗਈ ਸੀ ਕਿ ਹੁਣ ਉਸ ਦੇ ਦਿਲੋਂ ਕਿਸੇ ਦਾ ਡਰ ਬਿਲਕੁਲ ਜਾਂਦਾ ਰਿਹਾ ਸੀ। ਆਪਣਾ ਪਤਿਬ੍ਰਤ ਧਰਮ ਪਾਲਣ ਲਈ ਭੀ ਹਰਦਮ ਤਿਆਰ ਸੀ। ਬਸ ਇਹਨਾਂ ਕਾਰਨਾਂ ਕਰ ਕੇ ਓਹ ਓਹਨਾਂ ਦੇ ਨਾਲ ਜਾਣ ਲਈ ਰਾਜ਼ੀ ਹੋ ਗਈ। ਉਹ ਆਪੋ ਆਪਣੀ ਝੋਲੀ ਚੁਕ ਕੇ ਉਸੇ ਤਰ੍ਹਾਂ ਮੰਗਦੇ ਖਾਂਦੇ ਜਾਣ ਲੱਗੇ, ਇਸ ਬਹਾਨੇ ਸਰੂਪ ਕੌਰ ਨੂੰ ਆਪਣੇ ਪਤੀ ਦੇ ਲੱਭਣ ਦਾ ਭੀ ਚੰਗਾ ਸਮਾਂ ਹੱਥ ਲੱਗਾ।

o

# ੨੯

ਸਿਆਲੇ ਦੇ ਮੀਂਹ ਪਿੱਛੋਂ ਪੀਲੀ ਪੀਲੀ ਧੁੱਪ ਆਪਣਾ ਨਿੱਘ ਵਰਤਾ ਰਹੀ ਸੀ। ਪਸ਼ੂ, ਪੰਛੀ ਅਤੇ ਬਨਸਪਤ ਇਸ ਨਿੱਘ ਦਾ ਆਨੰਦ ਲੈ ਰਹੇ ਸਨ। ਦਰਿਆ ਜਮਨਾ ਭਾਰੀ ਬਰਖਾ ਪਿੱਛੋਂ ਹੜ੍ਹ ਦੇ ਵੇਗ ਵਿਚ ਚਲ ਰਹੀ ਸੀ। ਅਜਿਹੇ ਸਮੇਂ ਦੋ ਮਨੁੱਖ ਇਸ ਦਰਿਆ ਦੇ ਕੰਢੇ ਉਪਰ ਬੈਠੇ ਆਪਸ ਵਿਚ ਗਲ ਬਾਤ ਕਰ ਰਹੇ ਸਨ ਅਤੇ ਦਰਿਆ ਪਾਰ ਕਰਨ ਦੀਆਂ ਸੋਚਾਂ ਵਿਚ ਪਏ ਹੋਏ ਸਨ।

ਜਿਸ ਵੇਲੇ ਇਹ ਦੋਵੇਂ ਆਦਮੀ ਆਪਸ ਵਿਚ ਕੁਝ ਸਲਾਹ ਕਰ ਰਹੇ ਸਨ ਅਤੇ ਏਧਰ ਉਧਰ ਦੇਖਦੇ ਭੀ ਜਾਂਦੇ ਸਨ ਕਿ ਅਚਾਨਕ ਇਨ੍ਹਾਂ ਦੀ ਨਜ਼ਰ ਪਾਰਲੇ ਕਿਨਾਰੇ ਉਪਰ ਗਈ। ਉਸ ਦਰਿਸ਼ ਨੂੰ ਦੇਖਦਿਆਂ ਹੀ ਜਿਸ ਤਰ੍ਹਾਂ ਮਨੁੱਖ ਆਪਣੀ ਬਹੁਤ ਚਿਰਾਂ ਤੋਂ ਗਵਾਚੀ ਹੋਈ ਵਸਤ ਨੂੰ ਪਾ ਕੇ ਹੈਰਾਨ ਹੋ ਜਾਂਦਾ ਹੈ ਉਸੇ ਤਰ੍ਹਾਂ ਉਹ ਦੋਵੇਂ ਹੈਰਾਨ ਹੋਏ।

ਇਕ–"ਵੇਖੋ ਵੇਖੋ ! ਮਲੂਮ ਤਾਂ ਉਹੋ ਹੁੰਦੀ ਹੈ। ਹੇ ਵਾਹਿਗੁਰੂ ਤੂੰ ਵੱਡਾ ਦਿਆਲੂ ਹੈਂ ! ਬਹੁਤ ਦੁੱਖ ਅਤੇ ਕਸ਼ਟ ਝੱਲਣ ਪਿੱਛੋਂ ਤੈਂ ਉਸ ਦਾ ਅੱਜ ਦਰਸ਼ਨ ਫੇਰ ਕਰਾਇਆ।"

ਦੂਜਾ–"ਹਾਂ, ਹੈ ਤਾਂ ਉਹੋ। ਜ਼ਰੂਰ ਉਹੋ ਹੈ। ਵਾਹਿਗੁਰੂ ਦਾ ਬਹੁਤ ਧੰਨਵਾਦ ਹੈ, ਜਿਸ ਨੇ ਅੱਜ ਸਾਡਾ ਮਨੋਰਥ ਸਫਲ ਕੀਤਾ।"

ਇਕ–"ਅਹੁ ਦੇਖੋ ਕਪੜਾ ਹਿਲਾ ਕੇ ਕੁਝ ਇਸ਼ਾਰਾ ਭੀ ਕਰ ਰਹੀ ਹੈ।"

ਦੂਜਾ–ਇਸ਼ਾਰਾ ਤਾਂ ਕਰਦੀ ਹੈ, ਪਰ ਅਫਸੋਸ ਹੈ ! ਸਾਰਾ ਕੀਤਾ ਕੱਤਰਿਆ ਮਿੱਟੀ ਵਿਚ ਮਿਲਿਆ ਜਾਂਦਾ ਹੈ। ਦਰਿਆ ਦਾ ਬਹੁਤ ਜ਼ੋਰ ਹੈ। ਪਾਰ ਤਰ ਕੇ ਜਾਣਾ ਕੋਈ ਖਾਲਾ ਜੀ ਦਾ ਕੰਮ ਨਹੀਂ, ਹਾਹਾ ! ਹੁਣ ਕੀ ਕਰੀਏ ? ਵੇਖੋ ਉਹ ਚਾਰ ਆਦਮੀ ਉਸ ਨੂੰ ਕਿਉਂ ਖਿੱਚੀ ਲਈ ਜਾਂਦੇ ਹਨ ?"

ਇਕ–"ਵੇਖੋ ! ਉਹ ਉੱਚੀ ਉੱਚੀ ਚੀਕਾਂ ਮਾਰ ਮਾਰ ਰੋਈ ਜਾਂਦੀ ਹੈ

ਹਾ ਹਾ ! ਹੁਣ ਮੈਂ ਕੀ ਕਰਾਂ ? ਇਸ ਵੇਲੇ ਦਰਿਆ ਨੇ ਮੇਰਾ ਬਣਿਆਂ ਬਣਾਇਆ ਕੰਮ ਮਿੱਟੀ ਵਿਚ ਮਿਲਾ ਦਿੱਤਾ ਹੈ। ਹਾ ਹਾ ! ਮੈਂ ਹੱਥ ਮਲਦਾ ਰਹਿ ਜਾਵਾਂ ਅਤੇ ਇਹ ਪਾਪੀ ਮੇਰੇ ਸਾਹਮਣੇ ਉਸ ਵਿਚਾਰੀ ਨੂੰ ਇਸ ਤਰ੍ਹਾਂ ਫੜ ਕੇ ਖਿੱਚੀ ਜਾਣ, ਧਿਰਕਾਰ ਹੈ ਮੇਰੇ ਇਸ ਜੀਵਣ ਨੂੰ !" ਮੈਂ ਹੁਣ ਦਰਿਆ ਵਿਚ ਛਾਲ ਮਾਰਦਾ ਹਾਂ। ਜੇਕਰ ਜੀਊਂਦਾ ਜਾਗਦਾ ਪਾਰ ਨਿਕਲ ਗਿਆ ਤਾਂ ਉਨ੍ਹਾਂ ਦੀ ਕੀ ਮਜਾਲ ਹੈ ਜੋ ਚੀਂ ਚਪੜ ਭੀ ਕਰ ਜਾਣ। ਜੇਕਰ ਮਰ ਗਿਆ ਤਾਂ ਵੀ ਚੰਗਾ ਇਸ ਵੇਲੇ ਸੌਦਾ ਅਜੇਹਾ ਹੀ ਹੈ।"

ਦੂਜਾ—"ਨਹੀਂ ਮਹਾਰਾਜ ! ਮੇਰੇ ਹੁੰਦੇ ਪਹਿਲੇ ਤੁਸੀਂ ਨਹੀਂ ਜਾ ਸਕਦੇ। ਪਹਿਲਾਂ ਮੈਂ ਹੀ ਪਾਰ ਜਾਂਦਾ ਹਾਂ।" ਇਹ ਆਖ ਕੇ ਹੀ ਉਸ ਨੇ ਝਟ ਕਪੜੇ ਲਾਹ ਕੇ ਸਿਰ ਬੰਨ੍ਹ ਲਏ ਅਤੇ ਦਰਿਆ ਵਿਚ ਕੁੱਦ ਪਿਆ। ਦੂਜੇ ਨੇ ਭੀ ਉਸ ਦਾ ਪਿੱਛਾ ਕੀਤਾ। ਮਲੂਮ ਹੁੰਦਾ ਸੀ ਦੋਵੇਂ ਤਰਨਾ ਚੰਗੀ ਤਰ੍ਹਾਂ ਜਾਣਦੇ ਹਨ, ਪਰ ਉਸ ਵੇਲੇ ਦਰਿਆ ਬਹੁਤ ਜ਼ੋਰ ਵਿਚ ਸੀ। ਕੋਈ ਸੌ ਹੱਥ ਭੀ ਨਹੀਂ ਗਏ ਹੋਣਗੇ ਕਿ ਦਰਿਆ ਨੇ ਇਨ੍ਹਾਂ ਦੀ ਕੁਝ ਪੇਸ਼ ਨਾ ਜਾਣ ਦਿਤੀ ਅਤੇ ਰੋੜ੍ਹ ਲਿਆ। ਦੋਵੇਂ ਰੜ੍ਹਦੇ ਹੋਏ ਮਰ ਗਏ ਕਿ ਜੀਊਂਦੇ ਨਿਕਲ ਗਏ ? ਇਸ ਗੱਲ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ !

ਦਰਿਆ ਦਾ ਪਾਰਲਾ ਕੰਢਾ ਇਕ ਰੇਤੀਲਾ ਮੈਦਾਨ ਸੀ। ਜਿਸ ਨਾਲ ਉਸਮਾਨਾਬਾਦ ਨਾਂ ਦਾ ਇਕ ਭਾਰੀ ਕਸਬਾ ਵਸਦਾ ਸੀ। ਜਿਸ ਵੇਲੇ ਉਹਨਾਂ ਦੋ ਮਨੁੱਖਾਂ ਨੇ ਇਕ ਔਰਤ ਜਬਰਦਸਤੀ ਲੈ ਜਾਂਦਿਆਂ ਦੇਖਿਆ, ਉਸ ਸਮੇਂ ਉਸ ਔਰਤ ਨੇ, ਜੋ ਵਾਸਤਵ ਵਿਚ ਸਰੂਪ ਕੌਰ ਸੀ, ਨੇ ਵੀ ਉਹਨਾਂ ਮਨੁੱਖਾਂ ਨੂੰ ਕੁਝ ਪਹਿਚਾਨ ਲਿਆ। ਉਹਨਾਂ ਨੂੰ ਮਿਲਣ ਦੀ ਖ਼ਾਤਰ ਉਸ ਨੇ ਆਪਣੇ ਨਾਲ ਦਿਆਂ ਤੋਂ ਛੁਟਕਾਰਾ ਚਾਹਿਆ ਪਰ ਉਹ ਉਸ ਨੂੰ ਨਾਲ ਲੈ ਜਾਣ ਲਈ ਤੜ ਪਰ ਸਨ। ਸਰੂਪ ਕੌਰ ਦੇ ਮਨ ਵਿਚ ਕਈ ਵਿਚਾਰ ਆਏ। ਪਤੀ ਮਿਲਾਪ ਨੇੜੇ ਦਿਸਿਆ ਪਰ ਜਦ ਧੱਕੇਸ਼ਾਹੀ ਉਸ ਦੀਆਂ ਆਸਾਂ ਉੱਤੇ ਪਾਣੀ ਫੇਰਨ ਲੱਗੀ ਤਾਂ ਉਸ ਨੇ ਕਿਹਾ :—

'ਭਾਈਓ ! ਰਤਾ ਠਹਿਰ ਜਾਓ, ਮੇਰਾ ਮਨੋਰਥ ਪੂਰਾ ਹਣ ਦਿਓ। ਮੈਂ ਜਿਨ੍ਹਾਂ ਦੇ ਵਾਸਤੇ ਜੰਗਲਾਂ, ਪਰਬਤਾਂ ਵਿਚ ਮਾਰੀ ਮਾਰੀ ਫਿਰਦੀ ਹਾਂ, ਜਿਨ੍ਹਾਂ ਦੇ

ਦਰਸ਼ਨ ਲਈ ਮੈਂ ਅਨੇਕਾਂ ਕਸ਼ਟ ਅਤੇ ਦੁੱਖ ਸਹਾਰੇ ਹਨ, ਉਹ ਮੇਰੇ ਦਰਿਆ ਦੇ ਉਸ ਪਾਰ ਅਹੁ ਸਾਹਮਣੇ ਖੜੇ ਹਨ! ਤੁਸੀਂ ਰਤਾ ਕ੍ਰਿਪਾ ਕਰਕੇ ਠਹਿਰ ਜਾਓ, ਜਿੱਥੇ ਤੁਸੀਂ ਏਡੀ ਮਿਹਰ ਕੀਤੀ ਹੈ, ਉੱਥੇ ਹੋਰ ਇਹ ਥੋੜੀ ਕਰ ਦਿਓ, ਦਰਿਆ ਨੂੰ ਜ਼ਰਾ ਲਹਿ ਜਾਣ ਦਿਓ।"

ਨਾਹਿੰ! ਅਬ ਹਮਾਰੇ ਠੈਰਬੇ ਕੋ ਈਹਾਂ ਕੁਝ ਕਾਮ ਨਹੀਂ, ਹਮ ਈਹਾਂ ਠਹਿਰ ਕਰ ਕਾ ਕਰਨੋ ਹੈ? ਵੇ ਦੋਨੋਂ ਉਸ ਪਾਰ ਠਾਰੇ ਹੈਂ ਤੋ ਹਮਕਾ ਕਾ ਗਰਜ਼ ਪਰੀ ਜੋ ਹਮ ਇਸ ਪਾਰ ਠੈਹਰੇਂ? ਜਾ ਕੋ ਗਰਜ਼ ਹੋਵੇਗੀ ਉਹ ਆਪ ਹਮਾਰੇ ਗਾਵ ਮੈਂ ਆ ਜਾਏਗੋ, ਹਮ ਈਹਾਂ ਨਹੀਂ ਠੈਹਰੇਂਗੇ। ਚੱਲ ਚੱਲ ਜਲਦੀ ਚੱਲ! ਸਾਂਝ ਭਈ ਜਾਤੀ ਹੈ। ਹਮ ਕਾ ਘਰ ਜੈਬੋ ਮੇਂ ਦੇਰ ਹੋਵਤ ਹੈ, ਅਭੀ ਹਮਕੋ ਆਠ ਕੋਸ ਚੱਲਨੋਂ ਹੈ ਅਰ ਦਿਨ ਥੋੜੇ ਰਹਿ ਗਯੋ ਹੈ।'

"ਭਰਾਵੋ! ਰਤਾ ਠਹਿਰ ਜਾਓ; ਮੈਂ ਤੁਹਾਡੇ ਅੱਗੇ ਹੱਥ ਜੋੜ ਕੇ ਬੇਨਤੀ ਕਰਦੀ ਹਾਂ। ਮੈਂ ਤੁਹਾਡ ਪੈਰੀਂ ਪੈਂਦੀ ਹਾਂ, ਰਤਾ ਮਿਹਰ ਕਰੋ, ਤੁਸੀਂ ਬ੍ਰਾਹਮਣ ਲੋਕ ਹੋ, ਕੁਝ ਦੂਜੇ ਦਾ ਭਲਾ ਕਰੋ। ਜੇਕਰ ਤੁਹਾਨੂੰ ਦੇਰ ਹੁੰਦੀ ਹੈ ਤਾਂ ਤੁਸੀਂ ਜਾਓ। ਮੈਂ ਹੁਣ ਇਥੇ ਬੈਠਾਂਗੀ, ਮੈਂ ਹੁਣ ਏਹ ਥਾਂ ਛੱਡ ਕੇ ਨਹੀਂ ਜਾ ਸਕਦੀ, ਤੁਸੀਂ ਜਾਓ। ਮੈਂ ਤੁਹਾਡੇ ਗਾਂਵ ਵਿਚ ਆਪੇ ਆ ਜਾਵਾਂਗੀ।"

"ਤੂ ਕੈਸੇ ਨਹੀਂ ਚਲੇਗੀ, ਹਮ ਤੋਹਿ ਖੈਂਚ ਕਰ ਲੇ ਜਾਏਂਗੇ।"

"ਹਾਇ! ਹਾਇ! ਖਿੱਚ ਕੇ ਤੁਸੀਂ ਕਿਉਂ ਲੈ ਜਾਓਗੇ? ਮੈਂ ਤੁਹਾਡਾ ਕੀ ਗੁਨਾਹ ਕੀਤਾ ਹੈ, ਕੁਝ ਰਹਿਮ ਕਰੋ।"

"ਅਰੇ ਬਿਗਾੜਨੇ ਨਾਹਿੰ ਤੋ ਕਾ ਭਯੋ? ਹਮ ਨੇ ਤੇਰੇ ਲੀਏ ਇਤਨੀ ਮੇਹਨਤ ਕਰੀ ਹੈ, ਹਮ ਤੋਹਿ ਕੈਸੇ ਛੋੜ ਕੇ ਜਾਏਂ? ਹਮ ਅਬ ਛਰਬੇ ਵਾਰੇ ਨਾਹੀਂ। ਦੇਖ! ਖਵਾਇਬੇ ਅਤ ਪਿਆਇਬੇ ਅਰ ਚਾਕਰੀ ਕਰਬੇ ਕੀ ਥਿਰੀਆ ਹਮ, ਔਰ ਜਬ ਕਛੂ ਕਾਮ ਕਾਜ ਕਰਬੇ ਕੇ ਲਾਇਕ ਭਈ ਹੈ ਤਬ ਤੋਹਿ ਖਸਮ ਯਾਦ ਆਯੋ ਹੈ? ਤੇਰੇ ਖਸਮ ਕੋ ਪਿਆਰ ਹੋਇਗ ਤੋ ਆਪ ਚਲਿਓ ਆਇਗੋ। ਵਾਕੇ ਪਾਂਵਨ ਮੇਂ ਕਾ ਮਹਿਦੀ ਲਗੀ ਹੈ?"

"ਅਰੇ, ਮਹਿੰਦੀ ਨਹੀਂ ਲੱਗੀ ਤਾਂ ਪਾਰਲੇ ਕਿਨਾਰੇ ਖੜੇ ਹਨ। ਭਰਾਵੋ! ਥੋੜ੍ਹੀ ਦੇਰ ਠਹਿਰ ਜਾਓ, ਮੈਂ ਤੁਹਾਡੇ ਅੱਗੇ ਹੱਥ ਜੋੜਦੀ ਹਾਂ, ਤੁਹਾਡੇ ਪੈਰੀਂ

ਪੈਂਦੀ ਹਾਂ।"

"ਨਾਂ ਨਾਂ ! ਅਬ ਹਮ ਨਾਇ ਠੈਹਰੇਂ। ਚੱਲ ਜਲਦੀ ਚੱਲ। ਅਬੀ ਹਮ ਨੇ ਬਹੁਤ ਦੂਰ ਜਾਨੋਂ ਹੈ, ਦੇਰ ਹੋਤ ਹੈ।"

"ਮੈਂ ਤੁਹਾਡੇ ਨਾਲ ਨਹੀਂ ਜਾਂਦੀ, ਦੇਖਾਂ ਮੈਨੂੰ ਤੁਸੀਂ ਕਿਸ ਤਰ੍ਹਾਂ ਲੈ ਜਾਂਦੇ ਹੋ।" ਇਹ ਆਖ ਕੇ ਉਹ ਇਸਤ੍ਰੀ ਧਰਤੀ ਉੱਪਰ ਬੈਠ ਗਈ। "ਅਰੇ ਰੰਗੀਆ ! ਯਾਕੇ ਹਾਥ ਬਾਂਧ ਲੇ, ਜੇਵੜੀ ਤੇ ਕੱਸ ਕਰ ਬਾਂਧ ਲੇ" ਰੰਗੀ ਨੇ ਝੱਟ ਰੱਮੀ ਖੂਚਕੇ ਵਿੱਚੋਂ ਕੱਢ ਕੇ ਉਸ ਇਸਤ੍ਰੀ ਦੇ ਦੋਵੇਂ ਹੱਥ ਕੱਸ ਕੇ ਬੰਨ੍ਹ ਦਿੱਤੇ। ਉਹ ਭਾਵੇਂ ਬਥੇਰਾ ਰੋਈ ਚੀਕੀ, ਪਰ ਉਹਨਾਂ ਚੋਹਾਂ ਡੂਤਾਂ ਨੇ ਉਸ ਦੀ ਇੱਕ ਭੀ ਨਾਂ ਸੁਣੀ। ਜਿਸ ਵੇਲੇ ਹੱਥ ਬੰਨ੍ਹ ਕੇ ਇੱਕ ਆਦਮੀ ਨੇ ਉਸ ਨੂੰ ਖਿੱਚਿਆ ਤਾਂ ਸਾਹਮਣੇ ਕਿਨਾਰੇ ਪਰ ਖੜੇ ਹੋਏ ਦੋਹਾਂ ਮਨੁੱਖਾਂ ਨੂੰ ਉਸ ਨੇ ਚੜ੍ਹੇ ਹੋਏ ਦਰਿਆ ਵਿਚ ਛਾਲ ਮਾਰਦਿਆਂ ਡਿੱਠਾ, ਦੇਖਦਿਆਂ ਹੀ ਉਸ ਦੇ ਹੋਸ਼ ਉੱਡ ਗਏ ਅਤੇ ਉਹ ਰੋ ਰੋ ਕੇ ਬੇਹਾਲ ਹੋਣ ਲੱਗੀ :-

"ਹਾਇ ! ਹਾਇ ! ਮੇਰਾ ਅੱਜ ਸਰਬੰਸ ਨਾਸ ਹੋ ਗਿਆ, ਉਹ ਦੋਵੇਂ ਮੈਨੂੰ ਇਨ੍ਹਾਂ ਰਾਖਸ਼ਾਂ ਦੇ ਹੱਥ ਦੇਖ ਕੇ ਸ਼ਹੁ ਦਰਿਆ ਵਿਚ ਕੁੱਦ ਪਏ ਹਨ। ਹਾਇ ! ਹਾਇ ! ਇਸ ਹੜ੍ਹ ਵਿਚ ਉਹ ਕਿਸ ਤਰ੍ਹਾਂ ਪਾਰ ਹੋਣਗੇ ? ਹੇ ਭ਼ਾਈਓ ! ਛੱਡ ਦਿਓ, ਮੈਨੂੰ ਛੱਡ ਦਿਓ, ਮੈਂ ਭੀ ਦਰਿਆ ਵਿਚ ਛਾਲ ਮਾਰ ਕੇ ਹੁਣ ਮਰ ਜਾਵਾਂਗੀ। ਹਾਇ ਸੁਵਾਮੀ ! ਹਾਇ ਪਿਆਰੇ ਭਾਈ ! ਤੁਸੀਂ ਮੈਂ ਅਭਾਗਣ ਦੇ ਪਿਛੇ ਕਿਉਂ ਪ੍ਰਾਣ ਦੇ ਦਿੱਤੇ।"

"ਛਾਡ ਕੈਸੇ ਦੇਂ ? ਤੋਇ ਛਾਡਨਾ ਹੋਤ ਤੋ ਕੂੰਆ ਮੇਂ ਸੇ ਕਾਹੇ ਨਿਕਾਰਤ ? ਤੋਹਿ ਮਰਨੋ ਹੁਤੋ ਤੋ ਹਮਾਰੇ ਨਿਕਾਰਬੇ ਸੇ ਪਹਿਲੇ ਹੀ ਤੁਮ ਕਿਉਂ ਨਾ ਮਰ ਗਈ ?"

ਇਹ ਆਖਦੇ ਹੀ ਇਕ ਮਨੁੱਖ ਨੇ ਜੋ ਰੱਸੀ ਖਿੱਚੀ ਤਾਂ ਉਹ ਧੜਾਮ ਦੇ ਕੇ ਡਿੱਗ ਪਈ। ਡਿੱਗਣ ਪਰ ਭੀ ਜਦ ਉਸ ਨੇ ਖਿੱਚਣੋਂ ਨਾ ਛੱਡਿਆ, ਤਾਂ ਦੂਜੇ ਨੇ ਕਿਹਾ-

"ਅਰੇ ਐਸੇ ਖੇਂਚਬੇ ਤਾ ਕਾ ਹੋਇਗੋ ਯਾ ਕੇ ਦੋਨੋਂ ਹਾਥ ਅਰ ਦੋਨੋਂ ਟਾਂਗ ਪਕੜ ਕੇ ਚਾਰੋਂ ਆਦਮੀ ਯਾਇ ਉਠਾਇ ਲੇ, ਫਿਰ ਦੇਖੇਂ ਕੈਸੇ

ਨਹੀਂ ਚਲੇਗੀ ?"

ਚੋਹਾਂ ਨੇ ਇਸੇ ਤਰ੍ਹਾਂ ਕੀਤਾ, ਜਦ ਉਸ ਨੂੰ ਡੋਲੀ ਡੰਡਾ ਕਰ ਕੇ ਚੁੱਕ ਲਿਆ ਤਾਂ ਉਹ ਹੱਥ ਪੈਰ ਮਾਰਨ ਲੱਗੀ, ਪਰ ਉਹਨਾਂ ਦੁਸ਼ਟਾਂ ਵਿੱਚੋਂ ਇਕ ਨੇ ਅਜਿਹੀ ਚਪੇੜ ਉਸ ਦੇ ਮੂੰਹ ਉੱਪਰ ਮਾਰੀ ਕਿ ਉਸ ਦੇ ਨੱਕ ਵਿੱਚੋਂ ਲਹੂ ਵਗ ਪਿਆ। ਬੱਸ ਨੱਕ ਦੇ ਲਹੂ ਅਤੇ ਅੱਖਾਂ ਦੇ ਰੋਣ ਨੇ ਉਸ ਦਾ ਸਾਰਾ ਮੂੰਹ ਲਾਲ ਕਰ ਦਿੱਤਾ, ਨਿਰਾਸ ਹੋ ਕੇ ਉਹ ਵਿਚਾਰੀ ਵਾਹਿਗੁਰੂ ਅੱਗੇ ਪ੍ਰਾਰਥਨਾ ਕਰਨ ਲੱਗੀ। ਜੋ ਇਸਤ੍ਰੀ ਪਹਿਲੇ ਕਈ ਮਨੁੱਖਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਚਖਾ ਚੁੱਕੀ ਸੀ, ਅੱਜ ਬੇਵੱਸ ਹੋ ਗਈ ਤੇ ਕੁਝ ਨਾ ਕਰ ਸਕੀ।

o

# ੩੦

ਭਾਈ ਗੁਰਮੁਖ ਸਿੰਘ ਅਤੇ ਸਰਦਾਰ ਜਗਜੀਵਨ ਸਿੰਘ ਦਰਿਆ ਵਿਚ ਰੁੜ੍ਹਦੇ ਹੋਏ ਦੋ ਤਿੰਨ ਮੀਲ ਤਕ ਚਲੇ ਗਏ, ਕੁਝ ਜ਼ੋਰ ਅਤੇ ਕੁਝ ਪ੍ਰਵਾਹ ਦਾ ਵੇਗ ਪਾਰਲੇ ਕਿਨਾਰੇ ਵਲ ਹੋ ਜਾਣ ਕਰ ਕੇ ਮਸਾਂ ਮਸਾਂ ਦੋਵੇਂ ਪਾਰ ਜਾ ਲੱਗੇ। ਬਾਹਰ ਨਿਕਲ ਕੇ ਉਹਨਾਂ ਆਪਣੇ ਗਿੱਲੇ ਕਪੜੇ ਸੁਕਾਏ ਤੇ ਝੱਟ ਉਸ ਜਗ੍ਹਾ ਚਲੇ ਜਿਥੇ ਉਨ੍ਹਾਂ ਸਰੂਪ ਕੌਰ ਨੂੰ ਵੇਖਿਆ ਸੀ, ਪਰ ਉੱਥੇ ਜਾ ਕੇ ਉਹਨਾਂ ਵੇਖਿਆ ਤਾਂ ਸਰੂਪ ਕੌਰ ਨਹੀਂ ਸੀ। ਦੋਵੇਂ ਨਿਰਾਸ ਹੋ ਗਏ। ਵਿਚਾਰੇ ਦੋਵੇਂ, ਆਪਣੇ ਪ੍ਰਾਣਾਂ ਦੀ ਭੀ ਪਰਵਾਹ ਨਾ ਕਰ ਕੇ ਦਰਿਆ ਵਿਚ ਕੁੱਦ ਪਏ ਸਨ, ਪਰ ਜਿਸ ਵਾਸਤੇ ਉਹਨਾਂ ਏਡੀ ਬਹਾਦਰੀ ਦਾ ਕੰਮ ਕੀਤਾ ਸੀ, ਉਹ ਪੂਰਾ ਨਾ ਹੋਇਆ ਤੇ ਉਸ ਦਾ ਖੁਰਾ ਖੋਜ ਭੀ ਕਿਧਰੇ ਨਾ ਲੱਭਾ। ਏਧਰ ਓਧਰ ਟਿੱਲਿਆਂ ਉੱਪਰ ਚੜ੍ਹ ਕੇ ਭੀ ਇਹਨਾਂ ਨਜ਼ਰ ਮਾਰੀ, ਪਰ ਕੁਛ ਨਜ਼ਰ ਨਾ ਆਇਆ। ਛੇਕੜ ਨਿਰਾਸ ਹੋ ਕੇ ਉਸ ਨਗਰ ਵਲ ਚੱਲੇ ਜੋ ਉਸ ਮੈਦਾਨ ਦੇ ਪਾਸ ਸੀ। ਕਿਨਾਰੇ ਕਿਨਾਰੇ ਚਲੇ ਜਾ ਰਹੇ ਸਨ ਕਿ ਇਕ ਚੋਬਾ ਭੰਗ ਘੋਟਦਾ ਉਹਨਾਂ ਨੂੰ ਨਜ਼ਰ ਆਇਆ, ਉਸ ਨੂੰ ਦੇਖ ਕੇ ਦੋਵੇਂ ਉਸ ਦੇ ਪਾਸ ਗਏ ਅਤੇ ਸਮੇਂ ਅਨੁਸਾਰ ਕੰਮ ਕੱਢਣ ਲਈ "ਜੈ ਜਮਨਾ ਮੱਯਾ ਕੀ" ਜਾ ਕੀਤੀ।

ਚੋਬੇ ਹੁਰੀਂ ਭੰਗ ਘੋਟਣ ਵਿਚ ਲੀਨ ਸਨ ਅਤੇ ਮੂੰਹੋਂ "ਲੱਗੇ ਰਗੜਾ, ਮਿਟੇ ਝਗੜਾ" ਦੀ ਧੁਨ ਉਚਾਰੀ ਜਾਂਦੇ ਸਨ। ਉਹਨਾਂ ਦੋਹਾਂ ਦੀ ਅਚਾਨਕ "ਜੈ ਜਮਨਾਂ ਮੱਯਾ ਕੀ" ਸੁਣ ਕੇ ਉਸ ਨੇ ਕਿਹਾ :—

"ਜਮਨਾ ਮੱਯਾ ਕਾਂ ਕਾਉ ਕੂੰ ਨਿਹਾਲ ਕਰ ਦੇਗੀ ? ਯਹਾਂ ਤੋ ਭੰਗ ਮੱਯਾ ਕੀ ਜੈ ਬੋਲੋ ! ਬੱਸ ਥੋੜ੍ਹੀ ਦੇਰ ਮੇਂ ਅਭੀ ਚਕਾ ਚਕ ਛਨੇਗੀ। ਯਾ ਸੇਂ ਬੜ ਕਰ ਔਰ ਕੌਨ ਦੇਵੀ ਹੈ ਰੇ ! ਯਿਹੀ ਤੋ ਤਿਰਲੋਕੀ ਕੋ ਰਾਜ ਦੇਣ ਵਾਰੀ ਹੈ।"

"ਠੀਕ ਹੈ ਮਹਾਰਾਜ ! ਕ੍ਰਿਪਾ ਕਰ ਕੇ ਇਹ ਬਤਾਓ ਕਿ ਚਾਰ ਆਦਮੀ ਇਕ

ਔਰਤ ਕੋ ਬਾਂਧ ਕਰ ਇਧਰ ਸੇ ਲੇ ਗਏ ਹੈਂ ?"

"ਹਾਂ ! ਏਕ ਹਥਨੀ ਤੋ ਅਭੀ ਪਾਨੀ ਮੇਂ ਡੂਬੀ ਹੈ।"

"ਮਹਾਰਾਜ ! ਹਥਨੀ ਨਹੀਂ ਇਸਤਰੀ।"

"ਹਾਂ ਇਸਤਰੀ ! ਕਪੜਾ ਸਾਫ਼ ਕਰਬੇ ਕੀ ਇਸਤਰੀ। ਵੋ ਕਾਹੂ ਧੋਬੀ ਕੇ ਪਾਸ ਜਾਇ ਕਰ ਮਾਂਗੋ, ਹਮ ਚੋਬਿਨ ਕੇ ਇਸਤਰੀ ਫਿਸਤਰੀ ਕੋ ਕਾ ਕਾਮ ?"

"ਮਹਾਰਾਜ ! ਕਪੜਾ ਸਾਫ ਕਰਨ ਦੀ ਇਸਤਰੀ ਨਹੀਂ ਔਰਤ ! ਔਰਤ !!"

"ਔਰਤ ਫੌਰਤ ਹਮ ਕਛੂ ਨਹੀਂ ਜਾਨਤੇ ? ਏਕ ਗਧੀਆ ਤੋ ਹਮ ਸਵੇਰੇ ਦੇਖੀ ਹਤੀ, ਵਾਂ ਪੇ ਧੋਪੀ ਕਪੜਾ ਲਾਦੇ ਲਈ ਜਾਵੇ ਹੋ।" 'ਮਹਾਰਾਜ ! ਸਾਡਾ ਗਧੀਆ ਸੇ ਕੁਝ ਮਤਲਬ ਨਹੀਂ। ਅਸੀਂ ਤੁਹਾਥੋਂ ਹੱਥ ਜੋੜ ਕੇ ਪੁੱਛਦੇ ਹਾਂ, ਜ਼ਰਾ ਦੱਸ ਦਿਓ।"

"ਹਾਥ ਜੋੜੋ ਪੈਰ ਜੋੜੋ, ਸਿਰ ਜੋੜੋ, ਕਾਨ ਜੋੜੋ, ਜੋ ਤੁਮਾਰੀ ਮੌਜ ਆਵੇ ਸੋ ਜੋੜੋ। ਲਗੇ ਰਗੜਾ, ਮਿਟੇ ਝਗੜਾ ! ਲਗੇ ਰਗੜਾ, ਮਿਟੇ ਝਗੜਾ।"

"ਕਿਉਂ ਮਹਾਰਾਜ ! ਸਾਡੇ ਉੱਪਰ ਦਇਆ ਨਹੀਂ ਕਰਦੇ ? ਦਇਆ ਕਰੋ ਮਹਾਰਾਜ ! ਮਿਹਰ ਕਰੋ।"

'ਦਇਆ ਤੋ ਹਮਾਰੀ ਜੋਰੂ ਕੋ ਨਾਮ ਹੈ; ਹਮ ਵਾਹੇ ਤੁਮ ਕੋ ਕੈਸੇ ਦੇ ਦੇਵੇਂਗੇ ? ਦੇਖੋ ਪਾਗਲ ਹਮ ਸੇ ਦਇਆ ਮਾਂਗਬੇ ਆਏ ਹੈਂ।'

"ਨਹੀਂ ਮਹਾਰਾਜ ! ਹਮੇਂ ਆਪ ਕੀ ਜੋਰੂ ਨਹੀਂ ਚਾਹੀਏ, ਉਸੇ ਆਪ ਅਪਨੇ ਘਰ ਮੇਂ ਰੱਖੋ। ਹਮੇਂ ਯਹ ਬਤਾਓ ਕਿ ਕੋਈ ਔਰਤ ਥੋੜ੍ਹੀ ਦੇਰ ਹੂਈ ਇਧਰ ਸੇ ਗਈ ਹੈ ?"

'ਖ਼ਬਰਦਾਰ ! ਔਰਤ ਫੌਰਤ ਕਾ ਹਮਾਰੇ ਸਾਹਮਨੇ ਨਾਮ ਲੀਆ ਤੋ ? ਅਭੀ ਹਮ ਦੁਇ ਚਾਰ ਸੋਟਾ ਜਮਾਇ ਦੇਂਗੇ। ਭਾਠ ਮੇਂ ਜਾਇ ਤੁਮਾਰੀ ਔਰਤ ! ਬਿਜਯਾ ਬਿਜਯਾ ਕਹੋ ਅਰ ਸਦਾ ਸੁਖੀ ਰਹੋ ਜਾਓ ਭਾਗ ਜਾਓ।"

"ਮਹਾਰਾਜ ! ਸੁਖੀ ਤੋ ਹਮ ਤਬ ਹੋਂਗੇ, ਜਬ ਆਪ ਕੋਈ ਸੀਧੀ ਬਾਤ ਕਰੇਂਗੇ। ਹਮ ਤੋ ਆਫਤ ਕੇ ਮਾਰੇ ਹੈਂ, ਆਪ ਦਇਆ ਕਰ ਕੇ ਬਤਾਇ ਦੋ ਕਿ ਵਹ ਔਰਤ ਕਹਾਂ ਕੋ ਗਈ।"

"ਹੈਂ ! ਸੀਧੀ ਸੀਧੀ, ਹਮ ਕਾ ਤੁਮਾਰੇ ਨਾਨਾ ਜੀ ਕੇ ਨੌਕਰ ਹੈਂ ਜੋ ਸੀਧੀ ਸੀਧੀ ਬਾਤੇਂ ਕਰੇ, ਆਫਤ ਕੇ ਮਾਰੇ ਹੋ ਅਪਨਾ ਕੀਆ ਭੁਗਤੋ। ਹਮ ਕਾ ਕਰੇਂ ਤੁਮਾਰੀ ਆਫਤ ਸਾਫਤ ਕੋ। ਕਹਿ ਤੋ ਦੀਆ ਦਇਆ ਹਮਾਰੀ ਜੋਰੂ ਕੋ ਨਾਮ ਹੈ ਜਾਓ ਭਾਗ ਜਾਓ, ਨਹੀਂ ਤੋ ਇਸੀ ਸੋਟੇ ਸੇ ਪੀਟੇ ਜਾਓਗੇ।"

ਇਹ ਆਖ ਕੇ ਚੋਬੇ ਨੇ ਮਾਰਨ ਲਈ ਜਿਉਂ ਡੰਡਾ ਵਿਖਾਇਆ, ਤਾਂ ਸਰਦਾਰ ਜਗਜੀਵਨ ਸਿੰਘ ਜੀ ਨੂੰ ਗੁੱਸਾ ਆ ਗਿਆ। ਪਰ ਉਹਨਾਂ ਨੇ ਫੇਰ ਭੀ ਕੁਝ ਨਾ ਕਿਹਾ ਅਤੇ ਉਥੋਂ ਚਲ ਪਏ। ਉਹਨਾ ਨੇ ਉਸ ਦੇ ਪਹਿਲੇ ਹੀ ਉੱਤਰ ਪ੍ਰਸ਼ਨ ਤੋਂ ਸਮਝ ਲਿਆ ਸੀ ਕਿ ਇਹ ਮਸਖਰਾ ਹੈ, ਪਰ ਉਹਨਾਂ ਨੂੰ ਆਪਣੇ ਕੰਮ ਦਾ ਖਿਆਲ ਸੀ, ਕਿ ਸ਼ਾਇਦ ਇਸ ਪਾਸੋਂ ਕੁਝ ਪਤਾ ਲੱਗ ਸਕੇ, ਇਸ ਵਾਸਤੇ ਉਹਨਾਂ ਪੁੱਛਿਆ ਸੀ। ਲਾਚਾਰ ਮਨ ਮਾਰ ਕੇ ਉਹਨਾਂ ਉਸ ਨਗਰ ਦਾ ਰਾਹ ਲਿਆ। ਉੱਥੇ ਜਾ ਕੇ ਪਿੰਡ ਦੇ ਲੋਕਾਂ ਪਾਸੋਂ ਪੁੱਛਿਆ ਤਾਂ ਏਨਾਂ ਮਲੂਮ ਹੋਇਆ ਕਿ ਚਾਰ ਗੁਆਲੇ ਇਕ ਸੋਹਣੀ ਇਸਤਰੀ ਨੂੰ ਦਰਿਆ ਦੇ ਕੰਢੇ ਕੰਢੇ ਲਈ ਜਾਂਦੇ ਸਨ। ਇੰਨੇ ਵਿਚ ਰਾਤ ਪੈ ਚੱਲੀ ਸੀ, ਉਹ ਦੋਵੇਂ ਰਾਤ ਤਾਂ ਉੱਥੇ ਰਹੇ ਅਤੇ ਸਵੇਰੇ ਦੋਹਾਂ ਨੇ ਆਪਸ ਵਿਚ ਸਲਾਹ ਕਰ ਕੇ ਪੱਚੀ ਪੱਚੀ ਕੋਹ ਤਕ ਵੱਖੋ ਵੱਖਰੇ ਜਾ ਕੇ ਪਤਾ ਕੱਢਣ ਦਾ ਸੰਕਲਪ ਕੀਤਾ ਅਤੇ ਮਿਲਣ ਦੀ ਠਾਹਰ ਉਸੇ ਨਗਰ ਨੂੰ ਨੀਯਤ ਕੀਤਾ। ਸਵੇਰ ਹੁੰਦਿਆਂ ਹੀ ਦੋਵੇਂ ਨਿੱਖੜ ਗਏ ਅਤੇ ਆਪਣੇ ਕੰਮ ਪੁਰ ਲੱਗੇ।

o

# ੩੧

"ਬੜਾ ਗ਼ਜ਼ਬ ਹੋ ਗਿਆ। ਭਾਰੀ ਅਨਰਥ ਹੋ ਗਿਆ!" ਦਾ ਸ਼ੋਰ ਸਾਰੇ ਪਿੰਡ ਵਿਚ ਮੱਚ ਗਿਆ। ਇਕ ਨਗਰ ਦੇ ਪੱਛੋਂ ਵੱਲ ਇਕ ਹਵੇਲੀ ਦੇ ਅੱਗੇ ਸੈਂਕੜੇ ਮਨੁੱਖਾਂ ਦਾ ਇਕੱਠ ਬੱਝ ਗਿਆ। ਉਸ ਹਵੇਲੀ ਵਿਚ ਲੋਕਾਂ ਦੀ ਆਵਾਜਾਈ ਲੱਗੀ ਹੋਈ ਹੈ। ਉਸ ਭੀੜ ਦੇ ਮਨੁੱਖ ਅੰਦਰ ਹੋ ਕੇ ਬਾਹਰ ਆਉਣ ਵਾਲਿਆਂ ਨੂੰ ਘੇਰ ਘੇਰ ਕੇ ਪੁੱਛ ਰਹੇ ਹਨ, ਇਕ ਆਖਦਾ ਹੈ—"ਹਾਇ! ਹਾਇ! ਵੱਡਾ ਅਨਰਥ ਹੋ ਗਿਆ।" ਇੰਨੇ ਵਿਚ ਦੂਜਾ ਬੋਲ ਉੱਠਿਆ—'ਅਨਰਥ ਤਾਂ ਹੋ ਗਿਆ ਹੈ, ਪਰ ਵੱਡੇ ਅਚਰਜ ਦੀ ਗੱਲ ਹੈ, ਅੰਦਰੋਂ ਕੁੰਡਾ ਜਿਉਂ ਦਾ ਤਿਉਂ ਲੱਗਾ ਰਿਹਾ ਅਤੇ ਲੜਕਾ ਗੁੰਮ ਹੋ ਗਿਆ! ਲੜਕੇ ਨੂੰ ਪਤਾ ਨਹੀਂ ਕੋਈ ਭੂਤ ਚੁਕ ਕੇ ਲੈ ਗਿਆ ਕਿ ਹਵਾ ਉਡਾ ਕੇ ਲੈ ਗਈ। ਅਚਰਜ ਦੀ ਗੱਲ ਹੈ, ਕਿਸੇ ਹੋਰ ਨੇ ਕਿਹਾ—"ਆਹੋ ਜੀ ਸੱਚ ਹੀ ਹੈ ਦੇਖੋ ਨਾ ਉਹ ਵਿਚਾਰੇ ਪਤਾ ਨਹੀਂ ਕਿਤੇ ਮਾਰੇ ਮਾਰੇ ਫਿਰਦੇ ਹੋਣਗੇ ਅਤੇ ਪਿੱਛੋਂ ਇਹ ਬਿਜਲੀ ਪਈ! ਜਦ ਇਹ ਗੱਲ ਉਹ ਸੁਣਨਗੇ ਤਾਂ ਪਤਾ ਨਹੀਂ ਉਨ੍ਹਾਂ ਦਾ ਕੀ ਹਾਲ ਹੋਵੇਗਾ? ਪਰਮੇਸ਼ੁਰ ਭੀ ਸੜੇ ਪੁਰ ਲੂਣ ਥੱਪ ਰਿਹਾ ਹੈ!" "ਓਇ ਭਈ ਉਨ੍ਹਾਂ ਦਾ ਤਾਂ ਜੋ ਕੁਝ ਹੋਵੇਗਾ, ਸੋ ਹੋਵੇਗਾ, ਪਰ ਪਹਿਲੇ ਇਸ ਬੁੱਢੀ ਮਾਈ ਦੇ ਦੁੱਖ ਦਾ ਵਿਚਾਰ ਤਾਂ ਕਰੋ। ਇਹ ਤਾਂ ਪਹਿਲਾਂ ਹੀ ਉਹਨਾਂ ਦੇ ਵਿਛੋੜੇ ਵਿਚ ਸੁਕ ਕੇ ਤੀਲਾ ਹੋ ਰਹੀ ਹੈ ਅਤੇ ਉਪਰੋਂ ਇਹ ਬਿਜਲੀ ਪਈ।"

ਜਿਸ ਵੇਲੇ ਹਵੇਲੀ ਦੇ ਬਾਹਰ ਇਹ ਤੂਤ ਭੀਤੀਆਂ ਪਸਰ ਰਹੀਆਂ ਸਨ ਤਾਂ ਹਵੇਲੀ ਦੇ ਅੰਦਰ ਕੁਝ ਹੋਰ ਹੀ ਨਜ਼ਾਰਾ ਸੀ। ਉੱਥੇ ਇਕ ਸੱਤਰ ਅੱਸੀ ਵਰ੍ਹੇ ਦੀ ਬੁੱਢੀ ਤੀਵੀਂ ਆਪਣੀ ਛਾਤੀ ਪਿਟ ਪਿਟ ਰੋ ਰਹੀ ਸੀ ਅਤੇ ਦਸ ਬਾਰਾਂ ਜਣੇ ਉਸ ਨੂੰ ਧੀਰਜ ਦੇ ਰਹੇ ਸਨ। 'ਹਾਇ! ਹਾਇ! ਮੈਂ ਲੁੱਟੀ ਗਈ, ਮੈਂ ਲੁੱਟੀ ਗਈ' ਦੀ ਹਾਲ-ਦੁਹਾਈ ਉਸ ਨੇ ਪਾ ਰੱਖੀ ਸੀ। ਉਸ ਨੂੰ ਇਸ

ਵੇਲੇ ਆਪਣੇ ਕਪੜੇ ਤੱਕ ਦੀ ਸੁੱਧ ਨਹੀਂ ਸੀ। "ਹਾਇ, ਮੈਂ ਹੁਣ ਕਿਸ ਦਾ ਮੂੰਹ ਦੇਖ ਕੇ ਜੀਵਾਂਗੀ ? ਜਦ ਦੇ ਉਹ ਗਏ ਹਨ ਉਨ੍ਹਾਂ ਨੇ ਭੀ ਫੇਰ ਖ਼ਬਰ ਨਹੀਂ ਲਈ, ਪਤਾ ਨਹੀਂ ਉਹ ਜੀਊਂਦੇ ਹਨ ਕਿ ਮਰ ਗਏ ਹਨ। ਹਾਇ ! ਹਾਇ ! ਇਸ ਬਾਲਕ ਦਾ ਮੂੰਹ ਦੇਖ ਦੇਖ ਮੈਂ ਆਪਣੀ ਮੌਤ ਦੇ ਦਿਨ ਕੱਟ ਰਹੀ ਸਾਂ ਕਿ ਉਹ ਭੀ ਭਗਵਾਨ ਨੇ ਗੁੰਮ ਕਰ ਲਿਆ ! ਮੈਂ ਜੇਕਰ ਓਦੋਂ ਦਰਿਆ ਵਿਚ ਡੁਬ ਗਈ ਹੁੰਦੀ ਤਾਂ ਚੰਗਾ ਸੀ। ਇਹ ਕਹਿੰਦੀ ਦੋ ਤਿੰਨ ਮੁੱਕੇ ਆਪਣੀ ਛਾਤੀ ਵਿਚ ਮਾਰ ਲਏ ਅਤੇ ਬੇਹੋਸ਼ ਹੋ ਕੇ ਧਰਤੀ ਪਰ ਲੇਟ ਗਈ।

ਇਸ ਪ੍ਰਕਾਰ ਉਸ ਹਵੇਲੀ ਵਿਚ ਹਾਹਾਕਾਰ ਮਚਿਆ ਹੋਇਆ ਸੀ। ਸਾਰੇ ਲੋਕ ਆਪੋ ਆਪਣੀ ਮਨ ਆਈ ਕਥਨ ਕਰ ਰਹੇ ਅਤੇ ਦੁੱਖ ਪ੍ਰਗਟ ਕਰ ਰਹੇ ਸਨ। ਪਰ ਅਜੇ ਤੱਕ ਇਹ ਗੱਲ ਕਿਸੇ ਨੂੰ ਮਲੂਮ ਨਾ ਹੋਈ ਕਿ ਅਸਲੀ ਗੱਲ ਕੀ ਹੈ। ਬੁੱਢੀ ਦੀਆਂ ਗੱਲਾਂ ਤੋਂ ਸਿਰਫ ਏਨਾਂ ਲੋਕ ਜਾਣ ਸਕਣ ਕਿ ਲੜਕਾ ਗੁੰਮ ਹੈ, ਪਰ ਉਹ ਕਿਧਰ ਗਿਆ ਅਤੇ ਕਿਸ ਤਰ੍ਹਾਂ ਗਿਆ ? ਉਸ ਨੂੰ ਕੌਣ ਲੈ ਗਿਆ ? ਉਹ ਜੀਊਂਦਾ ਹੈ ਕਿ ਮਰ ਗਿਆ ਹੈ ? ਇਨ੍ਹਾਂ ਗੱਲਾਂ ਦਾ ਉੱਤਰ ਦੇਣ ਵਾਲਾ ਕੋਈ ਨਹੀਂ। ਜੇਕਰ ਲੜਕਾ ਮਰ ਗਿਆ ਹੈ ਤਾਂ ਉਸ ਦੀ ਲੋਥ ਕਿੱਥੇ ਹੈ ? ਜੇਕਰ ਕਿਧਰੇ ਚਲਿਆ ਗਿਆ ਹੈ ਤਾਂ ਉਸ ਦੀ ਖੋਜ ਕਰਨੀ ਚਾਹੀਦੀ ਹੈ, ਅਤੇ ਉਸ ਦਾ ਪਤਾ ਕੱਢਣਾ ਚਾਹੀਦਾ ਹੈ। ਪਰ ਉਹ ਬੁੱਢੀ ਚੁੱਪ ਕਰੇ ਤਾਂ ਫੇਰ ਕਿਧਰੇ ਇਸ ਗੱਲ ਦਾ ਨਿਰਣਾ ਹੋਵੇ। ਲੋਕਾਂ ਦੇ ਸਮਝਾਣ ਬੁਝਾਣ ਅਤੇ ਧੀਰਜ ਦੇਣ ਨਾਲ ਉਸ ਬੁੱਢੀ ਦਾ ਸੋਗ ਸਗੋਂ ਵੱਧਦਾ ਜਾਂਦਾ ਹੈ। ਉਹ ਵਧੇਰੀ ਛਾਤੀ ਕੁੱਟਦੀ ਰੋਂਦੀ ਅਤੇ ਹਾਇ ਹਾਇ ਕਰਦੀ ਹੈ। ਜਿਸ ਤਰ੍ਹਾਂ ਅੱਗ ਵਿਚ ਘੀ ਸੁੱਟਣ ਨਾਲ ਅੱਗ ਭੜਕਦੀ ਜਾਂਦੀ ਹੈ, ਤਿਵੇਂ ਹੀ ਲੋਕਾਂ ਦੇ ਪੁੱਛਣ ਨਾਲ ਬੁੱਢੀ ਦਾ ਦੁੱਖ ਘਟਣ ਬਦਲੇ ਵਧਦਾ ਜਾਂਦਾ ਹੈ। ਅਚਾਨਕ ਭਾਈ ਸੱਜਣ ਸਿੰਘ ਜੀ ਵੈਦ ਅਜਿਹੇ ਸਮੇਂ ਆ ਨਿਕਲੇ। ਉਹਨਾਂ ਨੇ ਬੁੱਢੀ ਨੂੰ ਧੀਰਜ ਦਿੱਤਾ। ਉਸ ਨੇ ਵੀ ਕੁਝ ਹੋਸ਼ ਕੀਤੀ। ਸਾਹਮਣੇ ਸੱਜਣ ਸਿੰਘ ਨੂੰ ਖੜਾ ਵੇਖ ਕੇ ਬੁੱਢੀ ਇਸ ਤਰ੍ਹਾਂ ਉੱਠ ਬੈਠੀ ਜਿਸ ਤਰ੍ਹਾਂ ਕੋਈ ਗੁੰਮ ਹੋਈ ਚੀਜ਼ ਲੱਭ ਪੈਂਦੀ ਹੈ। ਭਾਈ ਸੱਜਣ ਸਿੰਘ ਦੀ ਸ਼ਕਲ ਸੂਰਤ ਭਾਈ ਗੁਰਮੁਖ ਸਿੰਘ ਨਾਲ ਬਹੁਤ ਕੁਝ ਮਿਲਦੀ ਜੁਲਦੀ ਸੀ। ਭਾਵੇਂ ਇਹ ਕੋਈ ਸਕੇ ਭਰਾ ਨਹੀਂ ਸਨ, ਪਰ

ਜਿਹੜੇ ਲੋਕ ਇਸ ਗੱਲ ਨੂੰ ਨਹੀਂ ਜਾਣਦੇ ਸਨ, ਉਹ ਇਹ ਸਮਝਦੇ ਸਨ ਕਿ ਇਹ ਦੋਵੇਂ ਸੱਕੇ ਭਾਈ ਹਨ ਅਤੇ ਇਕ ਮਾਂ ਦੇ ਜਾਏ ਹਨ। ਇਸ ਵੇਲੇ ਬੁੱਢੀ ਭੀ ਸ਼ੋਕ ਨਾਲ ਜਰਜਰੀ ਹੋ ਰਹੀ ਸੀ ਅਤੇ ਉਸ ਦੀ ਨਜ਼ਰ ਭੀ ਕਮਜ਼ੋਰ ਹੋ ਗਈ ਸੀ, ਇਸ ਲਈ ਉਹ ਭੀ ਨਾ ਪਛਾਣ ਸਕੀ ਕਿ ਇਹ ਮੇਰਾ ਪੁੱਤਰ ਹੈ ਜਾਂ ਸੱਜਣ ਸਿੰਘ ਹੈ। ਉਸ ਦਾ ਸਾਰਾ ਦੁੱਖ ਦਰਦ ਬਹੁਤ ਅਨੰਦ ਵਿਚ ਪਲਟ ਗਿਆ। ਜਿਹੜੀ ਮਾਈ ਥੋੜ੍ਹੀ ਦੇਰ ਪਹਿਲੋਂ ਸੋਗ ਨਾਲ ਪਾਗ਼ਲ ਹੋ ਰਹੀ ਸੀ, ਉਹ ਹੁਣ ਖ਼ੁਸ਼ੀ ਨਾਲ ਮਸਤ ਹੋ ਗਈ, ਜਾਣੋਂ ਅੱਧੀ ਰਾਂਤੀਂ ਸੂਰਜ ਭਗਵਾਨ ਨੇ ਸਿਖਰ ਦੁਪਹਿਰਾ ਕਰ ਦਿੱਤਾ ਹੈ। ਉਸ ਨੇ ਉਠਦਿਆਂ ਸਾਰ ਕਿਹਾ :–

"ਪੁੱਤ੍ਰ! ਤੂੰ ਚੰਗੇ ਵੇਲੇ ਆਇਆ ਹੈਂ। ਹੁਣ ਮੈਂ ਤੈਨੂੰ ਦੇਖ ਕੇ ਜੀਆਂਗੀ, ਜ਼ਰੂਰ ਜੀਆਂਗੀ। ਬੱਚੂ! ਕਾਕਾ ਰਾਤ ਦਾ ਗੁੰਮ ਹੈ। ਪੁੱਤਰ ਤੇਰੀ ਵਹੁਟੀ ਕਿੱਥੇ ਹੈ? ਪੁਤ੍ਰ! ਹੋਰ ਕੰਮ ਪਿਛੋਂ ਕਰੀਂ, ਪਹਿਲਾਂ ਨਿੱਕੇ ਦੀ ਖੋਜ ਕੱਢ। ਨਿੱਕਾ ਰਾਤੀਂ ਮੇਰੇ ਪਾਸ ਸੁੱਤਾ ਹੋਇਆ ਸੀ, ਅੰਦਰੋਂ ਕੁੰਡੀ ਭੀ ਵੱਜੀ ਹੋਈ ਸੀ, ਪਤਾ ਨਹੀਂ ਅੰਦਰ ਕੇਹੀ ਡਾਇਣ ਉਸ ਨੂੰ ਪਈ ਅਤੇ ਚੁੱਕ ਕੇ ਲੈ ਗਈ! ਮੈਂ ਉਸ ਨੂੰ ਬਹੁਤ ਸਮਝਾਉਂਦੀ ਸਾਂ, ਪੁਤ੍ਰ! ਤੂੰ ਬਾਹਰ ਬਹੁਤਾ ਨਾ ਫਿਰਿਆ ਕਰ ਇਸ ਪਿੰਡ ਵਿਚ ਡਾਇਣਾਂ ਬਹੁਤ ਹਨ, ਪਰ ਉਹ ਅਜਿਹਾ ਜ਼ਿੱਦੀ ਹੋ ਗਿਆ ਸੀ ਕਿ ਕਦੇ ਅਰਾਮ ਨਾਲ ਘਰ ਨਹੀਂ ਬੈਠਦਾ ਸੀ। ਉਸ ਨੇ ਆਖਾ ਨਾ ਮੰਨਿਆਂ, ਅਤੇ ਇਹ ਗੱਲ ਹੋਈ। ਹਾਇ! ਹੁਣ ਮੈਂ ਕੀ ਕਰਾਂਗੀ? ਉਸ ਦੀ ਮਾਂ ਨੂੰ ਕੀ ਮੂੰਹ ਲੈ ਕੇ ਵਿਖਾਵਾਂਗੀ। ਪੁੱਤਰ! ਤੇਰੀ ਵਹੁਟੀ ਕਿੱਥੇ ਹੈ? ਪੁੱਤ੍ਰ! ਪੁੱਤ੍ਰ ਨੂੰ ਸੱਦ ਕੇ ਲੈ ਆ।" ਇਹ ਕਹਿੰਦੀ ਹੋਈ ਬੁੱਢੀ ਨੇ ਫੇਰ ਅੱਖਾਂ ਬੰਦ ਕਰ ਲਈਆਂ ਅਤੇ ਮੂਰਛਾ ਖਾ ਕੇ ਡਿੱਗ ਪਈ।

ਵੈਦ ਸੱਜਣ ਸਿੰਘ ਜੀ ਨੇ ਬੁੱਢੀ ਦੇ ਦੋ ਮਤਲਬ ਸਮਝੇ। ਇਕ ਤਾਂ ਇਹ ਕਿ ਘਰ ਦੇ ਅੰਦਰੋਂ ਰਾਤੀਂ ਲੜਕੇ ਨੂੰ ਕੋਈ ਉਡਾ ਕੇ ਲੈ ਗਿਆ ਹੈ, ਬੁੱਢੀ ਨੂੰ ਸ਼ੱਕ ਹੈ ਕਿ ਉਸ ਨੂੰ ਕੋਈ ਡਾਇਣ ਖਾ ਗਈ ਹੈ। ਦੂਜੇ ਉਸ ਨੇ ਮੈਨੂੰ ਆਪਣਾ ਪੁੱਤ੍ਰ ਸਮਝ ਲਿਆ ਹੈ। ਖ਼ੈਰ!

ਵੈਦ ਸੱਜਣ ਸਿੰਘ ਜੀ ਨੇ ਉਸ ਦੇ ਖ਼ਿਆਲ ਮੁਜਬ ਉਸ ਦੇ ਪੁੱਤਰ ਵਰਗਾ ਹੀ ਭਾਵ ਰੱਖ ਕੇ ਮਿੱਤਰ ਦੀ ਮਾਤਾ ਦਾ ਉਪਕਾਰ ਕੀਤਾ। ਭਾਵੇਂ

## ਦੰਪਤੀ ਪਿਆਰ

ਭਾਈ ਗੁਰਮੁਖ ਸਿੰਘ ਅਤੇ ਭਾਈ ਸੱਜਣ ਸਿੰਘ ਇਕ ਮਾਂ ਦੇ ਪੇਟੋਂ ਨਹੀਂ ਸਨ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਦੋ ਤਨ ਅਤੇ ਇਕ ਪ੍ਰਾਣ ਸਨ। ਜਿਸ ਵੇਲੇ ਉਨ੍ਹਾਂ ਭਾਈ ਗੁਰਮੁਖ ਸਿੰਘ ਨੂੰ ਅਦਾਲਤ ਵਿਚੋਂ ਜਾ ਕੇ ਛੁਡਾਇਆ ਸੀ ਤਾਂ ਉਨ੍ਹਾਂ ਦੇ ਨਾਲ ਹੀ ਰਹਿ ਕੇ ਸਰੂਪ ਕੌਰ, ਮਾਈ ਤੇ ਲੜਕੇ ਨੂੰ ਲੱਭਣ ਦੀ ਇੱਛਾ ਪ੍ਰਗਟ ਕੀਤੀ ਸੀ, ਪਰ ਭਾਈ ਗੁਰਮੁਖ ਸਿੰਘ ਦੇ ਸਮਝਾਉਣ ਤੇ ਕਿ ਪਿੱਛੋਂ ਘਰ ਦੀ ਸੰਭਾਲ ਕੌਣ ਕਰੇਗਾ, ਆਪ ਪਿੰਡ ਵਿਚ ਜਾ ਕੇ ਮੇਰੇ ਘਰ ਬਾਰ ਦਾ ਖ਼ਿਆਲ ਰੱਖਣਾ, ਇਸ ਕਾਰਣ ਭਾਈ ਸੱਜਣ ਸਿੰਘ ਹੁਰੀਂ ਵਾਪਸ ਆ ਗਏ ਸਨ। ਜਿਸ ਰਾਤ ਲੜਕਾ ਗੁੰਮ ਹੋਇਆ ਉਸ ਰਾਤ ਇਹ ਆਪਣੇ ਪਿੰਡ ਵਿੱਚ ਨਹੀਂ ਸਨ। ਇਹ ਇੱਕ ਬੀਮਾਰ ਦਾ ਇਲਾਜ ਕਰਨ ਲਈ ਚਾਰ ਪੰਜ ਦਿਨ ਤੋਂ ਇੱਕ ਨਗਰ ਵਿੱਚ ਗਏ ਹੋਏ ਸਨ। ਉਸੇ ਦਿਨ ਹੀ ਦਸ ਵਜੇ ਉਹ ਬਾਹਰੋਂ ਆਏ। ਆਉਂਦਿਆਂ ਹੀ ਉਨ੍ਹਾਂ ਨੂੰ ਲੜਕੇ ਦੇ ਗੁੰਮ ਹੋਣ ਦੀ ਖ਼ਬਰ ਮਿਲੀ ਅਤੇ ਉਹ ਸਿੱਧੇ ਭਾਈ ਗੁਰਮੁਖ ਸਿੰਘ ਦੇ ਘਰ ਗਏ।

ਬੁੱਢੀ ਨੂੰ ਧੀਰਜ ਦਿਲਾਸਾ ਦੇ ਕੇ ਉਹ ਲੜਕੇ ਦੀ ਖੋਜ ਕਰਨ ਲੱਗੇ। ਉਹਨਾਂ ਨੇ ਪਿੰਡ ਦਾ ਕੋਨਾ ਕੋਨਾ ਛਾਣ ਮਾਰਿਆ ਪਰ ਉਸ ਦਾ ਪਤਾ ਨਾ ਲੱਗਾ। ਫੇਰ ਉਹਨਾਂ ਦਸ ਪੰਦਰਾਂ ਆਦਮੀ ਆਸ-ਪਾਸ ਦੇ ਪਿੰਡਾਂ ਵਿਚ ਲੜਕੇ ਨੂੰ ਲੱਭਣ ਲਈ ਭੇਜੇ। ਸਾਰੇ ਲੱਭ ਲਭਾ ਕੇ ਮੁੜ ਆਏ, ਪਰ ਉਸ ਦਾ ਪਤਾ ਨਾ ਲੱਗਾ। ਛੇਕੜ ਉਹਨਾਂ ਨੂੰ ਇਹ ਗੱਲ ਸੁੱਝੀ ਕਿ ਉਸ ਫਕੀਰ ਥਾਣੇਦਾਰ ਨੂੰ ਇਹ ਕੰਮ ਸੌਂਪੀਏ, ਕਿਉਂਕਿ ਉਹ ਪੁਲੀਸ ਵਿਚ ਰਹਿ ਚੁਕਾ ਹੈ, ਉਹ ਲੜਕੇ ਦੀ ਜ਼ਰੂਰ ਚੰਗੀ ਤਰ੍ਹਾਂ ਖੋਜ ਕੱਢੇਗਾ ਅਤੇ ਨਾਲੇ ਉਹ ਇਸ ਕੰਮ ਨੂੰ ਖ਼ੁਸ਼ ਹੋ ਕੇ ਕਰੇਗਾ। ਇਹ ਵਿਚਾਰ ਕੇ ਭਾਈ ਸੱਜਣ ਸਿੰਘ ਜੀ ਨੇ ਉਸ ਨੂੰ ਇਕ ਆਦਮੀ ਹੱਥ ਸੁਨੇਹਾ ਭੇਜਿਆ।

ਲੜਕੇ ਦੇ ਗੁਆਚ ਜਾਣ ਦੀ ਚਿੰਤਾ ਭਾਈ ਸਜਣ ਸਿੰਘ ਨੇ ਬਹੁਤ ਕੀਤੀ। ਉਹ ਆਪਣੇ ਆਪ ਨੂੰ ਇਸ ਦਾ ਦੋਸ਼ੀ ਮੰਨਣ ਲੱਗਾ। ਇਸੇ ਚਿੰਤਾ ਅਤੇ ਫ਼ਿਕਰ ਵਿਚ ਉਨ੍ਹਾਂ ਦੀ ਭੁੱਖ ਪਿਆਸ ਜਾਂਦੀ ਰਹੀ ਅਤੇ ਉਹਨਾਂ ਨੇ ਰਾਤ ਦਾ ਸੌਣਾ ਭੀ ਛੱਡ ਦਿੱਤਾ। ਇਕ ਦਿਨ ਆਪਣਾ ਜੀ ਹੌਲਾ ਕਰਨ ਲਈ ਉਨ੍ਹਾਂ ਬੁੱਢੀ ਮਾਈ ਨੂੰ ਕਿਹਾ :–

## ਦੰਪਤੀ ਪਿਆਰ

''ਮਾਤਾ ਜੀ ! ਮੈਨੂੰ ਬਹੁਤ ਧਿਰਕਾਰ ਹੈ । ਮੈਂ ਮਿੱਤਰ ਦੀ ਕੁਝ ਭੀ ਸੇਵਾ ਨਹੀਂ ਕਰ ਸਕਿਆ । ਇਹ ਗੱਲ ਮੈਨੂੰ ਮਲੂਮ ਹੋ ਜਾਂਦੀ ਤਾਂ ਮੈਂ ਉਸ ਪਿੰਡ ਭੀ ਨਾ ਜਾਂਦਾ । ਹਾਇ ਹਾਇ ! ਮੇਰੇ ਮਿੱਤਰ ਦੀ ਅਮਾਨਤ ਮੇਰੀ ਗ਼ੈਰ ਹਾਜ਼ਰੀ ਵਿਚ ਗੁੰਮ ਗਈ, ਮੈਂ ਹੁਣ ਉਸ ਦਾ ਚੋਰ ਹਾਂ । ਜੇਕਰ ਨਿੱਕਾ ਮਿਲ ਗਿਆ ਤਾਂ ਮੇਰਾ ਜੀਵਣਾ ਸਫਲ ਹੈ, ਨਹੀਂ ਤਾਂ ਮੈਂ ਬਚਨ ਭੰਗ ਹੋਣ ਦਾ ਪਾਪੀ ਹਾਂ । ਵਾਹਿਗੁਰੂ ਮੇਰੇ ਬਚਨ ਦੀ ਲਾਜ ਰੱਖੇ, ਨਹੀਂ ਤਾਂ ਇਸ ਕਲੰਕ ਨਾਲੋਂ ਮਰ ਜਾਣਾ ਚੰਗਾ ਹੈ ।''

''ਪੁੱਤਰ ! ਇਸ ਵਿਚ ਤੇਰਾ ਕੀ ਦੋਸ਼ ਹੈ ? ਤੇਰੇ ਕੀ ਵਸ ਹੈ, ਤੂੰ ਤਾਂ ਸਾਡਾ ਸਾਰਾ ਪ੍ਰਬੰਧ ਕਰ ਕੇ ਗਿਆ ਸੈਂ । ਉਸ ਪਿੰਡ ਭੀ ਤਾਂ ਮੇਰੇ ਕਹੇ ਤੇ ਗਿਆ ਸੈਂ ਕਿ ਉਥੇ ਹੈਜ਼ਾ ਪੈ ਗਿਆ ਹੈ ਅਤੇ ਰਾਮ ਸਿੰਘ ਦਾ ਪੁੱਤਰ ਬੀਮਾਰ ਹੈ, ਉਸ ਦਾ ਇਲਾਜ ਕਰਨ ਖ਼ਾਤਰ ਤੈਨੂੰ ਭੇਜਿਆ ਸੀ, ਨਹੀਂ ਤਾਂ ਤੇਰਾ ਮਨ ਜਾਣ ਨੂੰ ਨਹੀਂ ਸੀ । ਤੇਰਾ ਇਸ ਵਿਚ ਕੀ ਕਸੂਰ ਹੈ ? ਮੈਂ ਹੀ ਵੱਡੀ ਪਾਪਣ ਅਤੇ ਹਤਿਆਰੀ ਹਾਂ, ਮੈਂ ਇਹ ਦੁੱਖ ਦੇਖਣੇ ਸਨ; ਨਹੀਂ ਤਾਂ ਮੈਂ ਉਸ ਦਿਨ ਦਰਿਆ ਵਿਚ ਡੁੱਬ ਕੇ ਮਰ ਨਾ ਜਾਂਦੀ । ਪਤਾ ਨਹੀਂ ਅਜੇ ਕੀ ਕੁਝ ਦੇਖਣਾ ਹੈ । ਹੇ ਵਾਹਿਗੁਰੂ ! ਕ੍ਰਿਪਾ ਕਰ ਕੇ ਮੈਨੂੰ ਸਮੇਟ ਲੈ ।'

''ਨਹੀਂ, ਮਾਂ ਜੀ ! ਅਜਿਹਾ ਨਾ ਆਖੋ, ਸਾਰਾ ਸੰਸਾਰ ਉਸ ਦੇ ਭਾਣੇ ਦੇ ਅੰਦਰ ਹੈ । ਦੇਖੋ ਤਾਂ ਸਾਡੇ ਬਜ਼ੁਰਗਾਂ ਨੂੰ ਕਹੇ ਕਹੇ ਦੁੱਖ ਅਤੇ ਕਸ਼ਟ ਸਹਾਰਨੇ ਪਏ ਸਨ ? ਇਹ ਉਸ ਦੁੱਖ ਅਤੇ ਕਸ਼ਟ ਦਾ ਨਤੀਜਾ ਹੈ ਕਿ ਅਸੀਂ ਆਪਣੇ ਦੇਸ ਨਾਲੋਂ ਕੋਡੀ ਦੂਰ ਆ ਪਏ ਹਾਂ । ਦੇਖੋ ਉਸ ਦੇ ਭਾਣੇ ਵਿਚ ਨਿੱਤ ਹੀ ਸੂਰਜ ਚੰਦਰ ਦਾ ਉਦੈ ਅਸਤ ਹੁੰਦਾ ਹੈ, ਇਸੇ ਤਰ੍ਹਾਂ ਸੁਖ ਦੇ ਪਿੱਛੋਂ ਦੁਖ ਆਉਂਦਾ ਹੈ ਅਤੇ ਦੁਖ ਦੇ ਪਿੱਛੋਂ ਫੇਰ ਸੁਖ । ਸੰਸਾਰ ਦਾ ਇਹ ਨਿਯਮ ਹੈ, ਤੁਸੀਂ ਘਾਬਰੋ ਨਾ । ਤੁਹਾਡਾ ਧਰਮ, ਤੁਹਾਡੇ ਪੁਤਰ ਦਾ ਧਰਮ, ਤੁਹਾਡੀ ਨੂੰਹ ਦਾ ਧਰਮ ਜ਼ਰੂਰ ਇਕ ਦਿਨ ਤੁਹਾਡੀ ਸਹਾਇਤਾ ਕਰੇਗਾ । ਅੱਜ ਮੇਰਾ ਮਨ ਆਨੰਦ ਨਾਲ ਪਤਾ ਨਹੀਂ ਕਿਉਂ ਉਛਲਦਾ ਪਿਆ ਹੈ ? ਮੇਰਾ ਮਨ ਪਤਾ ਨਹੀਂ ਕਿਉਂ ਗਵਾਹੀ ਦੇਣੀ ਚਾਹੁੰਦਾ ਹੈ ਕਿ ਮੇਰਾ ਮਿੱਤਰ ਆਪਣੀ ਇਸਤਰੀ ਸਣੇ ਬਹੁਤ ਛੇਤੀ ਆਉਣ ਵਾਲਾ ਹੈ । ਨਿੱਕਾ ਭੀ ਜ਼ਰੂਰ ਲੱਭ ਪਵੇਗਾ । ਹੁਣ ਪਰਮੇਸ਼ਰ ਤੁਹਾਡੀ ਪ੍ਰੀਖਿਆ ਦਾ ਅੰਤ ਕਰਨਾ ਚਾਹੁੰਦਾ ਹੈ, ਹੁਣ ਸੁਖ ਦੇ ਦਿਨ ਆਉਣ ਵਿਚ ਦੇਰ ਨਹੀਂ । ਜਦ ਤਕ

ਉਹ ਨਹੀਂ ਆਉਂਦੇ ਓਦੋਂ ਤਕ ਮੈਂ ਤੁਹਾਡੀ ਸੇਵਾ ਕਰਨ ਲਈ ਤਿਆਰ ਹਾਂ।"

"ਆਹੋ ਪੁੱਤਰ" ਤੇਰੇ ਕਾਰਨ ਹੀ ਮੇਰੇ ਪ੍ਰਾਣ ਬਚ ਰਹੇ ਹਨ, ਨਹੀਂ ਤਾਂ ਮੈਂ ਕਦੇ ਭੀ ਇਕੱਲੀ, ਪੁਤਰ ਨੂੰਹ ਤੋਂ ਸੱਖਣੀ ਜੀਉਂਦੀ ਨਾ ਰਹਿੰਦੀ। ਜਦ ਦਾ ਗੁਰਮੁਖ ਸਿੰਘ ਗਿਆ ਹੈ ਓਦੋਂ ਤੋਂ ਜੋ ਕੁਝ ਤੈਂ ਸੇਵਾ ਕੀਤੀ ਹੈ ਓਹ ਮੈਂ ਚੰਗੀ ਤਰ੍ਹਾਂ ਜਾਣਦੀ ਹਾਂ। ਤੂੰ ਦਿਨ ਰਾਤ ਮੇਰੀ ਸੇਵਾ ਲਈ ਜਿਸ ਤਰ੍ਹਾਂ ਤਤਪਰ ਰਿਹਾ ਹੈਂ, ਇਸ ਗੱਲ ਨੂੰ ਮੈਂ ਹੀ ਜਾਣ ਸਕਦੀ ਹਾਂ। ਤੇਰੇ ਹੀ ਧੀਰਜ ਦਿਲਾਸੇ ਅਤੇ ਇਲਾਜ ਨਾਲ ਮੈਂ ਉਸ ਦਿਨ ਮਰਦੀ ਮਰਦੀ ਬਚੀ ਹਾਂ। ਵਾਹਿਗੁਰੂ ਤੇਰਾ ਭਲਾ ਕਰੇ ਅਤੇ ਹਰ ਥਾਂ ਸਹਾਈ ਹੋਵੇ, ਪਰ ਮੇਰਾ ਜੀਉਣਾ ਤਦ ਸਫਲ ਹੈ ਜਦ ਗੁਰਮੁਖ ਸਿੰਘ ਆਪਣੀ ਵਹੁਟੀ ਅਤੇ ਪੁੱਤਰ ਸਣੇ ਘਰ ਆ ਜਾਵੇਗਾ। ਪੁੱਤਰ! ਤੇਰਾ ਮੈਨੂੰ ਗੁਰਮੁਖ ਸਿੰਘ ਨਾਲੋਂ ਭੀ ਵਧ ਆਸਰਾ ਹੈ, ਤੂੰ ਮੈਨੂੰ ਉਸ ਨਾਲੋਂ ਭੀ ਵਧ ਪਿਆਰਾ ਹੈਂ।"

"ਮਾਂ ਜੀ! ਮੈਂ ਤੁਹਾਡੀ ਕੁਝ ਭੀ ਸੇਵਾ ਨਹੀਂ ਕੀਤੀ, ਤੁਸੀਂ ਮੇਰੀ ਵਡਿਆਈ ਕਰ ਕਰ ਮੈਨੂੰ ਸ਼ਰਮਿੰਦਾ ਨਾ ਕਰੋ। ਨਿੱਕੇ ਦੇ ਗੁੰਮ ਹੋ ਜਾਣ ਦਾ ਫਿਕਰ ਮੈਨੂੰ ਦਿਨ ਰਾਤ ਲੱਗਾ ਹੋਇਆ ਹੈ!"

"ਨਾ ਪੁੱਤਰ! ਤੂੰ ਉਸ ਦਾ ਬਹੁਤ ਫਿਕਰ ਨਾ ਕਰ, ਤੂੰ ਖੋਜ-ਭਾਲ ਕਰ ਹੀ ਰਿਹਾ ਹੈਂ, ਇਸ ਲਈ ਬਹੁਤ ਫਿਕਰ ਕਰਨ ਦੀ ਲੋੜ ਨਹੀਂ। ਮੇਰੇ ਭਾਗਾਂ ਵਿਚ ਪੋਤੇ ਦਾ ਮੂੰਹ ਦੇਖਣਾ ਨਸੀਬ ਹੋਵੇਗਾ, ਤਾਂ ਉਹ ਜ਼ਰੂਰ ਵਾਹਿਗੁਰੂ ਦੀ ਕ੍ਰਿਪਾ ਨਾਲ ਲੱਭ ਪਵੇਗਾ (ਸਿਰ ਤੇ ਹੱਥ ਫੇਰ ਕੇ) ਪੁੱਤਰ! ਇਸੇ ਚਿੰਤਾ ਵਿਚ ਮੈਂ ਜਾਣਦੀ ਹਾਂ ਤੇਰਾ ਸਰੀਰ ਸੁੱਕਦਾ ਜਾਂਦਾ ਹੈ, ਕੁੱਝ ਫਿਕਰ ਨਹੀਂ ਬੱਚਾ, ਭਰੋਸਾ ਰੱਖ।"

o

# ੩੨

ਪਿੰਡ ਦੇ ਬਾਹਰ ਚਾਰ ਆਦਮੀ ਆਪਸ ਵਿਚ ਗਾਲ੍ਹੀਆਂ ਕੱਢ ਰਹੇ ਹਨ। ਇਕ ਇਸਤਰੀ ਵੀ ਉਹਨਾਂ ਦੇ ਪਾਸ ਖੜੀ ਹੋਈ ਕਦੇ ਆਪਣੇ ਭਾਗਾਂ ਨੂੰ ਬੁਰਾ ਭਲਾ ਆਖਦੀ ਅਤੇ ਉਹਨਾਂ ਮਨੁੱਖਾਂ ਦੀ ਲੜਾਈ ਦੇਖ ਕੇ ਹਸਦੀ ਅਤੇ ਕਦੇ ਹੰਝੂ ਕੇਰਨ ਲੱਗ ਜਾਂਦੀ ਹੈ। ਉਹਨਾਂ ਚੌਹਾਂ ਵਿਚੋਂ ਇਕ ਮਨੁੱਖ ਨੇ ਦੂਜਿਆਂ ਨੂੰ ਕਿਹਾ :—

"ਵਾਹ ਜੀ ਵਾਹ ! ਤੁਮ ਜਾਈ ਲੇਜਾਇਬੇ ਵਾਰੇ ਕੌਨ ਹੋ ? ਨਿਕਾਸੀ ਤੋ ਮੈਨੇ ਹੈ । ਮੈਂ ਲੇਗੋ ਜਾਈ ਮੈਂ !" ਦੂਜੇ ਨੇ ਕੜਕ ਕੇ ਕਿਹਾ—"ਤੂੰ ਕੈਸੇ ਲੇਗੋ ? ਲੈਬੇ ਕੇ ਲਿਯੇ ਮੋਂਹ ਧੋਇ ਲੈ ਮੋਂਹ ! ਯਾਕੀ ਟਹਲ ਕਰਬੇ ਕੀ ਬਿਰੀਆ ਤੋ ਮੈਂ ਔਰ ਲੈਬੇ ਕੀ ਬਿਰੀਆ ਤੂੰ ? ਤੂੰ ਆਇਓ ਕਹੂੰ ਕੋ ਨਵਾਬ ਬਣ ਕਰ ਜੋ ਜਾਈ ਲੈਗੋ !" ਤੀਜਾ ਦੋਹਾਂ ਨੂੰ ਗਾਲੀਆਂ ਦੇਂਦਾ ਹੋਇਆ ਵਿਚਾਲੇ ਹੀ ਬੋਲ ਉਠਿਆ—'ਯਾ ਆਏ ਲੈਬੇ ਵਾਰੇ, ਲੈਬੇ ਦੈਬੇ ਕਾ ਨਾਮ ਲੇਓਗੇ ਤੋ ਮੈਂ ਅਭੀ ਖੋਪਰੀ ਤੋਰ ਡਾਰੂੰਗੋ। ਮੇਰੇ ਬੈਠੇ ਤੁਮ ਲੈਬੇ ਵਾਰੇ ਕੌਨ ?" ਚੌਥੇ ਨੇ ਕਿਹਾ—"ਭਈਆ ਆਪਸ ਕੇ ਝਗੜਾ ਕੂੰ ਜਾਨੇ ਦਿਓ। ਯਾ ਜਾਈ ਕੀ ਜਾਂਕੇ ਸੰਗ ਜੈਬੇ ਕੋ ਮਨ ਹੋਇ ਓਹੂ ਇਸ ਕਾ ਲਿਜਾਇਕੇ ਰਾਖੇ।" ਇਹ ਗੱਲ ਸੁਣ ਕੇ ਚੌਹਾਂ ਨੇ ਸਰੂਪ ਕੌਰ ਪਾਸੋਂ ਪੁੱਛਿਆ ਕਿ ਤੇਰੀ ਕਿਸ ਦੇ ਘਰ ਰਹਿਣ ਦੀ ਮਰਜ਼ੀ ਹੈ। ਜਵਾਬ ਵਿਚ ਉਸ ਨੇ ਕਿਹਾ—' ਤੁਸੀਂ ਚਾਰੇ ਜਣੇ ਪਾਪੀ ਹੋ, ਤੁਸੀਂ ਮੈਨੂੰ ਅਜੇਹੇ ਸਮੇਂ ਬੰਨ੍ਹ ਕੇ ਲਿਆਏ ਹੋ ਜਦ ਮੇਰਾ ਪ੍ਰਾਣ ਪਿਆਰਾ ਮੈਨੂੰ ਮਿਲਣ ਦੀ ਅਣੀ ਉੱਪਰ ਸੀ। ਮੈਂ ਤੁਹਾਡੇ ਵਿੱਚੋਂ ਕਿਸੇ ਦੇ ਭੀ ਘਰ ਨਹੀਂ ਰਹਾਂਗੀ। ਮੈਨੂੰ ਛੱਡ ਦਿਓ। ਮੈਂ ਉਹਨਾਂ ਨੂੰ ਹੁਣ ਵੀ ਢੂੰਡ ਲਵਾਂਗੀ।"

"ਨਹੀਂ ਨਹੀਂ, ਹਮ ਤੋਹਿ ਛੋੜ ਕੈਸੇ ਦੇਂ। ਛੋੜਨੇ ਹੋਤ ਤੋ ਵਾਹੀ ਨ ਛੋੜ ਛੋੜ ਦੇਤੇ। ਚਲ ਗਾਮ ਮੇਂ ਚਲ, ਨੰਬਰਦਾਰ ਤੇ ਯਾਕੋ ਨਜਾਇ ਕਰਾਵੇਂਗੇ।"

ਇਹ ਆਖ ਕੇ ਚਾਰੇ ਜਣੇ ਉਸ ਨੂੰ ਨਾਲ ਲੈ ਕੇ ਪਿੰਡ ਦੇ ਨੰਬਰਦਾਰ ਪਾਸ ਗਏ। ਉਸ ਨੇ ਰੱਸੀ ਨਾਲ ਜਕੜੀ ਹੋਈ ਇਸਤਰੀ ਨੂੰ ਦੇਖ ਕੇ ਝਿੜਕ ਦਿੱਤੀ ਅਤੇ ਕਿਹਾ; ਤੁਸੀਂ ਇਸ ਨੂੰ ਕਿਉਂ ਬੰਨ੍ਹ ਲਿਆਏ ਹੋ ਅਤੇ ਇਹ ਕੌਣ ਹੈ? ਇਸ ਨੂੰ ਹੁਣੇ ਛੱਡ ਦਿਓ। ਜਾਣਦੇ ਹੋ ਅੱਜ ਕੱਲ ਕਿਸਦਾ ਰਾਜ ਹੈ? ਕੈਦ ਵਿਚ ਪਏ ਪਏ ਸੜ ਜਾਓਗੇ ਅਤੇ ਘਰਦਿਆਂ ਦੇ ਹੱਥ ਨਹੀਂ ਫੇਰ ਆਓਗੇ। ਛੱਡ ਦਿਓ ਏਹਨੂੰ।"

"ਨਾ ਮਹਾਰਾਜ! ਯਾਹਿ ਛੋੜੇਂਗੇ ਤੋ ਨਾਹਿ, ਯਾਕੋ ਆਦਮੀ ਲੇਬੇ ਆਵੇਗੋ ਤਬ ਤਾਕੋ ਹਮ ਦੇਂਗੇ। ਇਤੇਤ ਦਿਨ ਯਾਤੇ ਘਰ ਕੋ ਕਾਮ ਧੰਦੋ ਕਰਾਇਕੇ ਆਪਣੀ ਮਿਹਨਤ ਤੋ ਵਸੂਲ ਕਰ ਲੇਂ। ਹਮੇਂ ਔਰ ਕਛੂ ਨਾਹਿ ਚਾਹੀਏ।"

"ਵੇ ਪਾਪੀਓ! ਜੇਕਰ ਤੁਸਾਂ ਮਿਹਨਤ ਹੀ ਲੈਣੀ ਸੀ ਤਾਂ ਮੈਨੂੰ ਉਥੇ ਥੋੜੀ ਦੇਰ ਠਹਿਰਨ ਕਿਉਂ ਨਾ ਦਿੱਤਾ? ਮੈਂ ਤੁਹਾਨੂੰ ਏਨੇ ਰੁਪਏ ਦਿਵਾ ਦਿੰਦੀ, ਜਿਸ ਵਿਚ ਤੁਸੀਂ ਨਿਹਾਲ ਹੋ ਜਾਂਦੇ।'

"ਊਹਾਂ ਛੋੜ ਦੇਤ ਤੋ ਤੂੰ ਕਾ ਹਮੇਂ ਗਾਮ ਮੇਂ ਰੁਪਏ ਦੇਬੇ ਆਤੀ?"

"ਤੁਹਾਨੂੰ ਜੇਕਰ ਨਿਸਚਾ ਨਹੀਂ ਸੀ ਤਾਂ ਮੇਰੇ ਪਤੀ ਦੇ ਪਾਰ ਲਗਦਿਆਂ ਤੀਕ ਉਥੇ ਠਹਿਰ ਜਾਂਦੇ।"

"ਵਾਹ! ਠਹਿਰ ਕਾਹੇ ਜਾਤੇ। ਹਮ ਕਾ ਤੁਮਾਰੇ ਬਾਪ ਕੇ ਨੌਕਰ ਹਤੇ? ਹਮੇਂ ਗਾਮ ਮਾਂ ਆਤੇ ਦੇਰ ਹੋਇ ਜਾਤੀ ਤੋ ਯਾਕੋ ਜਵਾਬ ਕੌਨ ਕਰਤੋ?"

"ਦੇਖੋ ਨੰਬਰਦਾਰ ਜੀ! ਇਹ ਕੈਸੇ ਮੂਰਖ ਹਨ? ਭਲਾ ਇਹਨਾ ਤੋਂ ਪੁੱਛੋ ਭਈ ਤੁਹਾਡਾ ਕੋਈ ਮਹੂਰਤ ਤਾਂ ਨਹੀਂ ਮਾਰਿਆ ਜਾਂਦਾ ਸੀ ਜੇ ਘੰਟੇ ਦੋ ਘੰਟੇ ਦੇਰ ਨਾਲ ਇਥੇ ਪਹੁੰਚਦੇ।"

"ਮਹਾਰਾਜ! ਹਮ ਕੋ ਭੂਰੀ ਭੈਂਸ ਕੇ ਦੂਧ ਕੀ ਯਾਦ ਆਇ ਗਈ, ਯਾ ਤੇ ਜਲਦੀ ਚਲੇ ਆਏ। ਨਹੀਂ ਤੋ ਹਮ ਠੈਹਰ ਭੀ ਜਾਤੇ।"

ਇਹ ਜਵਾਬ ਸੁਣ ਕੇ ਸਰੂਪ ਕੌਰ ਭਾਵੇਂ ਕੇਡੀ ਮੁਸੀਬਤ ਵਿਚ ਸੀ, ਫੇਰ ਭੀ ਖਿੜ ਖਿੜ ਹੱਸ ਪਈ। ਉਨ੍ਹਾਂ ਮੂਰਖਾਂ ਦੀ ਗੱਲ ਸੁਣ ਕੇ ਨੰਬਰਦਾਰ ਭੀ ਹੱਸ ਪਿਆ। ਉਸ ਨੇ ਪੁੱਛਿਆ :—

"ਅੱਛਾ, ਭਲਾ ਤੁਸਾਂ ਏਹਨੂੰ ਮਾਰਿਆ ਕਿਉਂ? ਇਸ ਨੇ ਕੀ ਕਸੂਰ

ਕੀਤਾ ਸੀ ?"

"ਮਹਾਰਾਜ ਯਾਨੇ ਹਮ ਸੇ ਜ਼ਬਰਦਸਤੀ ਕਰੀ, ਤਾਹੀ ਤੇ ਹਮ ਇਸ ਕੋ ਪੀਟ ਕਰ ਬਾਂਧ ਲਾਏ । ਯਹ ਸੂਧੀ ਸੂਧੀ ਚਲੀ ਆਤੀ ਤੋ ਹਮੇਂ ਮਾਰਬੇ ਕੋ ਕਾ ਕਾਮ ਹਤੋ ? ਹਮੇਂ ਮਾਰਬੇ ਹੋਤ ਤੋ ਜਾਕੇ ਕੂਆਂ ਮੇਂ ਸੇ ਕਿਉਂ ਨਿਕਾਰਤੇ ?"

"ਅੱਛਾ ਦੱਸੋ ? ਇਸ ਨੂੰ ਲਿਜਾ ਕੇ ਕੀ ਕਰੋਗੇ ? ਇਸ ਨੂੰ ਦੁੱਖ ਤਾਂ ਨਹੀਂ ਦਿਓਗੇ ?"

"ਨਹੀਂ ਸਰਕਾਰ ! ਯਾ ਕੋ ਦੁਖ ਦੇਬੇ ਕੋ ਕਹਾ ਕਾਮ ਹੈ, ਹਮ ਯਾਇ ਖਮਾਵੇਂਗੇ ਪਿਮਾਵੇਂਗੇ ਔਰ ਜਬ ਯਾ ਕੋ ਆਦਮੀ ਆਇ ਜਾਇਗੋ ਤਬ ਅਪਨੀ ਮਿਹਨਤ ਲੈ ਕੇ ਇਸ ਕਾ ਦੈ ਦੇਂਗੇ । ਜਿਤੇਕ ਦਿਨਾਂ ਯਹ ਹਮਾਰੇ ਘਰ ਮੇਂ ਰਹੇਗੀ, ਉਤੇਕ ਦਿਨਾਂ ਯਾਇ ਕਾਮ ਜ਼ਰੂਰ ਕਰਨੋ ਪੜੇਗੋ ।"

ਨੰਬਰਦਾਰ ਨੇ ਉਹਨਾਂ ਦੀਆਂ ਗੱਲਾਂ ਪੁਰ ਨਿਸਚਾ ਕਰ ਲਿਆ, ਨਿਸਚਾ ਹੋਣ ਦਾ ਇਕ ਕਾਰਣ ਸੀ । ਕਾਰਣ ਇਹ ਸੀ ਕਿ ਉਹ ਜਾਣਦੇ ਸਨ ਕਿ ਅਜਿਹੇ ਮੂਰਖਾਂ ਦੀ ਮੂਰਖਤਾ ਨਾਲ ਚਾਹੇ ਜਿੰਨਾ ਨੁਕਸਾਨ ਹੋਵੇ, ਪਰ ਇਹ ਲੋਕ ਸ਼ਹਿਰੀ ਲੋਕਾਂ ਵਾਂਗ ਝੂਠੇ, ਦਗਾਬਾਜ਼ ਅਤੇ ਹਰਾਮਕਾਰ ਨਹੀਂ ਹੁੰਦੇ, ਇਸ ਲਈ ਉਸ ਨੇ ਕਿਹਾ :– "ਚੰਗਾ ! ਹੁਣ ਤੁਸੀਂ ਕੀ ਚਾਹੁੰਦੇ ਹੋ ?"

"ਮਹਾਰਾਜ ! ਹਮਰੋ ਤੁਮ ਨਯਾਇ ਕਰੋ, ਯਾ ਕੋ ਕੂਆ ਮੇਂ ਸੇ ਨਿਕਾਰਨ ਵਾਰੇ ਔਰ ਸੇਵਾ ਕਰਨ ਵਾਰੇ ਹਮ ਚਾਰ ਆਦਮੀ ਹੈਂ, ਸੋ ਹਮ ਚਾਰਨ ਮੇਂ ਸੋ ਜਿਸ ਕੋ ਤੁਮ ਯਾ ਔਰਤ ਦਿਵਾਇ ਦਿਓ, ਵੋ ਇਸ ਕੋ ਘਰ ਲਿਜਾਇਕੇ ਰੱਖਗੋ ।"

ਨੰਬਰਦਾਰ ਨੇ ਇਹ ਮੁਕੱਦਮਾ ਸੁਣ ਕੇ ਵਚਿੱਤ੍ਰ ਨਿਆਂ ਕੀਤਾ । ਨੰਬਰਦਾਰ ਨੇ ਉਹਨਾਂ ਨੂੰ ਕਿਹਾ :–"ਅੱਛਾ, ਤੁਸੀਂ ਚਾਰ ਬ੍ਰਿਛਾਂ ਨੂੰ ਚੁਣ ਕੇ ਉਹਨਾਂ ਦਾ ਇੱਕ ਇੱਕ ਪੱਤ੍ਰ ਤੋੜ ਲਿਆਓ ! ਹੁਕਮ ਪਾ ਕੇ ਚਾਰ ਜਣੇ ਗਏ ਅਤੇ ਪੱਤ੍ਰ ਤੋੜ ਲਿਆਏ । ਨੰਬਰਦਾਰ ਨੇ ਉਹਨਾਂ ਨੂੰ ਘੜੇ ਵਿਚ ਪਵਾ ਦਿੱਤਾ ਅਤੇ ਇਕ ਪੰਜ ਵਰ੍ਹੇ ਦੇ ਬਾਲਕ ਨੂੰ ਸੱਦਿਆ, ਨੰਬਰਦਾਰ ਨੇ ਉਸ ਲੜਕੇ ਨੂੰ ਕਿਹਾ, ਤੂੰ ਇਸ ਘੜੇ ਵਿਚੋਂ ਇਕ ਪੱਤ੍ਰ ਕੱਢ ਦੇਹ, ਤੈਨੂੰ ਅਸੀਂ ਪੈਸੇ ਦੀਆਂ ਰੇਵੜੀਆਂ ਖੁਆਵਾਂਗੇ । ਉਸ ਨੇ ਖ਼ੁਸ਼ੀ ਨਾਲ ਹੱਥ ਪਾ ਕੇ ਘੜੇ ਵਿਚੋਂ ਇਕ ਪੱਤ੍ਰ ਕੱਢ ਦਿੱਤਾ, ਉਹ ਪੱਤ੍ਰ ਜੰਡੂ ਗੁਆਲੇ ਦਾ ਸੀ, ਇਸ ਲਈ ਸਰੂਪ ਕੌਰ ਉਸ ਨੂੰ ਮਿਲ

ਗਈ। ਸ਼ੰਭੂ ਨੰਬਰਦਾਰ ਨੂੰ ਅਸੀਸਾਂ ਦਿੰਦਾ ਹੋਇਆ ਸਰੂਪ ਕੌਰ ਨੂੰ ਨਾਲ ਲੈ ਕੇ ਘਰ ਚਲਿਆ ਗਿਆ। ਬਾਕੀ ਤਿੰਨ ਜਣੇ ਭੀ ਆਪਣੇ ਕਰਮਾਂ ਨੂੰ ਰੋਂਦੇ ਪਛਤਾਉਂਦੇ ਘਰਾਂ ਨੂੰ ਗਏ। ਸਰੂਪ ਕੌਰ ਨੂੰ ਨਾਲ ਲੈ ਕੇ ਸ਼ੰਭੂ ਆਪਣੇ ਘਰ ਦੇ ਪਾਸ ਪਹੁੰਚਾ ਅਤੇ ਉਸ ਨੇ ਆਪਣੀ ਵਹੁਟੀ ਨੂੰ ਅਵਾਜ਼ ਦਿੱਤੀ :—

"ਗੁਨੀਆਂ ਕੀ ਮਹਤਾਰੀ! ਏ ਗੁਨੀਆਂ ਕੀ ਮਹਤਾਰੀ! ਮਹਤਾਰੀ! ਕਿਵਾਰ ਖੋਹਲ, ਬੇਗ ਖੋਲ, ਮੈਂ ਤੇਰੇ ਲੀਏ ਲਾਯੋ ਹੂੰ।"

'ਕਹਾ ਡਾਕੋ ਪਰੇ ਹੈ ਜੋ ਇਤਨੀ ਉਤਾਵਲ ਲਗਾਇ ਦੀਨੀ, ਮੇਂਹ ਤੋ ਨਾਂਇ ਬਰਸਤੋ, ਘਬਰਾਵੇ ਕਿਉਂ ?" ਇਹ ਆਖ ਕੇ ਉਸ ਨੇ ਬੂਹਾ ਖੋਲ੍ਹਿਆ। ਬੂਹਾ ਖੋਲ੍ਹਦਿਆਂ ਹੀ ਅੰਦਰ ਜਾ ਕੇ ਬੈਠ ਗਿਆ, ਉਸ ਦੇ ਨਾਲ ਹੀ ਸਰੂਪ ਕੌਰ ਭੀ ਅੰਦਰ ਜਾ ਕੇ ਇਕ ਤਰਫ ਨੀਵਾਂ ਮੂੰਹ ਕਰ ਕੇ ਬੈਠ ਗਈ। ਬੈਠੀ ਬੈਠੀ ਆਪਣੀਆਂ ਅਗਲੀਆਂ ਪਿਛਲੀਆਂ ਗੱਲਾਂ ਨੂੰ ਯਾਦ ਕਰ ਕੇ ਉਹਨਾਂ ਦੇ ਤਰੰਗਾਂ ਵਿਚ ਗੋਤੇ ਖਾਣ ਲੱਗੀ। ਸ਼ੰਭੂ ਦੀ ਇਸਤਰੀ ਪਤੀ ਨਾਲ ਗੱਲਾਂ ਕਰਦੀ ਕਰਦੀ ਕਦੇ ਹੱਸਦੀ, ਕਦੇ ਝਿੜਕਦੀ, ਕਦੇ ਉਲਾਂਭੇ ਦੇਂਦੀ ਅਤੇ ਕਦੇ ਦੋ ਚਾਰ ਹੰਝੂ ਕੇਰ ਛੱਡਦੀ ਸੀ। ਉਹ ਗੱਲਾਂ ਤਾਂ ਪਤੀ ਨਾਲ ਕਰ ਰਹੀ ਸੀ ਪਰ ਅੱਖ ਉਸ ਦੀ ਸਰੂਪ ਕੌਰ ਵੱਲ ਸੀ। ਸਰੂਪ ਕੌਰ ਨੂੰ ਉਹਨਾਂ ਦੀ ਆਪਸ ਵਿਚ ਦੀ ਗੱਲ ਬਾਤ ਹੁੰਦੀ ਵੇਖ ਕੇ ਆਪਣੇ ਪਤੀ ਦੀ ਯਾਦ ਆ ਗਈ; ਉਸ ਦਾ ਹਿਰਦਾ ਤਾਂ ਪਤੀ ਵਿਯੋਗ ਵਿਚ ਦਿਨ ਰਾਤ ਐਂਗੇ ਹੀ ਰੋਇਆ ਕਰਦਾ ਸੀ, ਪਰ ਇਸ ਵੇਲੇ ਪਰਾਏ ਘਰ ਰੋਕਦਿਆਂ ਰੋਕਦਿਆਂ ਭੀ ਦੋ ਚਾਰ ਬੂੰਦਾਂ ਉਸ ਦੀਆਂ ਅੱਖਾਂ ਵਿਚੋਂ ਡਿਗ ਹੀ ਪਈਆਂ। ਉਸ ਨੂੰ ਰੋਂਦਿਆਂ ਵੇਖ ਸ਼ੰਭੂ ਦੀ ਵਹੁਟੀ ਨੇ ਕਿਹਾ :—

"ਨਾ ਬੀਰ! ਤੂ ਰੋਬੇ ਕਿਉਂ ਹੈਂ? ਰੋਵੈ ਮਤ, ਕੋਊ ਮਹੀਨਾ ਕੇ ਪੀਛੇ ਆਜ ਮੇਰੋ ਆਦਮੀ ਪਰਦੇਸ ਤੇ ਆਇਓ ਹੈ ਅਰ ਤੂ ਸਕੁਨ ਕੀ ਬਿਰੀਆ ਰੋਇ ਕੇ ਅਪਸਕੁਨ ਕਰਬੇ ਲਗੀ ਹੈਂ। ਮੇਰੇ ਘਰ ਰੋਇਬੇ ਧੋਇਬੇ ਕੋ ਕਹਾ ਕਾਮ ਹੈ? ਕਿਊਂ ਰੇ ਤੂੰ ਯਾਇ ਕਿਉਂ ਲਾਇਓ ਹੈ? ਯਾ ਕੌਨ ਹੈ? ਕਾਹੇ ਮੇਰੇ ਲੀਏ ਸੌਤ ਲਾਇਓ ਹੈ?"

"ਨਾਂ ਰੀ ਨਾ! ਸੌਤ ਫੌਤ ਨਾਂਇ ਹੈ ਅਰ ਸੌਤ ਭੀ ਹੋਇ ਤੇਰੋ ਕਹਾ ਬਿਗਰੇ ਹੈ। ਤੇਰੇ ਘਰ ਇਹੂ ਝਾੜੂ ਬੁਹਾਰੀ, ਕੂੜੋ ਕਰਕਟ ਕੀਓ ਕਰੇਗੀ। ਖਤਰਾਨੀ ਹੈ,

ਰੋਟੀ ਭੀ ਸੇਕ ਦੇਗੀ ਤੋ ਕਾ ਚਿੰਤਾ ਹੈ। ਤੂੰ ਰਾਨੀ ਬਣੀ ਯਾ ਪੈ ਬੈਠੀ ਬੈਠੀ ਹੁਕਮ ਚਲਾਇਓ ਕਰੀਓ ਅਰ ਯੇ ਨੌਕਰ ਬਣ ਕੇ ਤੇਰੋ ਕਾਮ ਕਾਜ ਕੀਓ ਕਰੇਗੀ।"

"ਹੇ ਸੌਤ ! ਸੌਤ ਮੇਰੇ ਕਾਮ ਕਰੈਗੀ, ਐਸੀ ਗੋਰੀ ਗੋਰੀ ਸੌਤ ਮੇਰੋ ਕਾਮ ਕਰੈਗੀ, ਮੇਰੋ ਕਾਮ ! ਤੂੰ ਝੂਠ ਬੋਲੇ ਹੈ। ਯਾਕੇ ਆਵਤ ਹੀ ਤੂੰ ਮੋਹਿ ਨਿਕਾਸ ਬਾਹਰ ਕਰੈਗੋ। ਨਾ ਨਾ ! ਮੁਝੇ ਸੌਤ ਨਾਹਿ ਚਾਹੀਏ। ਦੇਖ ਨਿਗੋੜੇ ਸੌਤ ਲਾਇਓ ਹੈ। ਏਕ ਬਰ ਮੋਰੋ ਤੋ ਪੂਰ ਪਾਰ ਲੇ। ਫੇਰ ਦੂਸਰੀ ਲੇ ਆਈਓ !"

"ਹਾ ਹਾ ਲਾਯੋ ਹੂੰ ਲਾਯੋ। ਬੋਲ ਤੂੰ ਕਾ ਕਹੇ ਹੈ ? ਮੈਂ ਯਾਕੋ ਘਰ ਮੇਂ ਰਾਖੂੰਗੋ ਅਰ ਤੋਪੈ ਯਾਕੇ ਪਾਮ ਦਬਵਾਊਂਗੋ। ਤੂੰ ਕਹਾ ਮੇਰੀ ਮਾਲਕਿਨ ਹੈ ਜੋ ਤੇਰੇ ਕਹਿਬੇ ਸੇ ਮੈਂ ਯਾਇ ਨਿਕਾਸ ਦੂੰ। ਮੈਂ ਯਾਇ ਬੜੀ ਬੜੀ ਮੁਸਕਲਨ ਤੇ ਲਾਇਓ ਹੂੰ ਅਰ ਤੂੰ ਕਹੇ ਯਾਇ ਨਿਕਾਸ ਦੇ। ਨਿਕਾਸ ਕੈਸੇ ਦੇਊਂ ?"

"ਕੈਸੇ ਨ ਨਿਕਾਸ ਦੇਗੋ ? ਤੂੰ ਨਾ ਨਿਕਾਰੇਗੋ ਤੋ ਮੈਂ ਨਿਕਾਰਬੇ ਵਾਰੀ ਕੈਸੀ ਹੂੰ ? ਜਾ ਬੀਰਾ ਤੂੰ ਜਾ ! ਮੇਰੇ ਇਹਾਂ ਤੇਰੋ ਕਾਮ ਨਾਹਿ ਹੈ। ਤੂੰ ਤੋ ਕਾਹੂ ਰਾਜਾ ਕੇ ਇਹਾਂ ਰਹਿਬੇ ਲਾਇਕ ਹੋ। ਯਾ ਗਵਾਰ ਪੇ ਕੈਸੇ ਰੀਝ ਪਈ ?"

"ਨਹੀਂ ਭੈਣ ! ਇਹ ਅਤੇ ਇਸ ਦੇ ਤਿੰਨ ਹੋਰ ਸਾਥੀ ਮੈਨੂੰ ਜ਼ਬਰਦਸਤੀ ਪਕੜ ਲਿਆਏ ਹਨ ! ਮੈਨੂੰ ਮੇਰੇ ਆਦਮੀ ਪਾਸੋਂ ਖੋਹ ਲਿਆਏ ਹਨ। ਮੇਰਾ ਪਤੀ ਵਿਚਾਰਾ ਪਾਰੋਂ ਮੈਨੂੰ ਛੁਡਾਉਣ ਲਈ ਚੜ੍ਹੀ ਹੋਈ ਨਦੀ ਵਿਚ ਕੁੱਦ ਪਿਆ। ਭਗਵਾਨ ਜਾਣੇ ਉਸ ਦੀ ਕੀ ਦਸ਼ਾ ਹੋਈ। ਮੈਨੂੰ ਇਹ ਚਾਰ ਉੱਥੋਂ ਬੰਨ੍ਹ ਕੇ ਲੈ ਆਏ ਹਨ। ਫੇਰ ਇਹਨਾਂ ਦੀ ਆਪਸ ਵਿਚ ਬੋਲ ਚਾਲ ਹੋਣ ਕਰ ਕੇ ਇਨ੍ਹਾਂ ਨੰਬਰਦਾਰ ਪਾਸੋਂ ਨਿਆਂ ਕਰਾਇਆ ਅਤੇ ਤੇਰਾ ਆਦਮੀ ਮੈਨੂੰ ਭੈਣ ਦੀ ਤਰ੍ਹਾਂ ਰੱਖਣ ਦਾ ਕਰਾਰ ਕਰ ਕੇ ਲੈ ਆਇਆ ਹੈ।"

"ਅਛੋ ਬਹਨਾ ! ਤੂੰ ਜਾ ! ਮੇਰੇ ਇਹਾਂ ਤੇਰੋ ਕੋਊ ਕਾਮ ਨਹੀਂ। ਤੇਰੋ ਜਹਾਂ ਮਨ ਹੋਇ ਤਹਾਂ ਤੂੰ ਜਾ। ਮੈਂ ਤੋਇ ਇਸ ਘਰ ਮੇਂ ਨਹੀਂ ਰਹਨ ਦੇਊਂਗੀ। ਤੂੰ ਰਹੇਗੀ ਤੌ ਏ ਨਿਪੂਤੋ ਤੋਹਿ ਸੌਤ ਬਨਾਇ ਕੇ ਮੋਹਿ ਦੁੱਖ ਦੈਗੋ।"

ਸਰੂਪ ਕੌਰ ਜਾਣ ਦੇ ਨਾਮ ਪਰ ਜੇਹੀ ਪ੍ਰਸੰਨ ਹੋਈ ਤੇਹੀ "ਸੌਤ ਸੌਤ"

ਸੁਣ ਕੇ ਉਹ ਮਨ ਵਿਚ ਬਹੁਤ ਖਿੜੀ ਭੀ। ਉਸ ਨੇ ਜਾਂਦਿਆਂ ਖ਼ੂਬ ਜੋਸ਼ ਨਾਲ ਕਿਹਾ :—

"ਸੰਸਾਰ ਵਿਚ ਵਾਹਿਗੁਰੂ ਦੇ ਸਿਵਾ ਕਿਸੇ ਦੀ ਤਾਕਤ ਨਹੀਂ ਜੋ ਮੇਰਾ ਪਤਿਬ੍ਰਤ ਧਰਮ ਭੰਗ ਕਰ ਸਕੇ। ਜੇਕਰ ਇਸ ਪਾਪੀ ਦੀ ਨੀਅਤ ਮੈਨੂੰ ਉੱਥੇ ਮਲੂਮ ਹੋ ਜਾਂਦੀ ਤਾਂ ਚਾਰ ਨਹੀਂ ਅੱਠ ਆਦਮੀ ਜੇਕਰ ਹੁੰਦੇ ਤਾਂ ਭੀ ਮੈਂ ਉਨ੍ਹਾਂ ਨੂੰ ਜੁੱਤੀਆਂ ਮਰਵਾਉਂਦੀ। ਇਸ ਨੂੰ ਭੀ ਮਲੂਮ ਹੋ ਜਾਂਦਾ ਕਿ ਪਰਾਈ ਇਸਤਰੀ ਨੂੰ ਛੇੜਨ ਦਾ ਕੀ ਫਲ ਹੁੰਦਾ ਹੈ! ਚੰਗਾ ਭੈਣ! ਤੈਂ ਮੇਰਾ ਬਹੁਤ ਉਪਕਾਰ ਕੀਤਾ ਹੈ। ਵਾਹਿਗੁਰੂ ਤੇਰਾ ਭਲਾ ਕਰੇ।" ਇਹ ਆਖ ਕੇ ਉਹ ਦੋ ਚਾਰ ਕਦਮ ਹੀ ਅੱਗੇ ਗਈ ਸੀ ਕਿ ਸ਼ੰਭੂ ਨੇ ਝੱਟ ਦੌੜ ਕੇ ਉਸ ਦਾ ਸੱਜਾ ਹੱਥ ਫੜ ਲਿਆ ਅਤੇ ਘਰ ਵਲ ਖਿਚਿਆ, ਉਧਰੋਂ ਉਸ ਦੀ ਵਹੁਟੀ ਨੇ ਸਰੂਪ ਕੌਰ ਦਾ ਖੱਬਾ ਹੱਥ ਫੜ ਕੇ ਆਪਣੀ ਵੱਲ ਖਿਚਿਆ। ਏਸ ਤਰ੍ਹਾਂ ਖਿੱਚਾ-ਖਿੱਚੀ ਵਿਚ ਸਰੂਪ ਕੌਰ ਨੂੰ ਤਕਲੀਫ਼ ਭੀ ਹੋਈ, ਪਰ ਉਸ ਨੇ ਸ਼ੰਭੂ ਦੀ ਵਹੁਟੀ ਦਾ ਸਹਾਰਾ ਲੈ ਕੇ ਆਪਣਾ ਸੱਜਾ ਹੱਥ ਉਸ ਦੁਸ਼ਟ ਪਾਸੋਂ ਛੁਡਾ ਲਿਆ ਅਤੇ ਉਧਰੋਂ ਉਸ ਦੀ ਵਹੁਟੀ ਨੇ ਭੀ ਉਸ ਦਾ ਹੱਥ ਛੱਡ ਦਿੱਤਾ। ਸਰੂਪ ਕੌਰ ਨੇ ਛੁੱਟਦਿਆਂ ਹੀ ਨੱਠਣ ਦੀ ਕੀਤੀ। ਇਹ ਦੇਖ ਕੇ ਉਸ ਪਾਪੀ ਨੇ ਹੱਲਾ ਕਰ ਕੇ ਕਿਹਾ—"ਮਤ ਜਾਵੇ ਰੀ ਮਤ ਜਾਵੈ! ਰਾਂਡਾ ਜਾ ਕੂੰ ਛੁਡਾਏਥੇ ਲਗੀ। ਮੈਂ ਅਭੀ ਜੂਤਾ ਮਾਰ ਕੇ ਯਾਕੂ ਨਿਕਾਰੇ ਦੇਤ ਹੂੰ। ਯੇ ਨਿਕਾਰਥੇ ਵਾਰੀ ਕੌਣ?" ਇਹ ਆਖਦਾ ਹੋਇਆ ਉਹ ਸਰੂਪ ਕੌਰ ਨੂੰ ਫੜਨ ਲਈ ਉਸ ਦੇ ਪਿੱਛੇ ਭੱਜਣ ਹੀ ਲੱਗਾ ਸੀ ਕਿ ਉਸ ਦੀ ਵਹੁਟੀ ਨੇ ਉਸ ਦਾ ਜੱਫਾ ਭਰ ਲਿਆ ਅਤੇ ਹੇਠਾਂ ਦੇਹ ਮਾਰਿਆ। ਪੈਰੋਂ ਜੁੱਤੀ ਲਾਹ ਕੇ ਕਾੜ ਕਾੜ ਠੋਕਣ ਲੱਗੀ ਅਤੇ ਨਾਲ ਨਾਲ ਗਾਲੀਆਂ ਦਾ ਪਰਸ਼ਾਦ ਭੀ ਦੇਂਦੀ ਗਈ—"ਆਏ ਮੋਕੂੰ ਜੂਤਾ ਮਾਰਨ ਵਾਰੇ! ਪਹਲ ਮੈਂ ਤੌ ਪੂਜਾ ਤੁਮਾਰੀ ਕਰ ਲੇਊਂ, ਫਿਰ ਤੁਮ ਹਮ ਕੇ ਜੂਤਾ ਮਾਰੀਓ।" ਇਸ ਤਰ੍ਹਾਂ ਉਸ ਨੇ ਸ਼ੰਭੂ ਰਾਮ ਦੀ ਖ਼ੂਬ ਖ਼ਬਰ ਲਈ ਇੰਨੀ ਇੱਜ਼ਤ ਹੋਣ ਪਰ ਭੀ ਸ਼ੰਭੂ ਰਾਮ ਦੀ ਨਜ਼ਰ ਹੇਠਾਂ ਪਏ ਹੋਏ ਭੀ ਸਰੂਪ ਕੌਰ ਵੱਲ ਸੀ। ਉਹ ਇਕ ਵਾਰੀ ਸਾਰਾ ਜ਼ੋਰ ਮਾਰ ਕੇ ਉਠ ਖੜਾ ਹੋਇਆ ਅਤੇ ਜਾਂਦੀ ਹੋਈ ਸਰੂਪ ਕੌਰ ਦੇ ਪਿੱਛੇ "ਅਰੇ ਗਈ ਰੇ ਗਈ ਰੇ" ਕਹਿ ਕੇ ਨੱਠਾ। ਉਸ ਦੀ

ਵਹੁਟੀ ਭੀ ਉਸ ਦੇ ਪਿੱਛੇ ਭੱਜੀ ਅਤੇ ਉਸ ਨੇ ਲੱਕੋਂ ਫੜ ਲਿਆ। ਬੱਸ ਸ਼ੰਭੂ ਰਾਮ ਸਾਰਾ ਜ਼ੋਰ ਲਾ ਥੱਕਾ, ਪਰ ਉਸ ਨੇ ਨਾ ਛੱਡਿਆ। ਉਸ ਨੇ ਵਹੁਟੀ ਨੂੰ ਦੋ ਚਾਰ ਗੰਦੀਆਂ ਗਾਲ੍ਹਾਂ ਵੀ ਕੱਢੀਆਂ, ਲੱਤਾਂ ਭੀ ਮਾਰੀਆਂ, ਪਰ ਕੁਝ ਨਾ ਬਣਿਆ। ਉਸ ਨੇ ਸਿਰਫ ਕਮਰ ਹੀ ਨਾ ਫੜ ਰਖੀ, ਸਗੋਂ ਗਾਲੀਆਂ ਦਾ ਬਦਲਾ ਭੀ ਗਾਲੀਆਂ ਵਿਚ ਦਿਤਾ, ਛੇਕੜ ਦੋਵੇਂ ਗੁੱਥਮ-ਗੁੱਥਾ ਹੋ ਗਏ। ਦੋਹਾਂ ਦੀ ਗਾਲ ਗਲੋਚੀ ਦੀ ਅਵਾਜ਼ ਸੁਣ ਕੇ ਗਲੀ ਮਹੱਲੇ ਦੇ ਲੋਕ ਦੌੜ ਆਏ ਅਤੇ ਉਹਨਾਂ ਮਸਾਂ ਮਸਾਂ ਛੁਡਾਇਆ।"

o

# ੩੩

"ਵਾਹਿਗੁਰੂ ਦੀ ਬੜੀ ਕ੍ਰਿਪਾ ਹੋ ਗਈ, ਉਸ ਦੁਸ਼ਟ ਸ਼ੰਭੂ ਦੇ ਹੱਥੋਂ ਮੈਂ ਬਚ ਗਈ, ਪਰ ਹੁਣ ਪਿੰਡ ਦੇ ਬਾਹਰ ਜਾਣ ਵਿਚ ਡਰ ਲੱਗਦਾ ਹੈ। ਰਾਤ ਪੈ ਗਈ ਹੈ ਹੁਣ ਮੈਂ ਕਿਧਰ ਜਾਵਾਂ? ਇਕ ਦੁੱਖ ਤੋਂ ਛੁਟਕਾਰਾ ਹੁੰਦਿਆਂ ਹੀ ਦੂਜਾ ਸਿਰ ਤੇ ਆ ਪੈਂਦਾ ਹੈ, ਪਰ ਜੇ ਬਾਹਰ ਨਹੀਂ ਜਾਂਦੀ ਤਾਂ ਪਿੰਡ ਵਿਚ ਰਹਿੰਦਿਆਂ ਹੋਇਆਂ ਭੀ ਡਰ ਲੱਗਦਾ ਹੈ। ਇਕ ਤਿੰਨ ਭੂਤ ਹੋਰ ਹਨ, ਇਸ ਲਈ ਬਾਹਰ ਜਾਣਾ ਹੀ ਚੰਗਾ ਹੈ।"

ਇਹ ਕਹਿੰਦੀ ਹੋਈ ਫਿਰ ਸੋਚਾਂ ਤੇ ਚਿੰਤਾ ਵਿੱਚ ਘਿਰ ਗਈ। ਉਸਨੂੰ ਪਤੀ ਮਿਲਾਪ ਦਾ ਦ੍ਰਿਸ਼ ਯਾਦ ਆਇਆ। ਉਹ ਆਪਣੇ ਭਾਗਾਂ ਨੂੰ ਕੋਸਣ ਲੱਗੀ। ਉਹ ਵਾਹਿਗੁਰੂ ਅੱਗੇ ਅਰਦਾਸ ਕਰਨ ਲੱਗੀ ਕਿ ਉਸ ਦਾ ਪਤੀ ਅਤੇ ਭਰਾ ਦਰਿਆ ਵਿਚ ਬਚ ਕੇ ਨਿਕਲ ਗਏ ਹੋਣ।

ਇਸ ਤਰ੍ਹਾਂ, ਚਿੰਤਾ, ਫਿਕਰ ਅਤੇ ਪ੍ਰਾਰਥਨਾ ਕਰਦੀ ਹੋਈ ਛੇਤੀ ਛੇਤੀ ਪਿੰਡ ਦੇ ਬਾਹਰ ਜਾ ਰਹੀ ਸੀ। ਉਸ ਪਿੰਡ ਦੇ ਗੁਆਲਿਆਂ ਤੋਂ ਡਰਦੀ ਪਿੰਡ ਦੇ ਬਾਹਰ ਤਾਂ ਨਿਕਲ ਗਈ, ਪਰ ਇਹ ਨਿਸਚੇ ਨਾ ਕਰ ਸਕੀ ਕਿ ਹੁਣ ਮੈਂ ਕਿਧਰ ਜਾਵਾਂ? ਉਸ ਨੇ ਫੇਰ ਆਪਣੇ ਮਨ ਵਿਚ ਕਿਹਾ :—

"ਹੇ ਵਾਹਿਗੁਰੂ! ਹੁਣ ਮੈਂ ਬਹੁਤ ਥੱਕ ਗਈ ਹਾਂ, ਹੁਣ ਮੇਰੇ ਵਿਚ ਕੋਈ ਦੁੱਖ ਸਹਾਰਨ ਦੀ ਸ਼ਕਤੀ ਨਹੀਂ, ਹੁਣ ਸਿਰਫ ਤੁਹਾਡਾ ਹੀ ਆਸਰਾ ਹੈ। ਹੇ ਵਾਹਿਗੁਰੂ! ਜਾਂ ਤਾਂ ਹੁਣ ਮੈਨੂੰ ਆਪਣਾ ਸੁਆਮੀ ਮਿਲਾ ਦੇਹ, ਨਹੀਂ ਤਾਂ ਇਹ ਰੂਪ ਲੈ ਲੈ ਅਤੇ ਮੈਨੂੰ ਕਾਲੀ ਚੁੜੇਲ ਕਰ ਦੇਹ।"

ਦੁੱਖ ਪਰ ਦੁੱਖ ਅਤੇ ਕਸ਼ਟ ਪੁਰ ਕਸ਼ਟ ਸਹਾਰਦੇ ਹੋਏ ਸਰੂਪ ਕੌਰ ਦਾ ਹਿਰਦਾ ਕਠੋਰ ਹੋ ਗਿਆ ਸੀ, ਉਸ ਨੇ ਆਪਣੇ ਹਿਰਦੇ ਦੀ ਕੋਮਲਤਾ ਕੋਲ ਨੂੰ ਦੇ ਕੇ ਆਪਣਾ ਹਿਰਦਾ ਪੱਥਰ ਵਰਗਾ ਕਰ ਲਿਆ ਸੀ। ਉਹ ਵਿਪਦਾ ਵਿਚ

ਰੋਂਦੀ ਬੇਸ਼ੱਕ ਸੀ, ਉਸ ਦੀਆਂ ਅੱਖਾਂ ਵਿਚੋਂ ਹੰਝੂਆਂ ਦੀ ਧਾਰ ਭੀ ਵਗ ਤੁਰਦੀ ਸੀ, ਉਸ ਦਾ ਹਿਰਦਾ ਭੈ ਅਤੇ ਦੁੱਖ ਨਾਲ ਕੰਬਣ ਭੀ ਲੱਗ ਜਾਂਦਾ ਸੀ, ਪਰ ਉਸ ਦਾ ਇਹ ਰੋਣਾ ਧੋਣਾ ਅਤੇ ਕੰਬਣਾ ਪਹਿਲਾਂ ਵਰਗਾ ਨਹੀਂ ਸੀ। ਜਿਸ ਵੇਲੇ ਪ੍ਰਾਰਥਨਾ ਕਰਦੀ ਹੋਈ ਓਹ ਪਿੰਡ ਦੇ ਬਾਹਰ ਨਿਕਲ ਆਈ ਤਾਂ ਇਕ ਵਾਰੀ ਉਸ ਨੇ ਫੇਰ ਉਸੇ ਦਰਿਆ ਦੇ ਕੰਢੇ ਜਿੱਥੇ ਸੰਜੋਗ ਵਿਜੋਗ ਦੀ ਲੜਾਈ ਹੋਈ ਸੀ, ਜਾਣ ਦਾ ਸੰਕਲਪ ਕੀਤਾ।

ਉਹ ਰਾਤ ਚਾਨਣ ਪੱਖ ਦੀ ਹੋਣ ਪਰ ਭੀ ਬੱਦਲਾਂ ਨਾਲ ਕਾਲੀ ਹੋ ਰਹੀ ਸੀ, ਅਕਾਸ਼ ਵਿਚ ਸਹੁੰ ਖਾਣ ਨੂੰ ਭੀ ਕੋਈ ਤਾਰਾ ਨਜ਼ਰ ਨਹੀਂ ਆਉਂਦਾ ਸੀ। ਬੱਦਲ ਗਰਜਦੇ ਅਤੇ ਬਿਜਲੀਆਂ ਚਮਕ ਰਹੀਆਂ ਸਨ। ਥੋੜ੍ਹੀ ਦੇਰ ਪਿੱਛੋਂ ਪਤਾਸੇ ਪਤਾਸੇ ਜੇਡੀਆਂ ਬੂੰਦਾਂ ਭੀ ਕਿਣਮਿਣ ਕਰ ਕੇ ਉਤਰ ਪਈਆਂ। ਸਰੂਪ ਕੌਰ ਨੂੰ ਰਾਹ ਤਾਂ ਬਿਲਕੁਲ ਆਉਂਦਾ ਹੀ ਨਹੀਂ ਸੀ, ਉਹ ਗੁਰੂ ਭਰੋਸੇ ਦਰਿਆ ਦੇ ਕੰਢੇ ਜਾਣ ਲਈ ਸੇਧ ਕੀਤੀ ਜਾ ਰਹੀ ਸੀ, ਜਾਂਦਿਆਂ ਜਾਂਦਿਆਂ ਉਸ ਨੂੰ ਕੰਡੇ ਚੁਭੇ ਅਤੇ ਕਈ ਠੋਕਰਾਂ ਲੱਗੀਆਂ। ਉਹ ਇਹਨਾਂ ਦੁੱਖਾਂ ਨੂੰ ਤੁੱਛ ਕਰਕੇ ਜਾਣ ਰਹੀ ਸੀ। ਮੀਂਹ ਵਿਚ ਭਿਜਦੀ, ਠੋਕਰਾਂ ਖਾਂਦੀ, ਨਦੀਆਂ ਨਾਲੇ ਟੱਪਦੀ, ਪੈਰਾਂ ਨੂੰ ਕੰਡਿਆਂ ਨਾਲ ਛਾਨਣੀ ਕਰਦੀ ਡਿੱਗਦੀ ਢਹਿੰਦੀ, ਜਦ ਅੱਠ ਨੌਂ ਕੋਹ ਨਿਕਲ ਗਈ ਤਾਂ ਅੰਮ੍ਰਿਤ ਵੇਲਾ ਹੋ ਗਿਆ। ਸਰੂਪ ਕੌਰ ਨੇ ਚੁਫੇਰੇ ਨਜ਼ਰ ਮਾਰ ਕੇ ਡਿੱਠਾ, ਪਰ ਦਰਿਆ ਦਾ ਕਿਧਰੇ ਪਤਾ ਨਾ ਲੱਗਾ। ਉਸ ਦੇ ਮਨ ਵਿਚ ਕੁਝ ਸ਼ੱਕ ਤਾਂ ਪਿਆ, ਪਰ ਉਸ ਨੇ ਤੁਰਨਾ ਨਾ ਛੱਡਿਆ। ਤੁਰਦੀ ਤੁਰਦੀ ਜਦ ਕਰੀਬ ਸੱਤ ਅੱਠ ਵਜੇ ਇਕ ਪਿੰਡ ਦੇ ਪਾਸ ਪਹੁੰਚੀ ਤਾਂ ਬਾਹਰਵਾਰ ਇਕ ਬ੍ਰਿਧ ਮਨੁੱਖ ਜਿਸ ਦੀ ਚਿੱਟੀ ਅਤੇ ਲੰਬੀ ਦਾੜ੍ਹੀ, ਕਪੜੇ ਭੀ ਸਰੀਰ ਦੇ ਸਾਰੇ ਚਿੱਟੇ, ਇਕ ਹੱਥ ਵਿਚ ਸਿਮਰਨਾ ਅਤੇ ਇਕ ਹੱਥ ਵਿਚ ਪਾਣੀ ਦਾ ਗੜਵਾ ਲੈ ਕੇ ਬਾਹਰ ਜੰਗਲ ਹੋਣ ਜਾ ਰਿਹਾ ਸੀ, ਸਰੂਪ ਕੌਰ ਨੇ ਚਿਹਰੇ ਤੋਂ ਇਹ ਮਲੂਮ ਕੀਤਾ ਕਿ ਇਹ ਕੋਈ ਗੁਰੂ ਦਾ ਸਿੱਖ ਹੈ। ਉਹ ਮੂੰਹੋਂ ਵਾਹਿਗੁਰੂ ਵਾਹਿਗੁਰੂ ਕਰਦਾ ਅਤੇ ਹੱਥ ਦਾ ਸਿਮਰਨਾ ਫੇਰੀ ਜਾਂਦਾ ਸੀ। ਸਰੂਪ ਕੌਰ ਨੇ ਪਾਸ ਪਹੁੰਚ ਕੇ ਉਸ ਨੂੰ 'ਸਤਿ ਸ੍ਰੀ ਅਕਾਲ' ਬੁਲਾਈ, ਜਿਸ ਦੇ ਉੱਤਰ ਵਿਚ ਉਸ ਬ੍ਰਿਧ ਨੇ ਭੀ ਵੱਡੇ ਪ੍ਰੇਮ ਨਾਲ

'ਸਤਿ ਸ੍ਰੀ ਅਕਾਲ' ਕਿਹਾ। ਇਸ ਤਰ੍ਹਾਂ ਮੇਲ ਹੋਣ ਦੇ ਪਿੱਛੋਂ ਸਰੂਪ ਕੌਰ ਨੇ ਪੁੱਛਿਆ :–

"ਬਾਬਾ ਜੀ ! ਏਥੋਂ ਦਰਿਆ ਕੇਡੀ ਕੁ ਦੂਰ ਹੈ ?"

ਉਸ ਨੇ ਕਿਹਾ "ਧੀਏ ! ਉਂਞ ਤਾਂ ਦਰਿਆ ਏਥੋਂ ਪੰਦਰਾਂ ਕੁ ਕੋਹ ਹੋਵੇਗਾ, ਪਰ ਜੇਕਰ ਤੈਂ ਪਾਰ ਜਾਣਾ ਹੋਵੇ ਤਾਂ ਘਾਟ ਏਥੋਂ ਕੋਈ ਪੰਝੀ ਕੋਹ ਹੋਵੇਗਾ।"

"ਪੰਝੀ ਕੋਹ ? ਤਦ ਤਾਂ ਮੈਂ ਰਾਹ ਭੁੱਲ ਗਈ। ਚੰਗਾ ! ਜੋ ਹੋਇਆ ਸੋ ਹੋਇਆ, ਹੁਣ ਮੈਂ ਮੁੜ ਜਾਵਾਂ।"

"ਧੀਏ ! ਤੂੰ ਕੌਣ ਹੈਂ ? ਅਤੇ ਇਸ ਉਮਰ ਵਿਚ ਇਕੱਲੀ ਜੰਗਲ ਵਿਚ ਕਿਉਂ ਭਟਕਦੀ ਹੈਂ ? ਤੇਰੇ ਨਾਲ ਦੇ ਆਦਮੀ ਕਿਥੇ ਹਨ ? ਕੀ ਤੂੰ ਉਨ੍ਹਾਂ ਨਾਲੋਂ ਵਿਛੜ ਗਈ ਹੈਂ ?"

ਭਾਵੇਂ ਸਰੂਪ ਕੌਰ ਆਪਣੀ ਦੁੱਖਾਂ-ਭਰੀ ਕਹਾਣੀ ਸੁਣਾ ਕੇ ਕਈ ਵਾਰ ਧੋਖਾ ਖਾ ਚੁਕੀ ਸੀ ਅਤੇ ਹੁਣ ਚੁਪ ਰਹਿਣਾ ਚਾਹੁੰਦੀ ਸੀ ਪਰ ਉਸ ਬ੍ਰਿਧ ਦੇ ਸੁਭਾਵ ਅਤੇ ਪ੍ਰਭਾਵ ਨੂੰ ਦੇਖ ਕੇ ਉਸ ਦੇ ਮਨ ਨੇ ਅਜਿਹੀ ਗਵਾਹੀ ਦਿੱਤੀ ਕਿ ਜਿਸ ਤਰ੍ਹਾਂ ਉਹਨਾਂ ਲੋਕਾਂ ਪਾਸੋਂ ਤੈਨੂੰ ਧੋਖਾ ਮਿਲ ਚੁਕਾ ਹੈ, ਉਸ ਤਰ੍ਹਾਂ ਇਸ ਬਿਰਧ ਪਾਸੋਂ ਤੈਨੂੰ ਨਹੀਂ ਮਿਲੇਗਾ। ਇਹ ਮਨੁੱਖ ਪਹਿਲਾਂ ਤਾਂ ਬਿਰਧ ਹੈ ਅਰ ਫੇਰ ਗੁਰੂ ਦਾ ਸਿੰਘ ਹੈ। ਇਸ ਲਈ ਉਸ ਪਰ ਕੁਝ ਭਰੋਸਾ ਕਰ ਕੇ ਸਰੂਪ ਕੌਰ ਨੇ ਕਿਹਾ :–

"ਬਾਬਾ ਜੀ ! ਮੇਰੀ ਗੱਲ ਕੀ ਪੁਛਦੇ ਹੋ ? ਮੈਂ ਤਾਂ ਵਿਪਦਾ ਦੀ ਮਾਰੀ ਹਾਂ, ਆਪਣੇ ਪਤੀ ਨਾਲੋਂ ਵਿਛੁੜੀ ਹੋਈ ਜੰਗਲ ਜੰਗਲ ਭਟਕਦੀ ਅਤੇ ਮਾਰੀ ਮਾਰੀ ਫਿਰਦੀ ਹਾਂ। ਇਕ ਵਾਰੀ ਦਰਿਆ ਦੇ ਪਾਰ ਉਹਨਾਂ ਦੇ ਦਰਸ਼ਨ ਦੇ ਭੀ ਹੋ ਚੁਕੇ ਹਨ ਅਤੇ ਮੈਂ ਉਹਨਾਂ ਲਈ ਉਥੇ ਠਹਿਰਨਾ ਭੀ ਚਾਹੁੰਦੀ ਸਾਂ ਕਿ ਪਾਪੀ ਅਤੇ ਬਦਮਾਸ਼ ਗੁਆਲਿਆਂ ਨੇ ਮੈਨੂੰ ਬੰਨ੍ਹ ਲਿਆ ਅਤੇ ਆਪਣੇ ਪਿੰਡ ਲੈ ਗਏ। ਮੇਰੀ ਇਹ ਦਸ਼ਾ ਦੇਖ ਕੇ ਮੇਰੇ ਪਤੀ ਜੀ ਭੀ ਮੈਨੂੰ ਛੁਡਾਉਣ ਲਈ ਦਰਿਆ ਵਿਚ ਕੁਦ ਪਏ, ਪਰ ਉਸ ਵੇਲੇ ਦਰਿਆ ਬਹੁਤ ਚੜ੍ਹਿਆ ਹੋਇਆ ਸੀ, ਉਹਨਾਂ ਨੂੰ ਦਰਿਆ ਨੇ ਸਿੱਧਾ ਰਾਹ ਨਾ ਦਿਤਾ ਅਤੇ ਰੋੜ੍ਹ ਕੇ ਲੈ ਗਿਆ। ਹੁਣ ਉਹਨਾਂ ਗੁਆਲਿਆਂ

ਪਾਸੋਂ ਵਾਹਿਗੁਰੂ ਨੇ ਮੈਨੂੰ ਬਚਾ ਲਿਆ, ਮੈਂ ਉਹਨਾਂ ਪਾਸੋਂ ਨੱਠ ਕੇ ਸਾਰੀ ਰਾਤ ਤੁਰਦੀ ਰਹੀ ਹਾਂ। ਮੇਰਾ ਖਿਆਲ ਤਾਂ ਦਰਿਆ ਦੇ ਉਸ ਥਾਂ ਪੁਰ ਜਾਣ ਦਾ ਸੀ, ਜਿੱਥੇ ਮੈਨੂੰ ਸੁਆਮੀ ਜੀ ਦੇ ਦਰਸ਼ਨ ਹੋਏ ਸਨ, ਪਰ ਮੈਂ ਰਾਹ ਭੁਲ ਏਧਰ ਆ ਪਈ। ਹੁਣ ਕਿਰਪਾ ਕਰ ਕੇ ਤੁਸੀਂ ਮੈਨੂੰ ਸਿੱਧਾ ਰਾਹ ਦੱਸ ਦਿਓ, ਜਿਸ ਤਰ੍ਹਾਂ ਮੈਂ ਫੇਰ ਉਥੇ ਪਹੁੰਚ ਜਾਵਾਂ। ਉਥੇ ਜਾ ਕੇ ਇਕ ਵਾਰੀ ਉਹਨਾਂ ਦੀ ਖੋਜ ਕਰਾਂ, ਜੇਕਰ ਉਹ ਨਿਕਲ ਆਏ ਹੋਣਗੇ ਤਾਂ ਮੈਂ ਭੀ ਜੀਆਂਗੀ, ਨਹੀਂ ਤਾਂ ਮੈਂ ਭੀ ਡੁੱਬ ਮਰਾਂਗੀ।"

"ਨਹੀਂ ਧੀਏ! ਤੇਰੇ ਡੁੱਬਣ ਦਾ ਕੋਈ ਕੰਮ ਨਹੀਂ, ਮੈਂ ਇਨ੍ਹੀਂ ਦਿਨੀਂ ਪੰਜਾਹ ਕੋਹ ਦੇ ਅੰਦਰ ਕੋਈ ਮਨੁੱਖ ਡੁੱਬਾ ਨਹੀਂ ਸੁਣਿਆਂ, ਤੇਰਾ ਮਨੁੱਖ ਚੰਗਾ ਤਾਰੂ ਹੋਵੇਗਾ ਤਾਂ ਦਰਿਆ ਵਿਚ ਠਿੱਲ੍ਹ ਪਿਆ, ਓਹ ਜ਼ਰੂਰ ਬਚ ਨਿਕਲਿਆ ਹੋਵੇਗਾ। ਅਜ ਕਲ ਏਧਰ ਲੁੱਚੇ ਲਫੰਗੇ ਭੀ ਬਹੁਤ ਹੋ ਗਏ ਹਨ, ਅਤੇ ਭਲੇਮਾਣਸ ਦਾ ਜ਼ਮਾਨਾ ਨਹੀਂ। ਫਿਰ ਤੇਰਾ ਰੂਪ ਰੰਗ ਅਜਿਹਾ ਹੈ, ਜਿਸ ਕਰ ਕੇ ਜ਼ਰੂਰ ਤੈਨੂੰ ਕੋਈ ਦੁਖ ਦੇਵੇਗਾ।"

"ਬਾਬਾ ਜੀ! ਤੁਹਾਡਾ ਕਹਿਣਾ ਠੀਕ ਹੈ, ਪਰ ਮੈਂ ਹੁਣ ਉਥੇ ਨਾ ਜਾਵਾਂ ਤਾਂ ਕੀ ਕਰਾਂ? ਕਿਸੇ ਤਰ੍ਹਾਂ ਉਹਨਾਂ ਦਾ ਪਤਾ ਤਾਂ ਮੈਨੂੰ ਜ਼ਰੂਰ ਕੱਢਣਾ ਚਾਹੀਦਾ ਹੈ। ਉਹਨਾਂ ਦੇ ਬਿਨਾਂ ਮੈਂ ਜੀਉ ਕੇ ਕੀ ਕਰਾਂਗੀ।"

"ਧੀਏ! ਜ਼ਰੂਰ ਤੇਰਾ ਜੀਊਣਾ ਉਸੇ ਨਾਲ ਹੈ, ਪਰ ਤੂੰ ਹੁਣ ਜੰਗਲ ਜੰਗਲ ਭਟਕਦੀ ਨਾ ਫਿਰ, ਵਾਹਿਗੁਰੂ ਉੱਪਰ ਭਰੋਸਾ ਕਰ ਕੇ ਟਿਕੇ ਪਿੰਡ ਵਿਚ ਰਹੁ। ਉਸ ਦੇ ਉਤੇ ਭਰੋਸਾ ਰਖੇਂਗੀ ਤਾਂ ਉਹ ਜ਼ਰੂਰ ਤੈਨੂੰ ਮਿਲਾ ਦੇਵੇਗਾ। ਵਾਹਿਗੁਰੂ ਆਪ ਹੀ ਉਸ ਨੂੰ ਪਰੇਰ ਕੇ ਇਥੇ ਲੈ ਆਵੇਗਾ। ਮੈਨੂੰ ਤੇਰੀ ਦਸ਼ਾ ਪੁਰ ਬਹੁਤ ਤਰਸ ਆਉਂਦਾ ਹੈ। ਮੈਥੋਂ ਜਿੰਨੀ ਬਣ ਆਵੇਗੀ ਤੇਰੀ ਸੇਵਾ ਕਰਾਂਗਾ। ਤੇਰਾ ਮਨ ਕਰੇ ਤਾਂ ਮੇਰੇ ਘਰ ਚਲ ਕੇ ਰਹੁ।"

"ਬਾਬਾ ਜੀ! ਮੈਨੂੰ ਹੁਣ ਪਿੰਡ ਵਿਚ ਜਾਂਦਿਆਂ ਬਹੁਤ ਡਰ ਲਗਦਾ ਹੈ। ਮੈਂ ਇਕ ਦੋ ਵਾਰੀ ਨਹੀਂ ਕਈ ਵਾਰੀ ਧੋਖਾ ਖਾ ਚੁਕੀ ਹਾਂ। ਆਪ ਬੇਸ਼ੱਕ ਭਲੇ ਮਨੁੱਖ ਜਾਪਦੇ ਹੋ, ਪਰ ਇਕ ਵਾਰੀ ਮੈਂ ਇਕ ਭਲੇ ਮਨੁੱਖ ਦੇ ਘਰ ਜਾ ਕੇ ਭੀ ਦੁੱਖ ਪਾ ਚੁਕੀ ਹਾਂ। ਮੈਨੂੰ ਜੰਗਲ ਦਾ ਰਾਹ ਦੱਸ ਦਿਓ! ਬਗੈਰ ਪਤੀ ਦੇ ਮੈਂ ਪਿੰਡ

ਵਿਚ ਜਾ ਕੇ ਕੀ ਕਰਾਂਗੀ ?"

"ਧੀਏ ! ਬੇਸ਼ਕ, ਤੇਰਾ ਵਿਚਾਰ ਠੀਕ ਹੈ, ਪਰ ਅਸੀਂ ਇਸ ਵੇਲੇ ਤਿੰਨ ਮਨੁੱਖ ਹਾਂ, ਇਕ ਮੈਂ ਇਕ ਮੇਰੀ ਵਹੁਟੀ ਅਤੇ ਇਕ ਮੇਰੀ ਸੌ ਵਰ੍ਹੇ ਦੀ ਮਾਤਾ ਹੈ। ਹੋਰ ਮੇਰੇ ਘਰ ਵਿਚ ਕੋਈ ਮਨੁੱਖ ਨਹੀਂ, ਅਤੇ ਨਾ ਮੇਰਾ ਪਿੰਡ ਵਿਚ ਹੀ ਕੋਈ ਰਿਸ਼ਤੇਦਾਰ ਹੈ। ਤੂੰ ਡਰ ਨਹੀਂ, ਪਰਮੇਸ਼ਰ ਤੇਰੀ ਰਖਿਆ ਕਰੇਗਾ। ਉਹੋ ਮੇਰੀ ਗੱਲ ਨਿਭਾਵੇਗਾ, ਅਤੇ ਉਸੇ ਦੇ ਭਰੋਸੇ ਮੈਂ ਤੈਨੂੰ ਘਰ ਲੈ ਜਾਣਾ ਚਾਹੁੰਦਾ ਹਾਂ।"

"ਅੱਛਾ ਬਾਬਾ ਜੀ ! ਆਪ ਗੁਰੂ ਦੇ ਸਿੰਘ ਅਤੇ ਭਗਤ ਹੋ, ਭਗਤਾਂ ਦੀ ਸੁਣਨ ਵਾਲਾ ਵਾਹਿਗੁਰੂ ਹੈ, ਮੈਨੂੰ ਜਿਸ ਤਰ੍ਹਾਂ ਹੁਕਮ ਕਰੋ ਮੈਂ ਤਿਆਰ ਹਾਂ। ਮੈਂ ਬਹੁਤ ਦੁੱਖ ਪਾ ਚੁਕੀ ਹਾਂ, ਇਸ ਲਈ ਮੈਨੂੰ ਹੁਣ ਦੁੱਖਾਂ ਦਾ ਡਰ ਨਹੀਂ।"

ਉਸ ਬਿਰਧ ਦੇ ਮੂੰਹੋਂ ਮਿੱਠੇ ਅਤੇ ਭਗਤੀ ਭਰੇ ਬਚਨ ਸੁਣ ਕੇ ਸਰੂਪ ਕੌਰ ਨੂੰ ਨਿਸਚਾ ਹੋ ਗਿਆ। ਭਾਵੇਂ ਉਸ ਨੂੰ ਵੇਸਵਾ ਦੀਆਂ ਗੱਲਾਂ ਅਤੇ ਬਾਬੂ ਦੇਵੀ ਸਹਾਇ ਦੇ ਬਚਨਾਂ ਉੱਪਰ ਭੀ ਨਿਸਚਾ ਹੋ ਗਿਆ ਸੀ, ਪਰ ਉਸ ਨਿਸਚੇ ਵਿਚ ਅਤੇ ਇਸ ਨਿਸਚੇ ਵਿਚ ਬਹੁਤ ਫਰਕ ਸੀ। ਇਹ ਨਿਸਚਾ ਉਸ ਤਰ੍ਹਾਂ ਦਾ ਸੀ, ਜਿਸ ਤਰ੍ਹਾਂ ਉਸ ਦੇ ਮਨ ਵਿਚ ਸਰਦਾਰ ਜਗਜੀਵਨ ਸਿੰਘ ਦੇ ਘਰ ਜਾਣ ਵੇਲੇ ਹੋਇਆ ਸੀ। ਓਹ ਜਿਉਂ ਜਿਉਂ ਉਸ ਪਿੰਡ ਵਿਚ ਜਾ ਰਹੀ ਸੀ, ਤਿਉਂ ਤਿਉਂ ਉਸ ਦੇ ਮਨ ਵਿਚ ਖ਼ੁਸ਼ੀ ਵਧਦੀ ਜਾਂਦੀ ਸੀ, ਉਸ ਦੇ ਸ਼ੁਭ ਅੰਗ ਫਰਕ ਫਰਕ ਕੇ ਇਸ ਗੱਲ ਦੀ ਗਵਾਹੀ ਦੇ ਰਹੇ ਸਨ ਕਿ ਹੁਣ ਤੇਰੇ ਚੰਗੇ ਦਿਨ ਆ ਗਏ ਹਨ।

ਘਰ ਜਾ ਕੇ ਉਸ ਬਿਰਧ ਨੇ ਆਪਣੀ ਵਹੁਟੀ ਨੂੰ ਕਿਹਾ, ਲੈ ਭਗਵਾਨੇ ! ਤੇਰੀ ਧੀ ਅੱਜ ਤੇਰੇ ਘਰ ਆਈ ਹੈ, ਇਸ ਨੂੰ ਪਿਆਰ ਦੇਹ ਅਤੇ ਇਸ ਦੀ ਸੇਵਾ ਕਰ, ਵਾਹਿਗੁਰੂ ਨੇ ਤੈਨੂੰ ਪਲੀ ਪਲਾਈ ਧੀ ਤੇਰੇ ਘਰ ਭੇਜ ਦਿੱਤੀ। ਉਸ ਬਿਰਧ ਦੀ ਵਹੁਟੀ ਖ਼ੁਸ਼ੀ ਖ਼ੁਸ਼ੀ ਆਈ ਅਤੇ ਸਰੂਪ ਕੌਰ ਨੂੰ ਜੱਫੀ ਪਾ ਕੇ ਮਿਲੀ। ਉਹਨਾਂ ਦਾ ਉਸ ਵੇਲੇ ਦਾ ਮਿਲਾਪ ਇਸ ਤਰ੍ਹਾਂ ਦਾ ਸੀ, ਜਿਸ ਤਰ੍ਹਾਂ ਦਾ ਸੱਕੀਆਂ ਮਾਵਾਂ ਧੀਆਂ ਵਿਚ ਹੁੰਦਾ ਹੈ। ਦੋਹਾਂ ਦੀਆਂ ਅੱਖਾਂ ਵਿਚ ਪ੍ਰੇਮ ਦੇ ਹੰਝੂ ਆ ਗਏ। ਪੰਜ ਚਾਰ ਮਿੰਟ ਦੇ ਬਾਦ ਦੋਵੇਂ ਜਣੀਆ ਵੱਖ ਹੋਈਆਂ ਅਤੇ ਉਸ ਨੇ ਸਰੂਪ ਕੌਰ ਨੂੰ ਅੰਦਰ ਜਾ ਕੇ ਆਪਣੀ ਸੱਸ ਦਾ ਦਰਸ਼ਨ ਕਰਾਇਆ। ਸਰੂਪ ਕੌਰ ਨੇ ਉਸ ਦੇ ਚਰਨਾਂ ਉੱਤੇ ਸਿਰ ਰੱਖ ਕੇ ਮੱਥਾ

ਟੇਕਿਆ। ਉਸ ਨੇ ਬਾਹੋਂ ਫੜ ਕੇ ਉਸ ਨੂੰ ਗਲ ਨਾਲ ਲਾ ਲਿਆ। ਉਹ ਬ੍ਰਿਧ ਮਾਈ ਸਵਾ ਸੌ ਵਰ੍ਹੇ ਦੀ ਉਮਰ ਹੋਣ ਪਰ ਭੀ ਚੰਗਾ ਸੁਣ ਸਕਦੀ ਅਤੇ ਬੋਲਦੀ ਸੀ। ਉਸ ਨੇ ਸਿਰ ਤੇ ਹੱਥ ਫੇਰਦਿਆਂ ਹੋਇਆਂ ਪੁੱਛਿਆ :–

'ਬੱਚੀ ! ਤੂੰ ਕਿਥੋਂ ਆਈ ਹੈਂ, ਤੇਰਾ ਕੀ ਨਾਮ ਹੈ ?"

"ਮਾਤਾ ਜੀ ! ਮੈਂ ਬਹੁਤ ਦੂਰੋਂ ਆਈ ਹਾਂ ਅਤੇ ਮੇਰਾ ਨਾਮ ਸਰੂਪ ਕੌਰ ਹੈ ?"

"ਚੰਗਾ ਹੈ, ਬੱਚੀਏ, ਚੰਗਾ ਹੈ। ਤੇਰਾ ਨਾਮ ਸੱਚ ਮੁੱਚ ਤੇਰੇ ਰੂਪ ਵਰਗਾ ਹੈ। ਅੱਛਾ ! ਤੂੰ ਏਧਰ ਕਿਸ ਤਰ੍ਹਾਂ ਆਈ ?"

"ਮਾਤਾ ਜੀ ! ਮੇਰੀ ਕਹਾਣੀ ਬਹੁਤ ਲੰਬੀ ਹੈ, ਤੁਸੀਂ ਸੁਣ ਕੇ ਕੀ ਕਰੋਗੇ ?"

"ਬੱਚੀ ! ਕੁਛ ਤਾਂ ਸੁਣਾ। ਮੇਰਾ ਚਿੱਤ ਤੇਰੀਆਂ ਦੋ ਚਾਰ ਗੱਲਾਂ ਸੁਣਨ ਨੂੰ ਕਰਦਾ ਹੈ।"

"ਮਾਤਾ ਜੀ ! ਮੇਰੀ ਕਹਾਣੀ ਸੁਣ ਕੇ ਤੁਹਾਨੂੰ ਦੁੱਖ ਪ੍ਰਾਪਤ ਹੋਵੇਗਾ। ਮੈਂ ਭਾਰੇ ਭਾਰੇ ਦੁੱਖ ਅਤੇ ਕਸ਼ਟ ਭੋਗੇ ਹਨ।"

"ਬੱਚੀ ! ਤੂੰ ਨਿਸੰਗ ਆਖ। ਤੇਰੇ ਦੁੱਖ ਅਤੇ ਕਸ਼ਟ ਸੁਣ ਕੇ ਮੈਂ ਭੀ ਪਵਿੱਤਰ ਹੋ ਜਾਵਾਂਗੀ।"

ਉਸ ਬ੍ਰਿਧ ਮਾਈ ਦਾ ਹਠ ਵੇਖ ਕੇ ਸਰੂਪ ਕੌਰ ਨੇ ਆਦ ਤੋਂ ਆਪਣੀ ਕਹਾਣੀ ਸੁਨਾਉਣੀ ਸ਼ੁਰੂ ਕੀਤੀ। ਉਹ ਬ੍ਰਿਧ ਮਨੁੱਖ ਭਾਈ ਭਾਨ ਸਿੰਘ ਭੀ ਆਪਣੀ ਮਾਤਾ ਦੇ ਪਾਸ ਆ ਬੈਠਾ ਅਤੇ ਸਰੂਪ ਕੌਰ ਦੀ ਕਹਾਣੀ ਸੁਣਨ ਲੱਗਾ। ਸੁਣਦੇ ਸੁਣਦੇ ਤਿੰਨੇ ਜਣੇ ਰੋਂਦੇ ਗਏ ਅਤੇ ਸ਼ਾਬਾਸ਼ ! ਸ਼ਾਬਾਸ਼ ! ਮੂੰਹੋਂ ਆਖਦੇ ਗਏ। ਉਸ ਦੇ ਚੁਪ ਕਰ ਜਾਣ ਪਿੱਛੋਂ ਪੰਦਰਾਂ ਵੀਹ ਮਿੰਟ ਤੱਕ ਚੁਪ ਛਾਈ ਰਹੀ ਅਤੇ ਕੋਈ ਗੱਲ ਨਾ ਕਰ ਸਕਿਆ, ਪਰ ਨੇਤ੍ਰਾਂ ਵਿਚ ਪਾਣੀ ਚੌਹਾਂ ਦੇ ਵਗਦਾ ਰਿਹਾ; ਅੰਤ ਵਿਚ ਉਸ ਬ੍ਰਿਧ ਮਾਈ ਨੇ ਉਸ ਚੁਪ ਨੂੰ ਤੋੜਿਆ ਅਤੇ ਸਰੂਪ ਕੌਰ ਨੂੰ ਕਿਹਾ :–

"ਮੇਰੀ ਪਿਆਰੀ ਬੱਚੀ ! ਤੂੰ ਧੰਨ ਹੈਂ ! ਤੇਰੀ ਧੰਨ ਕਮਾਈ ਹੈ ! ਸਿੱਖਾਂ ਦੀਆਂ ਧੀਆਂ ਹੋਣ ਤਾਂ ਤੇਰੇ ਵਰਗੀਆਂ ਪਤਿਬ੍ਰਤਾ ਹੋਣ। ਤੂੰ ਆਪਣੀ ਅਗਲੀ

ਪਿਛਲੀ ਦੋਂਹ ਕੁਲਾਂ ਨੂੰ ਰੌਸ਼ਨ ਕੀਤਾ ਹੈ, ਤੂੰ ਆਪਣੀਆਂ ਇੱਕੀ ਕੁਲਾਂ ਦੀ ਤਾਰਨ ਵਾਲੀ ਹੈਂ। ਧੀਏ ! ਤੂੰ ਹੁਣ ਚਿੰਤਾ ਨਾ ਕਰ, ਵਾਹਿਗੁਰੂ ਥੋੜੇ ਦਿਨਾਂ ਵਿਚ ਹੀ ਤੈਨੂੰ ਆਪਣਾ ਪਤੀ ਮਿਲਾਵੇਗਾ।"

"ਮਾਤਾ ਜੀ ! ਤੁਹਾਡੀ ਅਸੀਸ ਪ੍ਰਾਪਤ ਕਰਕੇ ਮੇਰਾ ਮਨ ਸਾਖੀ ਦੇਂਦਾ ਹੈ ਕਿ ਮੇਰਾ ਮਨੋਰਥ ਜ਼ਰੂਰ ਪੂਰਾ ਹੋਵੇਗਾ। ਮੈਂ ਉਨ੍ਹਾਂ ਪਿੱਛੇ ਬਹੁਤ ਬਹੁਤ ਦੁੱਖ ਪਾ ਚੁੱਕੀ ਹਾਂ, ਪਰ ਹਾਇ ! ਦਰਿਆ ਵਿਚੋਂ ਉਹ ਸਹੀ ਸਲਾਮਤ ਬਚ ਨਿਕਲੇ।"

"ਧੀਏ ! ਚਿੰਤਾ ਨਾ ਕਰ, ਵਾਹਿਗੁਰੂ ਬਹੁਤ ਛੇਤੀ ਤੇਰੀ ਆਸ ਪੂਰਨ ਕਰੇਗਾ। ਬਸੰਤੀਏ ਧੀਏ ! ਆਪਣੀ ਇਸ ਬੱਚੀ ਨੂੰ ਜਾ ਕੇ ਇਸ਼ਨਾਨ ਕਰਾ ਅਤੇ ਪ੍ਰੇਮ ਨਾਲ ਪਾਸ ਬੈਠਾ ਕੇ ਫੇਰ ਪ੍ਰਸ਼ਾਦ ਛਕਾ। ਵਾਹਿਗੁਰੂ ਤੈਨੂੰ ਪਲੀ ਪਲਾਈ ਧੀ ਭੇਜ ਦਿੱਤੀ ਹੈ, ਭਈ ਤੈਨੂੰ ਮੇਹਨਤ ਨਾ ਕਰਨੀ ਪਵੇ।"

"ਚੱਲ ਬੇਟੀ, ਚੱਲ ਕੇ ਇਸ਼ਨਾਨ ਕਰਕੇ ਪ੍ਰਸ਼ਾਦ ਛੱਕ"

ਬ੍ਰਿਧ ਮਾਈ—"ਜਾ ਬੱਚੀ ਇਸ ਦੇ ਨਾਲ ਜਾਹ, ਇਸ ਨੂੰ ਆਪਣੀ ਸੱਕੀ ਮਾਂ ਕਰਕੇ ਸਮਝ, ਸੰਗੀਂ ਨਾਂ, ਇਹ ਤੇਰਾ ਆਪਣਾ ਘਰ ਹੈ, ਜੋ ਕੁਛ ਤੇਰੇ ਮਨ ਆਵੇ ਹੁਕਮ ਕਰ।"

"ਬਹੁਤ ਭਲਾ ਮਾਤਾ ਜੀ" ਆਖ ਕੇ ਸਰੂਪ ਕੌਰ ਉੱਠੀ ਅਤੇ ਉਸ ਨੇ ਬ੍ਰਿਧਾ ਦੇ ਚਰਨਾਂ ਉੱਪਰ ਮੱਥਾ ਟੇਕਿਆ। ਬ੍ਰਿਧਾ ਨੇ ਫੜ ਕੇ ਉਸ ਨੂੰ ਗਲ ਨਾਲ ਲਾਇਆ ਅਤੇ ਪਿਆਰ ਦਿੱਤਾ।

ਮਾਈ ਬਸੰਤ ਕੌਰ ਨੇ ਆਪ ਪਾਣੀ ਦਾ ਡੋਲ ਲਿਆ ਕੇ ਸਰੂਪ ਕੌਰ ਨੂੰ ਇਸ਼ਨਾਨ ਕਰਾਇਆ। ਸਰੂਪ ਕੌਰ ਨੇ ਨਿੱਤਨੇਮ ਅਨੁਸਾਰ ਪਾਠ ਕਰਕੇ, ਲੋੜ ਅਨੁਸਾਰ ਪ੍ਰਸ਼ਾਦ ਛਕਿਆ ਜਿਵੇਂ ਕੁੜੀਆਂ ਪੇਕੇ ਘਰ ਨਿਸੰਗ ਹੋ ਕੇ ਖਾਂਦੀਆਂ ਹਨ।

ਪ੍ਰਸ਼ਾਦ ਪਿੱਛੋਂ ਸਰੂਪ ਕੌਰ ਨੇ ਘਰ ਦਾ ਸਰਵੇਖਣ ਕੀਤਾ ਜੋ ਉਸ ਨੂੰ ਚੰਗੀ ਤਰ੍ਹਾਂ ਦੀ ਧਰਮਸਾਲ ਪ੍ਰਤੀਤ ਹੋਇਆ। ਬਹੁਤ ਸਾਰੀਆਂ ਰੋਟੀਆਂ ਪੱਕੀਆਂ ਹੋਈਆਂ ਦੇਖ ਕੇ ਸਰੂਪ ਕੌਰ ਨੇ ਪੁੱਛਿਆ :—

'ਮਾਂ ਜੀ ! ਘਰ ਵਿਚ ਤਾਂ ਤੁਸੀਂ ਤਿੰਨ ਮਨੁੱਖ ਹੋ, ਏਨੀਆਂ ਰੋਟੀਆਂ

ਪਕਾ ਕੇ ਕੀ ਕਰੋਗੇ ?'

"ਧੀਏ ! ਸਾਡੇ ਘਰ ਗੁਰੂ ਨਾਨਕ ਦੇਵ ਜੀ ਦੀ ਧਰਮਸਾਲ ਹੈ। ਇਥੇ ਆਏ ਗਏ ਮੁਸਾਫਰ ਆ ਕੇ ਠਾਹਿਰਦੇ ਹਨ। ਸੋ ਉਨ੍ਹਾਂ ਦੇ ਵਾਸਤੇ ਇਹ ਰੋਟੀਆਂ ਪਕਾਈਆਂ ਹਨ।"

ਸਰੂਪ ਕੌਰ ਇਹ ਸੁਣ ਕੇ ਬਹੁਤ ਪ੍ਰਸੰਨ ਹੋਈ ਅਤੇ ਉਸ ਨੂੰ ਨਿਸਚਾ ਹੋ ਗਿਆ ਕਿ ਇਥੇ "ਧਰਮਸਾਲਾ" ਹੋਣ ਕਰ ਕੇ ਮੇਰੇ ਪਤੀ ਹੁਰੀਂ ਸ਼ਾਇਦ ਆ ਨਿਕਲਣ ਤਾਂ ਕੋਈ ਅਚਰਜ ਨਹੀਂ।

ਬਾਵਾ ਭਾਨ ਸਿੰਘ ਜੀ ਦਾ ਜਨਮ ਪੰਜਾਬ ਦੇਸ ਵਿਚ ਇਕ ਬੇਦੀ ਘਰਾਣੇ ਵਿਚ ਹੋਇਆ ਸੀ। ਜਦ ਗੁਰੂ ਗੱਦੀ ਉੱਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜਮਾਨ ਹੋਏ ਤਾਂ ਉਸ ਵੇਲੇ ਇਨ੍ਹਾਂ ਦੀ ਅਵਸਥਾ ਕੇਵਲ ਪੰਜ ਵਰ੍ਹੇ ਦੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਅਨੰਦਪੁਰ ਦੀ ਲੜਾਈ ਵੇਲੇ ਲੱਖਾਂ ਤੁਰਕਾਂ ਦੇ ਘੇਰੇ ਵਿਚ ਸਨ ਤਾਂ ਬਾਵਾ ਭਾਨ ਸਿੰਘ ਜੀ ਦਾ ਪਿਤਾ ਧਰਮ ਚੰਦ ਆਪਣੇ ਗੁਰੂ ਵੰਸ ਦੀ ਸੇਵਾ ਕਰਨ ਲਈ ਕਈ ਸੌ ਸਿੱਖਾਂ ਨੂੰ ਨਾਲ ਲੈ ਕੇ ਉਸ ਲੜਾਈ ਵਿਚ ਗਿਆ ਅਤੇ ਤੁਰਕਾਂ ਨਾਲ ਯੁੱਧ ਕਰ ਕੇ ਸੱਚ ਖੰਡ ਪਹੁੰਚਾ! ਪਿੱਛੋਂ ਬਾਬਾ ਭਾਨ ਸਿੰਘ ਅਤੇ ਇਹਨਾਂ ਦੀ ਮਾਈ ਇਹ ਦੋ ਜਣੇ ਰਹਿ ਗਏ। ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਖਣ ਦੇਸ ਚਲੇ ਗਏ ਅਤੇ ਉਹਨਾਂ ਬੰਦੇ ਬਹਾਦਰ ਨੂੰ ਭੇਜਿਆ ਤਾਂ ਉਸ ਨੇ ਆ ਕੇ ਸਾਰੇ ਪੰਜਾਬ ਵਿਚ ਧਾਂਕ ਪਾ ਦਿੱਤੀ। ਮੁਸਲਮਾਨ ਲੋਕ ਥਰ ਥਰ ਕੰਬਣ ਲੱਗੇ, ਉਸ ਵੇਲੇ ਬਾਬੇ ਭਾਨ ਸਿੰਘ ਦੀ ਅਵਸਥਾ ੨੫ ਵਰ੍ਹੇ ਦੀ ਸੀ। ਇਨ੍ਹਾਂ ਦਾ ਵਿਆਹ ਭੀ ਹੋ ਚੁਕਾ ਸੀ। ਬਾਬੇ ਬੰਦੇ ਦਾ ਪਰਾਕਰਮ ਅਤੇ ਤੇਜ ਸੁਣ ਸੁਣ ਕੇ ਇਨ੍ਹਾਂ ਦਾ ਮਨ ਕੀਤਾ ਕਿ ਅਸੀਂ ਭੀ ਨਾਲ ਰਲ ਕੇ ਕੋਈ ਦਿਨ ਸੈਰ ਕਰੀਏ। ਇਹ ਸੋਚ ਕੇ ਆਪਣੀ ਮਾਂ ਤੋਂ ਚੋਰੀ ਹੀ ਖਿਸਕ ਗਏ ਅਤੇ ਬਾਬੇ ਬੰਦੇ ਦੇ ਦਲ ਵਿਚ ਜਾ ਮਿਲੇ। ਉਥੇ ਇਨ੍ਹਾਂ ਨੇ ਜਾ ਕੇ ਅੰਮ੍ਰਿਤ ਛਕਿਆ ਅਤੇ ਭਾਨ ਚੰਦ ਦੀ ਥਾਂ ਇਨ੍ਹਾਂ ਦਾ ਨਾਮ ਭਾਨ ਸਿੰਘ ਰੱਖਿਆ ਗਿਆ। ਬਾਬੇ ਬੰਦੇ ਦੇ ਨਾਲ ਰਲ ਕੇ ਭਾਨ ਸਿੰਘ ਨੇ ਖ਼ੂਬ ਯੁੱਧ ਕੀਤੇ ਅਤੇ ਆਪਣੀ ਸੂਰਬੀਰਤਾ ਦਿਖਲਾਈ।

ਬਾਬਾ ਬੰਦਾ ਜਦ ਹੰਕਾਰੀ ਹੋ ਗਿਆ ਅਤੇ ਉਸ ਨੇ ਗੁਰੂ ਜੀ ਦੇ ਹੁਕਮ ਦੇ

ਵਿਰੁਧ ਰਾਹ ਫੜਿਆ ਤਾਂ ਸਾਰੇ ਖਾਲਸੇ ਦੇ ਨਾਲ ਬਾਬਾ ਭਾਨ ਸਿੰਘ ਜੀ ਭੀ ਵਖਰੇ ਹੋ ਗਏ ਅਤੇ ਆਪਣੇ ਘਰ ਚਲੇ ਗਏ । ਇੰਨੇ ਦਿਨ ਤੱਕ ਉਹਨਾਂ ਦੀ ਮਾਈ ਆਪਣੀ ਨੂੰਹ ਸਣੇ ਇਕੱਲੀ ਘਰ ਵਿਚ ਰਹਿੰਦੀ ਅਤੇ ਸਾਰੇ ਘਰ ਬਾਰ ਦੀ ਰੱਖਿਆ ਕਰਦੀ ਰਹੀ। ਪੁੱਤਰ ਨੂੰ ਫੇਰ ਜੀਊਂਦਾ ਜਾਗਦਾ ਘਰ ਆਇਆ ਵੇਖ ਕੇ ਉਸ ਦੀ ਖੁਸ਼ੀ ਦਾ ਅੰਤ ਨਾ ਰਿਹਾ। ਉਸ ਨੇ ਪੁੱਤਰ ਦੀ ਇਸ ਗੱਲ ਪੁਰ ਕਿ ਅੰਮ੍ਰਿਤ ਛਕ ਕੇ ਸਿੰਘ ਹੋ ਗਿਆ ਹੈ, ਕੁਝ ਬੁਰਾ ਨਾ ਮੰਨਿਆਂ, ਸਗੋਂ ਆਪਣੀ ਖੁਸ਼ੀ ਪ੍ਰਗਟ ਕੀਤੀ, ਇਸ ਤਰ੍ਹਾਂ ਕੁਝ ਦਿਨ ਠਕ ਬਾਬਾ ਹੁਰੀਂ ਘਰ ਰਹਿੰਦੇ ਰਹੇ।

ਜਦ ਮਿਸਲਾਂ ਨੇ ਦਿੱਲੀ ਉੱਪਰ ਧਾਵਾ ਕੀਤਾ ਤਾਂ ਬਾਬਾ ਭਾਨ ਸਿੰਘ ਭੀ ਫੇਰ ਉਹਨਾਂ ਦੇ ਨਾਲ ਹੋ ਪਏ । ਮਿਸਲਾਂ ਨੇ ਦਿੱਲੀ ਫਤੇ ਕਰ ਲਈ, ਪਰ ਤਖ਼ਤ ਉੱਪਰ ਕੌਣ ਬਿਠਾਇਆ ਜਾਵੇ ? ਇਸ ਗੱਲ ਪੁਰ ਬਹੁਤ ਬਹਿਸ ਹੋ ਪਈ ਅਤੇ ਛੇਕੜ ਆਪਸ ਵਿਚ ਫੁੱਟ ਪੈ ਗਈ । ਆਪਸ ਵਿਚ ਦੀ ਫੁੱਟ ਨੇ ਜਦ ਰੰਗ ਫੜਿਆ ਤਾਂ ਬਾਬਾ ਭਾਨ ਸਿੰਘ ਹੁਰਾਂ ਨੇ ਕਿਨਾਰਾ ਕਰ ਲਿਆ ਅਤੇ ਪੰਜਾਬ ਨੂੰ ਵਾਪਸ ਹੋ ਪਏ । ਰਾਹ ਵਿਚ ਜਦ ਉਹ ਜਗਜੀਤਪੁਰ ਆ ਕੇ ਰਾਤ ਰਹੇ ਤਾਂ ਉਹਨਾਂ ਨੇ ਸੁਣਿਆ ਕਿ ਇਥੇ ਇਕ ਬਿਰਧ ਗੁਰਮੁਖ ਸੰਤ ਰਹਿੰਦੇ ਹਨ ਅਤੇ ਉਨ੍ਹਾਂ ਨੇ ਇਕ ਧਰਮਸਾਲ ਬਣਾਈ ਹੋਈ ਹੈ । ਸਵੇਰੇ ਉਠ ਕੇ ਬਾਬਾ ਜੀ ਉਹਨਾਂ ਸੰਤਾਂ ਦੇ ਪਾਸ ਗਏ ਅਤੇ ਚਰਨਾਂ ਉੱਤੇ ਜਾ ਕੇ ਮੱਥਾ ਟੇਕਿਆ । ਉਹ ਮਹਾਤਮਾਂ ਵੱਡੇ ਰਹਿਤਵਾਨ ਅਤੇ ਪਹੁੰਚੇ ਹੋਏ ਸਨ, ਉਹਨਾਂ ਨੇ ਬਾਬੇ ਭਾਨ ਸਿੰਘ ਨੂੰ ਦੇਖ ਕੇ ਕਿਹਾ :–

"ਆ ਭਾਈ ! ਜੀ ਆਇਆਂ ਨੂੰ । ਅਸੀਂ ਤੇਰਾ ਰਾਹ ਦੇਖਦੇ ਸਾਂ ! ਲੈ ਹੁਣ ਇਸ ਅਸਥਾਨ ਨੂੰ ਤੂੰ ਸਾਂਭ ਅਸੀਂ ਹੁਣ ਦੇਹ ਛੱਡਦੇ ਹਾਂ ।"

ਇਹ ਸੁਣ ਕੇ ਬਾਬਾ ਭਾਨ ਸਿੰਘ ਹੈਰਾਨ ਹੋਇਆ । ਉਸ ਦੀ ਹੈਰਾਨੀ ਨੂੰ ਦੂਰ ਕਰਨ ਲਈ ਸੰਤ ਜੀ ਨੇ ਕਿਹਾ :–

"ਅਚਰਜ ਦੀ ਕੋਈ ਗੱਲ ਨਹੀਂ । ਪਿਛਲੇ ਜਨਮ ਵਿਚ ਤੂੰ ਕੁਸ਼ਟੀ ਸੀ ਤੇ ਤੈਨੂੰ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਹੋਏ ਸਨ । ਤੇਰੇ ਬੇਨਤੀ ਕਰਨ ਪੁਰ ਉਹਨਾਂ ਨੇ ਤੈਨੂੰ ਆਪਣੇ ਚਰਨਾਂ ਦਾ ਅੰਮ੍ਰਿਤ ਦਿੱਤਾ, ਜਿਸ ਨੂੰ ਤੂੰ ਪੀ ਕੇ ਉਸੇ

ਵੇਲੇ ਉਸ ਨਰਕ ਦੇਹ ਤੋਂ ਮੁਕਤ ਹੋ ਗਿਆ। ਮਰਨ ਵੇਲੇ ਤੇਰੇ ਮਨ ਵਿਚ ਇਹ ਇੱਛਾ ਹੋਈ ਸੀ ਕਿ ਮੈਂ ਕੁਝ ਗੁਰੂ ਨਾਨਕ ਦੇਵ ਜੀ ਦੀ ਸੇਵਾ ਨਹੀਂ ਕੀਤੀ। ਇਸ ਦਾ ਤੈਨੂੰ ਮਨ ਵਿਚ ਸੰਕਲਪ ਫੁਰਿਆ ਅਤੇ ਉਸੇ ਸੰਕਲਪ ਅਨੁਸਾਰ ਤੈਂ ਹੁਣ ਫੇਰ ਜਨਮ ਲਿਆ ਹੈ। ਹੁਣ ਆਪਣੀ ਇੱਛਾ ਪੂਰੀ ਕਰ, ਇੱਥੇ ਬੈਠ ਕੇ ਆਏ ਗਏ ਦੀ ਸੇਵਾ ਕਰ, ਅਸੀਂ ਹੁਣ ਦੇਹ ਛੱਡਾਂਗੇ।"

ਇਹ ਸੁਣ ਕੇ ਬਾਬਾ ਭਾਨ ਸਿੰਘ ਨੂੰ ਸੰਤ ਜੀ ਦੇ ਬਚਨਾਂ ਉੱਪਰ ਨਿਸਚਾ ਹੋ ਗਿਆ ਅਤੇ ਉਸ ਨੇ ਉਹਨਾਂ ਦਾ ਕਹਿਣਾ ਮਨਜ਼ੂਰ ਕੀਤਾ, ਪਰ ਉਸ ਨੇ ਬੇਨਤੀ ਕੀਤੀ "ਮਹਾਰਾਜ! ਮੇਰੇ ਘਰ ਵਿਚ ਮੇਰੀ ਮਾਈ ਅਤੇ ਇਕ ਇਸਤ੍ਰੀ ਹੈ, ਆਗਿਆ ਕਰੋ ਤਾਂ ਉਹਨਾਂ ਨੂੰ ਇਥੇ ਲੈ ਆਵਾਂ।"

"ਚੰਗੀ ਗੱਲ ਹੈ, ਛੇਤੀ ਜਾ ਕੇ ਉਹਨਾਂ ਨੂੰ ਲੈ ਆ, ਅਸੀਂ ਓਦੋਂ ਤੱਕ ਸਰੀਰ ਨਹੀਂ ਛੱਡਦੇ।

ਇਸ ਤਰ੍ਹਾਂ ਬਾਬਾ ਭਾਨ ਸਿੰਘ ਜੀ ਸੰਤ ਜੀ ਨਾਲ ਪ੍ਰਣ ਕਰ ਕੇ ਘਰ ਆਏ ਅਤੇ ਇਸਤ੍ਰੀ ਤਥਾ ਮਾਈ ਨੂੰ ਨਾਲ ਲੈ ਕੇ ਜਗਜੀਤ ਪੁਰ ਜਾ ਰਹੇ। ਸੰਤ ਜੀ ਨੇ ਪਿੰਡ ਦੇ ਪੈਂਚ ਲੋਕ ਸੱਦ ਕੇ ਉਹਨਾਂ ਨੂੰ ਕਿਹਾ "ਕਿ ਅਸੀਂ ਹੁਣ ਸਰੀਰ ਛੱਡਦੇ ਹਾਂ, ਪਿੱਛੋਂ ਇਸ ਡੇਰੇ ਦੇ ਸੇਵਾਦਾਰ ਇਹ ਭਾਈ ਜੀ ਹੋਣਗੇ. ਸੋ ਤੁਸਾਂ ਇਹਨਾਂ ਦੀ ਖਬਰਦਾਰੀ ਕਰਨੀ ਅਤੇ ਸੇਵਾ ਕਰ ਕੇ ਸੁਖੀ ਰੱਖਣਾ।" ਇਹ ਆਖ ਕੇ ਉਹਨਾਂ ਸਰੀਰ ਛੱਡ ਦਿੱਤਾ ਅਤੇ ਬਾਬਾ ਭਾਨ ਸਿੰਘ ਨੇ ਉਹਨਾਂ ਦਾ ਸਾਰਾ ਕਾਰਜ ਪੂਰਨ ਕੀਤਾ। ਤਦ ਤੋਂ ਇਹ ਬਾਬਾ ਜੀ ਇਥੇ ਰਹਿਣ ਲੱਗੇ ਸਨ।

ਸਰੂਪ ਕੌਰ ਅਨੰਦ ਨਾਲ ਆਪਣੇ ਦਿਨ ਕੱਟਣ ਲੱਗੀ, ਜਿਸ ਤਰ੍ਹਾਂ ਪੁਰਾਣੇ ਸਮੇਂ ਵਿਚ ਰਿਖੀਆਂ ਦੇ ਆਸ਼ਰਮਾਂ ਉੱਪਰ ਸੰਸਾਰੀ ਲੋਕ ਆਨੰਦ ਨਾਲ ਜਾ ਕੇ ਰਹਿੰਦੇ ਸਨ, ਉਸ ਤਰ੍ਹਾਂ ਸਰੂਪ ਕੌਰ ਰਹਿਣ ਲੱਗੀ। ਬਾਬਾ ਜੀ, ਉਹਨਾਂ ਦੀ ਇਸਤ੍ਰੀ ਅਤੇ ਮਾਂ ਉਸ ਨੂੰ ਆਪਣੀ ਧੀ ਜਾਣ ਕੇ ਪਿਆਰ ਕਰਦੇ ਅਤੇ ਉਸ ਨੂੰ ਖੁਸ਼ ਰੱਖਦੇ ਸਨ। ਉਹਨਾਂ ਦੇ ਇਸ ਉੱਤਮ ਵਰਤਾਰੇ ਨੂੰ ਦੇਖ ਕੇ ਪਿੰਡ ਦੇ ਲੋਕ ਜਿਹੜੇ ਜਾਣਦੇ ਸਨ ਕਿ ਬਾਬਾ ਜੀ ਦਾ ਕੋਈ ਧੀ ਪੁੱਤਰ ਨਹੀਂ ਉਹ ਤਾਂ ਵੱਡੇ ਅਚਰਜ ਹੁੰਦੇ ਅਤੇ ਜਿਹੜੇ ਇਸ ਗੱਲ ਦੀ ਬਾਬਤ ਨਹੀਂ ਜਾਣਦੇ

ਸਨ, ਉਹ ਇਹ ਸਮਝਦੇ ਕਿ ਬਾਬਾ ਜੀ ਦੀ ਧੀ ਬਹੁਤ ਦਿਨਾਂ ਪਿੱਛੋਂ ਆਪਣੇ ਪੇਕੇ ਆਈ ਹੈ।

ਬਾਬਾ ਜੀ ਆਏ ਗਏ ਮੁਸਾਫਰ ਨੂੰ ਰੋਟੀ ਪਾਣੀ ਪ੍ਰੇਮ ਨਾਲ ਛਕਾਉਂਦੇ ਅਤੇ ਰਹਿਣ ਨੂੰ ਮੰਜੀ ਆਦਿਕ ਭੀ ਦੇਂਦੇ ਸਨ। ਮੁਸਾਫਰ ਉੱਥੇ ਬਹੁਤ ਅਰਾਮ ਨਾਲ ਰਹਿ ਕੇ ਜਾਂਦੇ ਅਤੇ ਬਾਬਾ ਜੀ ਦੀ ਉਪਮਾ ਕਰਦੇ ਸਨ। ਬਾਬਾ ਜੀ ਅਤੇ ਉਨ੍ਹਾਂ ਦੀ ਇਸਤ੍ਰੀ ਕਦੇ ਭੀ ਨਿਕੰਮੇਂ ਨਹੀਂ ਬੈਠਦੇ ਸਨ। ਕੋਈ ਨਾ ਕੋਈ ਕਾਰ ਵਿਹਾਰ ਕਰਦੇ ਰਹਿਣਾ ਅਤੇ ਵਾਹਿਗੁਰੂ ਦਾ ਸਿਮਰਨ ਕਰਦੇ ਜਾਣਾ। ਬਾਬਾ ਜੀ ਤਾਂ ਪਸ਼ੂਆਂ ਦਾ ਘਾਹ ਅਤੇ ਬਾਲਣ ਲਈ ਲੱਕੜਾਂ ਇਕੱਠੀਆਂ ਕਰਦੇ ਰਹਿੰਦੇ ਸਨ ਤੇ ਉਹਨਾਂ ਦੀ ਇਸਤਰੀ ਆਏ ਗਏ ਨੂੰ ਪ੍ਰਸ਼ਾਦ ਛਕਾਉਂਦੀ, ਘਰ ਦਾ ਸਾਰਾ ਕੰਮ ਚੌਂਕਾ ਭਾਂਡਾ, ਪਸ਼ੂਆਂ ਦਾ ਗੁਤਾਵਾ ਆਦਿਕ ਕਰਦੀ। ਜੇ ਕਿਸੇ ਵੇਲੇ ਵੇਹਲੀ ਹੁੰਦੀ ਤਾਂ ਚਰਖਾ ਲੈ ਕੇ ਸੂਤ ਹੀ ਕੱਤਦੀ ਸੀ।

ਭਾਵੇਂ ਸਰੂਪ ਕੌਰ ਨੂੰ ਇਥੇ ਆਉਣ ਵਿਚ ਬਹੁਤ ਸੁਖ ਮਿਲ ਚੁਕਾ ਸੀ, ਪਰ ਉਸ ਦੇ ਮਨ ਨੂੰ ਸ਼ਾਂਤੀ ਨਹੀਂ ਸੀ। ਉਸ ਦਾ ਮਨ ਹਰ ਵੇਲੇ ਆਪਣੇ ਪਤੀ ਦੇ ਚਰਨਾਂ ਵਿਚ ਸੀ। ਇਸ ਚਿੰਤਾ ਵਿਚ ਉਸ ਦਾ ਮਨ ਗ੍ਰਸਤ ਰਹਿੰਦਾ ਸੀ, ਪਰ ਬਾਬਾ ਜੀ, ਉਹਨਾਂ ਦੀ ਇਸਤਰੀ ਅਤੇ ਮਾਤਾ ਹਰ ਵੇਲੇ ਉਸ ਨੂੰ ਧੀਰਜ ਦੇਂਦੀਆਂ, ਅਤੇ ਖ਼ੁਸ਼ ਰੱਖਣ ਦਾ ਯਤਨ ਕਰਦੀਆਂ ਸਨ।

ਬਾਬਾ ਜੀ ਦੀ ਧਰਮਸਾਲ ਗੁਰੂ ਨਾਨਕ ਜੀ ਦੀ ਧਰਮਸਾਲ ਸੀ। ਭਾਵੇਂ ਉਸ ਵਿਚ ਗੁਰੂ ਗ੍ਰੰਥ ਸਾਹਿਬ ਜੀ ਨਹੀਂ ਬਿਰਾਜਮਾਨ ਸਨ ਪਰ ਬਾਣੀ ਦੀਆਂ ਛੋਟੀਆਂ ਪੋਥੀਆਂ ਉਥੇ ਮੌਜੂਦ ਸਨ। ਉਹਨਾਂ ਨੂੰ ਹੀ ਵੱਡੇ ਆਦਰ ਭਾਵ ਨਾਲ ਰੱਖਿਆ ਅਤੇ ਪਾਠ ਕੀਤਾ ਜਾਂਦਾ ਸੀ। ਇਥੇ ਹਰ ਤਰ੍ਹਾਂ ਨਾਲ ਸ਼ਾਂਤ ਵਾਤਾਵਰਨ ਜਾਪਦਾ ਸੀ, ਜੋ ਮਨ ਨੂੰ ਇਕਾਗਰਤਾ ਪ੍ਰਦਾਨ ਕਰਦਾ ਸੀ।

o

# ੩੪

ਅੱਧੀ ਰਾਤ ਦਾ ਘੁੱਪ-ਹਨੇਰ ਚਾਰ ਚੁਫੇਰੇ ਫੈਲਿਆ ਹੋਇਆ ਸੀ। ਚੰਨ ਢਲਦਾ ਜਾ ਰਿਹਾ ਸੀ। ਰਾਤ ਦੇ ਪੰਛੀ ਆਪਣੀਆਂ ਡਰਾਉਣੀਆਂ ਆਵਾਜ਼ਾਂ ਨਾਲ ਸਾਰੇ ਪਾਸੇ ਭੈ ਅਤੇ ਵਚਿੱਤਰ ਵਾਤਾਵਰਣ ਸਿਟ ਰਹੇ ਸਨ। ਇਸ ਤਰ੍ਹਾਂ ਇਕਾਂਤ ਵਾਲੇ ਹਨੇਰੇ ਬਾਰੇ ਲੋਕਾਂ ਵਿਚ ਵੱਖ ਵੱਖ ਤਰ੍ਹਾਂ ਦੇ ਵਹਿਮ ਅਤੇ ਭਰਮ ਪਰਚਲਤ ਸਨ। ਇਸ ਅੱਤ ਡਰਾਉਣੇ ਸਮੇਂ ਇਕ ਮਨੁੱਖ ਚੁਪ-ਚਾਪ ਜਾ ਰਿਹਾ ਸੀ ਕਿ ਉਸ ਦੀ ਨਜ਼ਰ ਬਲ ਰਹੀ ਅੱਗ ਵਲ ਪਈ। ਉਹ ਚੌਂਕਿਆ ਅਤੇ ਮਨ ਵਿਚ ਸੋਚਣ ਲੱਗਾ "ਹੈਂ ! ਇਸ ਹਨੇਰੀ ਰਾਤ ਨੂੰ ਅਤੇ ਫੇਰ ਰਾਤ ਦੇ ਇਕ ਵਜੇ ਇਹ ਅੱਗ ਕੇਹੀ ਹੈ ? ਸ਼ਾਇਦ ਕੋਈ ਮੁਰਦਾ ਸੜਦਾ ਹੋਵੇਗਾ, ਪਰ ਪਿੰਡ ਤੋਂ ਦੂਰ ਮੁਰਦੇ ਦਾ ਕੀ ਕੰਮ ? ਸ਼ਾਇਦ ਕੋਈ ਕਿਰਸਾਨ ਆਪਣੀ ਖੇਤ੍ਰੀ ਦੀ ਰਾਖੀ ਲਈ ਅੱਗ ਬਾਲ ਕੇ ਜੰਗਲੀ ਪਸ਼ੂਆਂ ਨੂੰ ਡਰਾਉਂਦਾ ਹੋਵੇਗਾ, ਪਰ ਇਸ ਕੱਲਰੀ ਜ਼ਮੀਨ ਵਿਚ ਖੇਤੀ ਕਿਥੋਂ ਆਈ ? ਅਹੁ ! ਕਿਸੇ ਦੇ ਗਾਉਣ ਦੀ ਅਵਾਜ਼ ਭੀ ਆ ਰਹੀ ਹੈ। ਲੋਕੀਂ ਆਖਦੇ ਹਨ ਕਿ ਇਸ ਪਿੰਡ ਵਿਚ ਭੂਤਾਂ ਦਾ ਬੜਾ ਜ਼ੋਰ ਹੈ। ਜ਼ਰੂਰ ਇਹ ਕੋਈ ਭੂਤ ਹੀ ਹੋਵੇਗਾ। ਵੇਖੋ ਨਾ, ਇਸ ਵੇਲੇ ਅੱਗ ਬਾਲਣ ਵਾਲਾ ਭੂਤ ਦੇ ਸਿਵਾ ਹੋਰ ਕੌਣ ਹੋ ਸਕਦਾ ਹੈ ? ਚਲੋ ਜਾ ਕੇ ਵੇਖੀਏ ਤਾਂ ਸਹੀ, ਕੀ ਗੱਲ ਹੈ ? ਪਰ ਅਜੇਹੀ ਖ਼ਤਰੇ ਵਾਲੀ ਥਾਂ ਵਿਚ ਜਾਣ ਨਾਲ ਲਾਭ ਹੀ ਕੀ ਹੈ ? ਇਸ ਵੇਲੇ ਅਜੇਹੀ ਥਾਂ ਜਾਣਾ ਮੁਨਾਸਿਬ ਨਹੀਂ। ਮੁਨਾਸਿਬ ਹੋਵੇ ਭਾਵੇਂ ਨਾ ਹੋਵੇ, ਮੈਂ ਜਿਸ ਕੰਮ ਦਾ ਬੀੜਾ ਚੁਕਿਆ ਹੈ ਉਸ ਦੇ ਲਈ ਭੂਤ ਕੀ ਬਲਦੀ ਹੋਈ ਅੱਗ ਵਿਚੋਂ ਲੰਘਣਾ ਪਵੇ ਤਾਂ ਵੀ ਜਾਵਾਂਗਾ। ਭੂਤ ਕੀ ਮੈਨੂੰ ਖਾ ਜਾਣਗੇ ? ਨਹੀਂ ਨਹੀਂ, ਮੇਰੇ ਜਿਹੇ ਜਵਾਨ ਮਰਦ ਮਨੁੱਖ ਨੂੰ ਜੇਕਰ ਅਜੇਹਾ ਡਰ ਲੱਗੇ ਤਾਂ ਸ਼ਰਮ ਦੀ ਗੱਲ ਹੈ !" ਇਸ ਤਰ੍ਹਾਂ ਸੋਚਦਾ ਵਿਚਾਰਦਾ ਅਤੇ ਆਪਣੇ ਮਨ ਨੂੰ ਪੱਕਾ ਕਰਦਾ ਹੋਇਆ ਉਹ ਮਨੁੱਖ ਸੜਕ ਛੱਡ ਕੇ

ਕੋਈ ਸੌ ਕਦਮ ਅੱਗੇ ਗਿਆ ਤਾਂ ਅਚਾਨਕ ਗਾਉਣ ਦੀ ਥਾਂ ਰੋਣ ਦੀ ਅਵਾਜ਼ ਆਈ। ਰੋਣ ਦੀ ਅਵਾਜ਼ ਸੁਣਦਿਆਂ ਹੀ ਉਹ ਮਨੁੱਖ ਚਕਰਾਇਆ। ਹੁਣ ਉਸ ਨੂੰ ਚੰਗੀ ਤਰ੍ਹਾਂ ਨਿਸਚਾ ਹੋ ਗਿਆ ਕਿ ਇਸ ਅੱਗ ਦੇ ਪਾਸ ਜ਼ਰੂਰ ਭੂਤ ਹਨ। ਜਿਸ ਵੇਲੇ ਉਸ ਨੂੰ ਨਿਸਚਾ ਹੋਇਆ ਕਿ ਇਹ ਭੂਤ ਹਨ ਤਾਂ ਡਰ ਨੇ ਉਸ ਨੂੰ ਹੋਰ ਭੀ ਡਰਾਉਣ ਲਈ ਕਮਰ ਬੰਨ੍ਹੀ। ਬਿਰਛਾਂ ਦੇ ਪੱਤਰ ਹਿੱਲਣ, ਉੱਲੂ ਦੇ ਬੋਲਣ ਅਤੇ ਗਿੱਦੜਾਂ ਦੀਆਂ ਕੂਕਾਂ ਨੇ ਉਸ ਦੇ ਡਰ ਨੂੰ ਹੋਰ ਭੀ ਵਧਾ ਦਿਤਾ। ਬਿਰਛ ਦੇ ਹੇਠਾਂ ਉਸ ਨੂੰ ਹਜ਼ਾਰਾਂ ਭੂਤ ਨਜ਼ਰ ਪੈਣ ਲੱਗੇ। ਮਨ ਵਿਚ ਭਰਮ ਪੈਦਾ ਹੁੰਦਿਆਂ ਹੀ ਭੂਤਾਂ ਨੇ ਨਾਨਾ ਪ੍ਰਕਾਰ ਦੇ ਅਕਾਰ ਧਾਰਨੇ ਆਰੰਭ ਕੀਤੇ। ਕਦੇ ਕੋਈ ਕੁੱਤਾ ਬਣ ਕੇ ਉਸ ਵੱਲ ਆਉਂਦਾ ਅਤੇ ਕਦੇ ਕੋਈ ਖੋਤਾ ਬਣ ਕੇ ਦੁਲੱਤੀਆਂ ਮਾਰਦਾ। ਕਦੇ ਕੋਈ ਬਿੱਲੀ ਬਣ ਕੇ ਮਿਆਉਂ ਮਿਆਉਂ ਕਰਦਾ ਅਤੇ ਉਸ ਦੇ ਦੇਖਦਿਆਂ ਹੀ ਅਲੋਪ ਹੋ ਜਾਂਦਾ। ਹੁਣ ਉਹ ਮਨੁੱਖ ਜਿਹੜਾ ਜਵਾਨ ਮਰਦ ਬਣ ਕੇ ਉਸ ਅੱਗ ਵਲ ਜਾਣ ਲੱਗਾ ਸੀ, ਕੰਬਣ ਲੱਗ ਪਿਆ। ਉਸ ਨੇ ਕੰਬਦਿਆਂ ਕੰਬਦਿਆਂ ਪਿੰਡ ਵੱਲ ਮੁੜਨ ਦਾ ਵਿਚਾਰ ਕਰ ਲਿਆ। ਜਿਹੜੀਆਂ ਸ਼ਕਲਾਂ ਉਸ ਨੂੰ ਅੱਗ ਵੱਲ ਨਜ਼ਰ ਆਉਂਦੀਆਂ ਸਨ ਉਹੋ ਉਸ ਨੂੰ ਪਿੰਡ ਵਲ ਜਾਣ ਵਿਚ ਨਜ਼ਰ ਔਣ ਲੱਗੀਆਂ। ਇਸ ਲਈ ਡਰ ਨਾਲ ਉਸ ਨੇ ਅੱਖਾਂ ਬੰਦ ਕਰ ਲਈਆਂ ਅਤੇ ਉਥੇ ਹੀ ਬੈਠ ਗਿਆ। ਧਰਤੀ ਉਪਰ ਬੈਠ ਕੇ ਉਸ ਨੇ ਭੂਤਾਂ ਨੂੰ ਡਰਾਉਣ ਦੀ ਫੇਰ ਹਿੰਮਤ ਕੀਤੀ ਅਤੇ ਚਾਹਿਆ ਕਿ ਮੈਂ ਅਜੇਹਾ ਜ਼ੋਰ ਨਾਲ ਬੋਲਾਂ ਕਿ ਸਾਰਾ ਜੰਗਲ ਮੇਰੀ ਅਵਾਜ਼ ਨਾਲ ਗੂੰਜ ਪਵੇ, ਪਰ ਬੋਲਣ ਲੱਗਿਆਂ ਉਸ ਦੀ ਘਿੱਘੀ ਬੱਝ ਗਈ ਅਤੇ ਉਸ ਨੇ ਟੁੱਟੀ ਅਵਾਜ਼ ਵਿਚ ਕਿਹਾ—"ਕੌ...ਣ ...ਹੈ...ਓਏ !"

ਇਹਨਾਂ ਸ਼ਬਦਾਂ ਨਾਲ ਉਸ ਦਾ ਮਨ ਹੋਰ ਡਰ ਗਿਆ। ਉਸ ਨੇ ਅੱਖਾਂ ਮੀਟ ਲਈਆਂ ਜਦ ਕੁਝ ਦੇਰ ਪਿੱਛੋਂ ਅੱਖਾਂ ਖੋਲ੍ਹੀਆਂ ਤਾਂ ਉਸ ਨੂੰ ਇਕ ਵਿਰਾਟ ਡਰਾਉਣੀ ਸ਼ਕਲ ਨਜ਼ਰ ਆਈ ! ਅਤੇ ਉਸ ਵਿਚੋਂ ਨਿਕਲਦੀ ਭਿਅੰਕਰ ਅੱਗ ਦਿੱਸੀ। ਉਸ ਨੂੰ ਆਪਣੀ ਮੌਤ ਯਕੀਨੀ ਜਾਪਣ ਲੱਗੀ। ਉਸ ਨੇ ਰੱਬ ਨੂੰ ਯਾਦ ਕੀਤਾ। ਜਿਸ ਮਹਾਤਮਾ ਦੇ ਉਪਦੇਸ਼ ਨਾਲ ਉਹ ਬੈਰਾਗੀ ਤਿਆਗੀ ਬਣ ਕੇ ਬਨ ਬਨ ਭਟਕਦਾ ਫਿਰਦਾ ਸੀ, ਉਸ ਦੇ ਦੱਸੇ ਹੋਏ ਅੱਲਾ ਦੇ ਨਾਮ ਨੂੰ ਉਸ ਨੇ ਸਿਮਰਿਆ। ਜਦ ਉਸ ਨੇ ਅੱਖਾਂ

ਖੋਲ੍ਹੀਆਂ ਤਾਂ ਉਥੇ ਭੂਤ ਪਰੇਤ ਕਿਸੇ ਦਾ ਨਾਮ ਨਿਸ਼ਾਨ ਭੀ ਨਜ਼ਰ ਨਾ ਆਇਆ। ਉਹਨਾਂ ਦੇ ਗੁੰਮ ਹੁੰਦਿਆਂ ਹੀ ਉਸ ਨੇ ਹਿੰਮਤ ਪਕੜੀ। ਉੱਠ ਕੇ ਆਪਣਾ ਮਨ ਕਰੜਾ ਕੀਤਾ ਅਤੇ ਸਾਹਮਣੇ ਬਿਰਛ ਦੇ ਓਹਲੇ ਜਾ ਖੜਾ ਹੋਇਆ। ਕੀ ਦੇਖਦਾ ਹੈ ਕਿ ਇਕ ਨਾਂਗਾ ਸਾਧੂ ਬਭੂਤ ਰਮਾਈ ਉਸ ਅੱਗ ਦੇ ਪਾਸ ਬੈਠਾ ਹੈ। ਉਸ ਦੇ ਸਾਹਮਣੇ ਇਕ ਦਸ ਬਾਰਾਂ ਵਰ੍ਹੇ ਦਾ ਲੜਕਾ ਬੈਠਾ ਹੋਇਆ ਹੈ। ਉਸ ਦੀ ਮਿੱਠੀ ਮਿੱਠੀ ਨਿੱਕੀ ਅਵਾਜ਼ ਅਤੇ ਸਰੀਰ ਦੇ ਢਾਂਚੇ ਤੋਂ ਇਹੋ ਮਲੂਮ ਹੁੰਦਾ ਹੈ ਕਿ ਉਸ ਦੀ ਉਮਰ ਦਸ ਬਾਰਾਂ ਵਰ੍ਹੇ ਤੋਂ ਵੱਧ ਨਹੀਂ ਪਰ ਉਸ ਦੇ ਮੂੰਹ ਦੀ ਚਿੱਟੀ ਦਾੜ੍ਹੀ ਅਤੇ ਮੁੱਛਾਂ ਇਹ ਦੱਸਦੀਆਂ ਹਨ ਕਿ ਇਹ ਅਠੱਤਰ ਕੁ ਵਰ੍ਹੇ ਦਾ ਵੌਣਾ ਹੈ। ਇਸ ਵੌਣੇ ਨੇ ਭੀ ਸਾਰੇ ਸਰੀਰ ਉੱਪਰ ਰਾਖ ਮਲੀ ਹੋਈ ਹੈ। ਸਾਧੂ ਧੂਣੀ ਤਪਾ ਰਿਹਾ ਹੈ ਅਤੇ ਵੌਣਾ ਲਕੜੀਆਂ ਚੁਕ ਚੁਕ ਅੱਗ ਵਿਚ ਪਾ ਰਿਹਾ ਹੈ। ਜਿਸ ਵੇਲੇ ਉਹ ਜ਼ਰਾ ਭੀ ਲੱਕੜੀ ਅੱਗ ਵਿਚ ਪਾਉਣੇਂ ਦੇਰ ਕਰਦਾ ਹੈ ਤਾਂ ਬਾਵਾ ਜੀ ਝਿੜਕ ਕੇ ਅਜਿਹੀ ਚਪੇੜ ਖਿੱਚ ਕੇ ਮਾਰਦੇ ਹਨ ਕਿ ਉਹ ਰੋਣ ਅਤੇ ਚੀਕਣ ਲੱਗ ਜਾਂਦਾ ਹੈ। ਉਸ ਦੀ ਚਿਚਲਾਹਟ ਕਦੇ ਕਦੇ ਅਜੇਹੀ ਜ਼ੋਰ ਦੀ ਹੁੰਦੀ ਹੈ ਜਿਸ ਨਾਲ ਸਾਰੇ ਜੰਗਲ ਦਾ ਸੱਨਾਟਾ ਇਕ ਦਮ ਭੰਗ ਹੋ ਜਾਂਦਾ ਹੈ। ਜਦ ਬਾਬਾ ਜੀ ਗਰਮ ਚਿਮਟੇ ਦਾ ਉਸ ਨੂੰ ਡਰ ਦੇਂਦੇ ਹਨ ਤਾਂ ਵਿਚਾਰਾ ਚੁਪਚਾਪ ਹੰਝੂ ਕੇਰਨ ਲੱਗਦਾ ਹੈ। ਇਹ ਤਮਾਸ਼ਾ ਵੇਖ ਕੇ ਉਸ ਲੁਕੇ ਹੋਏ ਮਨੁੱਖ ਨੇ ਜਾਣ ਲਿਆ ਕਿ ਜਿਸ ਗਾਣ ਅਤੇ ਰੋਣ ਨਾਲ ਮੇਰੇ ਮਨ ਵਿਚ ਡਰ ਬੈਠ ਗਿਆ ਸੀ ਅਤੇ ਅੱਖਾਂ ਦੇ ਸਾਹਮਣੇ ਭੂਤ ਨੱਚਣ ਲੱਗੇ ਸਨ, ਉਹ ਕੇਵਲ ਮਨ ਦਾ ਹੀ ਭਰਮ ਸੀ। ਮੇਰੇ ਕਲੇਜੇ ਨੂੰ ਖ਼ੌਫ ਨੇ ਏਨਾ ਦਬਾ ਲਿਆ ਸੀ ਕਿ ਮੈਂ ਸੈਂਕੜੇ ਤਰ੍ਹਾਂ ਦੇ ਤਮਾਸ਼ੇ ਵੇਖਣ ਲੱਗ ਪਿਆ। ਇਸ ਤਰ੍ਹਾਂ ਮਨ ਨੂੰ ਹੌਂਸਲਾ ਆਉਂਦਿਆਂ ਹੀ ਉਸ ਮਨੁੱਖ ਨੇ ਉਸ ਵੌਣੇ ਨੂੰ ਖ਼ੂਬ ਚੰਗੀ ਤਰ੍ਹਾਂ ਡਿੱਠਾ ਅਤੇ ਮਨ ਵਿਚ ਕਿਹਾ :–

"ਹੋਵੇ ਨਹੀਂ, ਇਹ ਲੜਕਾ ਮਲੂਮ ਤਾਂ ਉਹੋ ਹੁੰਦਾ ਹੈ। ਹਾਂ, ਹੈ ਤਾਂ ਉਹੋ, ਪਰ ਉਸ ਨੂੰ ਦਾੜ੍ਹੀ ਮੁਛਾਂ ਕਿੱਥੋਂ ਲੱਗ ਗਈਆਂ ? ਨਹੀਂ. ਉਹ ਨਹੀਂ ਹੋਣਾ। ਮੈਂ ਐਵੇਂ ਭਰਮ ਵਿਚ ਪੈ ਗਿਆ ਹਾਂ, ਪਰ ਖ਼ੁਦਾ ਜਾਣੇ ਮੇਰਾ ਭਰਮ ਸੱਚਾ ਹੈ ਕਿ ਝੂਠਾ ! ਚਲੋ ਇਹ ਕੋਈ ਵੌਣਾ ਹੋਵੇਗਾ, ਲੜਕਾ ਨਹੀਂ, ਪਰ ਇਸ ਫ਼ਕੀਰ ਨੇ ਕੁਝ ਫ਼ਰੇਬ ਹੀ ਕੀਤਾ ਹੋਇਆ ਹੋਵੇ ਤਾਂ ਕੀ ਅਚਰਜ ਹੈ ! ਅੱਜ ਕੱਲ ਸੱਚਾ

ਫ਼ਕੀਰ ਹਜ਼ਾਰਾਂ ਵਿੱਚੋਂ ਇਕ ਮਿਲਣਾ ਵੀ ਔਖਾ ਹੈ। ਮੈਂ ਕਈ ਵਰ੍ਹੇ ਉਸ ਮਹਿਕਮੇ ਵਿਚ ਕੰਮ ਕੀਤਾ ਹੈ, ਜਿਸ ਵਿਚ ਅੱਖਾਂ ਦੀ ਪਛਾਣ ਤੋਂ ਬਹੁਤਾ ਕੰਮ ਲਿਆ ਜਾਂਦਾ ਹੈ। ਇਹ ਫ਼ਕੀਰ ਮੈਨੂੰ ਜ਼ਰੂਰ ਕੋਈ ਠੱਗ ਮਲੂਮ ਹੁੰਦਾ ਹੈ। ਪਰ ਲੜਕੇ ਨੂੰ ਦਾੜ੍ਹੀ ਕਿਤੋਂ ਆਈ ? ਸ਼ਾਇਦ ਇਸ ਵਿਚ ਭੀ ਕੋਈ ਭੇਤ ਹੋਵੇ। ਇਹ ਲੜਕੇ ਦੀ ਅਵਾਜ਼ ਸਾਫ਼ ਸਾਫ਼ ਦੱਸ ਰਹੀ ਹੈ। ਜ਼ਰਾ ਪਾਸ ਜਾ ਕੇ ਪੁੱਛਾਂ ਤਾਂ ਸਹੀ, ਸ਼ਾਇਦ ਇਹ ਬਾਵਾ ਉਸ ਮੁੰਡੇ ਨੂੰ ਭਰਮਾ ਕੇ ਨਾ ਲੈ ਆਇਆ ਹੋਵੇ। ਅਜਿਹਾ ਹੋ ਸਕਦਾ ਹੈ।" ਇਹ ਸੋਚ ਕੇ ਉਹ ਮਨੁੱਖ ਅਚਾਨਕ ਉਨ੍ਹਾਂ ਬ੍ਰਿਛਾਂ ਵਿੱਚੋਂ ਨਿਕਲ ਕੇ ਬਾਵਾ ਜੀ ਦੇ ਸਾਹਮਣੇ ਜਾ ਖੜਾ ਹੋਇਆ ਅਤੇ "ਰਾਮ ਰਾਮ ਬਾਵਾ ਜੀ !" ਆਖੀ।

"ਆਓ ਬੱਚਾ ! ਰਾਮ ਰਾਮ, ਬੋਲੋ ਕਿਧਰ ਸੇ ਆਏ ?"

"ਮਹਾਰਾਜ ! ਮੈਂ ਭੀ ਆਪ ਦੀ ਤਰ੍ਹਾਂ ਜੰਗਲ ਵਿਚ ਭਟਕਦਾ ਫਿਰਦਾ ਹਾਂ। ਆਪ ਭਲਾ ਇਹ ਤਾਂ ਦੱਸੋ ਕਿ ਇਸ ਮੁੰਡੇ ਨੂੰ ਕਿਸ ਤਰ੍ਹਾਂ ਭਰਮਾ ਕੇ ਲੈ ਆਏ ? ਇਸ ਦੇ ਵਾਸਤੇ ਇਸ ਦੀ ਬੁੱਢੀ ਦਾਦੀ ਘਰ ਵਿਚ ਰੋ ਰਹੀ ਅਤੇ ਛਾਤੀ ਪਿੱਟ ਰਹੀ ਹੈ। ਕਿਉਂ ਉਏ ਨਿਕਿਆ। ਤੂੰ ਘਰੋਂ ਨਿਕਲ ਆਇਆ ਹੈਂ ?"

"ਨਹੀਂ ਬੱਚਾ ! ਯਿਹ ਲੜਕਾ ਫੜਕਾ ਨਹੀਂ, ਯੇ ਤੋ ਹਮਾਰੇ ਭੀ ਗੁਰੂ ਹੈਂ। ਇਨਕੀ ਉਮਰ ਏਕ ਸੌ ਛੱਪਨ ਬਰਸ ਕੀ ਹੈ. ਹਮੇਂ ਕਿਸੀ ਕਾ ਲੜਕਾ ਚੁਰਾਨੇ ਸੇ ਕਿਆ ਕਾਮ। ਹਮਾਰੇ ਪਾਸ ਕਿਆ ਰੱਖਾ ਹੈ ਜੋ ਹਮਾਰੀ ਬਹਕਾਵਨ ਮੇਂ ਕੋਈ ਆ ਜਾਵੇ। ਹਮਾਰਾ ਤੋ ਬੇਟਾ ! ਜੰਗਲ ਮੇਂ ਰਹਿਨਾ ਔਰ ਰਾਖ ਫ਼ਾਂਕਨਾ ਇਹੀ ਕਾਮ ਹੈ। ਕਿਉਂ ਗੁਰੂ ਜੀ ਠੀਕ ਹੈ ਨਾ ?

"ਠੀਕ ਹੈ ਬੱਚਾ। ਹਮ ਨੇ ਕੌਨ ਸੀ ਗ੍ਰਿਹਸਥੀ ਕਰਨੀ ਹੈ ਜੋ ਕਿਸੀ ਕੇ ਲੜਕੇ ਕੋ ਉਠਾ ਕਰ ਲੇ ਆਵੇਂਗੇ। ਹਮ ਤੋ ਜੰਗਲ ਮੇਂ ਰਹਿ ਕਰ ਭਗਵਾਨ ਕਾ ਭਜਨ ਕਰਤੇ ਹੈਂ, ਗ੍ਰਿਹਸਥੀ ਸੇ ਮਤਲਬ ਹੋਤਾ ਤੋ ਹਮ ਕਿਸੀ ਪਿੰਡ ਕੇ ਪਾਸ ਧੂਨੀ ਨਾ ਲਗਾਤੇ ?"

ਵੌਣੇ ਦੇ ਇਸ ਤਰ੍ਹਾਂ ਬੋਲਣ ਪੁਰ ਉਸ ਮਨੁੱਖ ਨੇ ਚੰਗੀ ਤਰ੍ਹਾਂ ਉਸ ਨੂੰ ਪਛਾਣ ਲਿਆ, ਉਸ ਨੂੰ ਨਿਸਚਾ ਹੋ ਗਿਆ ਕਿ ਇਹ ਜ਼ਰੂਰ ਭਾਈ ਗੁਰਮੁਖ ਸਿੰਘ ਦਾ ਲੜਕਾ, ਇਸ ਨੂੰ ਕੋਈ ਭਾਰੀ ਲਾਲਚ ਦੇ ਕੇ ਇਹ ਬਦਮਾਸ਼ ਭਰਮਾਂ

ਲਿਆਇਆ ਹੈ। ਜੇਕਰ ਇਹ ਫ਼ਕੀਰ ਬਦਮਾਸ਼ ਨਾ ਹੁੰਦਾ ਤਾਂ ਇਸ ਨੂੰ ਆਪਣਾ ਗੁਰੂ ਹੀ ਕਿਉਂ ਬਣਾਉਂਦਾ ? ਅਫ਼ਸੋਸ ਹੈ ਕਿ ਇਸ ਵੇਲੇ ਮੈਂ ਜੇਕਰ ਪੁਲਸ ਵਿਚ ਹੁੰਦਾ ਤਾਂ ਇਸ ਨੂੰ ਹੁਣੇ ਹੱਥਕੜੀ ਮਾਰ ਕੇ ਲੈ ਜਾਂਦਾ। ਖੈਰ ! ਇਸ ਨਾਲ ਹੁਣ ਕੋਈ ਚਾਲ ਖੇਡਣੀ ਚਾਹੀਦੀ ਹੈ। ਉਸ ਨੇ ਇਕ ਵਾਰੀ ਧਮਕਾ ਕੇ ਕਿਹਾ :–

"ਬਾਵਾ ਜੀ ! ਤੁਸੀਂ ਲੜਕੇ ਨੂੰ ਪੱਟੀ ਤਾਂ ਚੰਗੀ ਪੜ੍ਹਾ ਕੱਢੀ ਹੈਂ, ਮੈਂ ਤੁਹਾਨੂੰ ਫ਼ਕੀਰ ਜਾਣ ਕੇ ਭਲਾਮਾਣਸੀ ਨਾਲ ਆਖਦਾ ਹਾਂ ਕਿ ਤੁਸੀਂ ਇਸ ਮੁੰਡੇ ਨੂੰ ਮੇਰੇ ਹਵਾਲੇ ਕਰ ਦਿਓ, ਨਹੀਂ ਕਰੋਗੇ ਤਾਂ ਮੈਂ ਪੁਲਸ ਵਿਚ ਤੁਹਾਡੀ ਰੀਪੋਰਟ ਕਰਾਂਗਾ ਅਤੇ ਫ਼ੌਰਨ ਤੁਹਾਨੂੰ ਹੱਥਕੜੀ ਲੱਗ ਜਾਵੇਗੀ।"

"ਜਾ ਬੇ ਜਾ ! ਆਇਆ ਹੈ ਕਹੀਂ ਕਾ, ਠੱਗ ਕਹੀਂ ਕਾ, ਜਾ ਜਾ ਕਿਸੀ ਔਰ ਕੋ ਜਾ ਕੇ ਠੱਗ। ਗੁਰੂ ਮਹਾਰਾਜ ਅਭੀ ਏਕ ਏਕ ਫਟਕਾਰ ਮਾਰੇਂਗੇ ਤੋ ਜਾਨ ਸੇ ਭੀ ਹੱਥ ਧੋ ਬੈਠੇਂਗਾ।"

"ਬੱਸ ਬੱਸ ! ਰਹਿਣ ਦਿਓ ਆਪਣੀ ਫਟਕਾਰ ਸ਼ਟਕਾਰ ਮੈਂ ਚਾਹਵਾਂ ਤਾਂ ਹੁਣੇ ਤੁਹਾਨੂੰ ਬਿਛ ਨਾਲ ਬੰਨ੍ਹ ਕੇ ਇਸ ਮੁੰਡੇ ਨੂੰ ਲੈ ਜਾਵਾਂ, ਪਰ ਜੇ ਲੜਕਾ ਸਿੱਧੀ ਤਰ੍ਹਾਂ ਆਪੇ ਆ ਜਾਵੇ ਤਾਂ ਮੈਂ ਤੁਹਾਡੇ ਨਾਲ ਜ਼ਬਰਦਸਤੀ ਕਰਨੀ ਨਹੀਂ ਚਾਹੁੰਦਾ। ਕਿਉਂ ਲੜਕੇ ! ਇਸ ਬਦਮਾਸ਼ ਦਾ ਜੇਕਰ ਭਲਾ ਕਰਨਾ ਚਾਹੁੰਦਾ ਹੈਂ; ਤਾਂ ਹੁਣੇ ਮੇਰੇ ਨਾਲ ਚਲ ਪਉ। ਯਾਦ ਰੱਖ ! ਜੇਕਰ ਤੂੰ ਮੇਰੇ ਨਾਲ ਹੁਣੇ ਨਹੀਂ ਤੁਰੇਂਗਾ ਅਤੇ ਇਸ ਦੇ ਆਖੇ ਲੱਗੇਂਗਾ, ਤਾਂ ਤੈਨੂੰ ਭੀ ਇਸ ਦਾ ਸੁਆਦ ਚਖਾਵਾਂਗਾ। ਚਲ ਛੇਤੀ ਮੇਰੇ ਨਾਲ, ਵਿਚਾਰੀ ਬੁੱਢੀ ਮਾਂ ਨੂੰ ਕਿਉਂ ਖ਼ਰਾਬ ਕਰਦਾ ਹੈਂ ?" ਇਸੇ ਦੌਰਾਨ ਉਸ ਨੇ ਗੁਰਮੁਖ ਸਿੰਘ ਅਤੇ ਉਸ ਦੀ ਵਹੁਟੀ ਦਾ ਨਾਂ ਵੀ ਲਿਆ।"

ਹੁਣ ਤੱਕ ਓਹ ਲੜਕਾ ਬਾਵੇ ਦੀ ਸਿਖਾਵਤ ਅਨੁਸਾਰ ਉਸ ਮਨੁੱਖ ਨੂੰ ਜਵਾਬ ਦੇਂਦਾ ਰਿਹਾ ਅਤੇ ਆਪਣੇ ਆਪ ਨੂੰ ਇਕ ਸੌ ਅਠਾਈ ਵਰ੍ਹੇ ਦਾ ਬੁੱਢਾ ਪਰਗਟ ਕਰਦਾ ਰਿਹਾ, ਪਰ ਜਦ ਉਸ ਨੇ ਮਾਂ ਅਤੇ ਪਿਉ ਦਾ ਨਾਮ ਸੁਣਿਆਂ ਤਾਂ ਉਸ ਬਾਵੇ ਦੀ ਪੱਟੀ ਸਾਰੀ ਭੁੱਲ ਗਈ, ਉਸ ਲੜਕੇ ਦੀਆਂ ਅੱਖਾਂ ਵਿਚ ਹੰਝੂ ਆ ਗਏ। ਜਿਉਂ ਹੀ ਉਸ ਨੇ ਸਿਰ ਚੁੱਕ ਕੇ ਉਸ ਆਦਮੀ ਨੂੰ ਆਪਣਾ

ਭੇਦ ਦੱਸਣਾ ਚਾਹਿਆ ਕਿ ਬਾਵਾ ਜੀ ਨੇ ਲਾਲ ਲਾਲ ਅੱਖਾਂ ਕਰਕੇ ਉਸ ਲੜਕੇ ਨੂੰ ਅਜਿਹੀ ਘੁਰਕੀ ਦਿੱਤੀ ਕਿ ਉਸ ਦਾ ਕਲੇਜਾ ਥਰ ਥਰ ਕਰਨ ਲੱਗਾ। ਬਾਵੇ ਦੀ ਘੁਰਕੀ ਅਤੇ ਲੜਕੇ ਦਾ ਭਾਵ ਦੇਖ ਕੇ ਉਸ ਮਨੁੱਖ ਦਾ ਸਾਰਾ ਸ਼ੱਕ ਮਿਟ ਗਿਆ। ਉਸ ਨੇ ਲੜਕੇ ਦਾ ਹੱਥ ਫੜ ਕੇ ਉਸ ਨੂੰ ਖੜਾ ਕਰ ਲਿਆ ਅਤੇ ਤੁਰਨ ਲੱਗਾ। ਲੜਕਾ ਵੀ ਤੁਰ ਪਿਆ। ਇਹ ਦੇਖ ਕੇ ਬਾਵੇ ਹੁਰੀਂ ਹੱਕੇ-ਬੱਕੇ ਰਹਿ ਗਏ, ਉਸ ਨੇ ਸਮਝ ਲਿਆ ਕਿ ਮੈਂ ਇਕੱਲਾ ਤਾਂ ਇਸ ਮਨੁੱਖ ਨੂੰ ਕੁਝ ਕਰ ਨਹੀਂ ਸਕਦਾ, ਇਸ ਲਈ ਉਸ ਨੇ ਝੱਟ ਉੱਠ ਕੇ ਉੱਚੀ ਉੱਚੀ "ਆਲੱਖ, ਆਲੱਖ, ਆਲੱਖ" ਦੀ ਆਵਾਜ਼ ਤਿੰਨ ਵੇਰੀ ਕੀਤੀ, ਲੜਕੇ ਦੀ ਬਾਂਹ ਫੜ ਕੇ ਆਪਣੀ ਵੱਲ ਖਿੱਚਿਆ ਅਤੇ ਲਿਜਾਣ ਵਾਲੇ ਨੂੰ ਗਾਲ੍ਹੀਆਂ ਕੱਢਣ ਲੱਗਾ। ਉਸ ਮਨੁੱਖ ਨੂੰ ਗੁੱਸਾ ਜੋ ਆਇਆ ਤਾਂ ਉਸ ਨੇ ਲੜਕੇ ਨੂੰ ਤਾਂ ਛੱਡ ਦਿੱਤਾ ਤੇ ਬਾਵਾ ਜੀ ਨੂੰ ਫੜ ਲਿਆ। ਬੱਸ ਫੇਰ ਕੀ ਸੀ ? ਦੋਵੇਂ ਆਪਸ ਵਿਚ ਜੁੱਟ ਗਏ, ਦੇਹ ਮੁਕੇ ਤੇ ਮੁਕੇ। ਖ਼ੂਬ ਮੁਕੇਬਾਜ਼ੀ ਦੋਹਾਂ ਦੀ ਹੋਈ, ਫੇਰ ਲੱਤਮ-ਲੱਤ ਹੋਣ ਲੱਗੀ। ਦਸ ਬਾਰਾਂ ਮਿੰਟ ਨਹੀਂ ਗੁਜ਼ਰੇ ਸਨ ਕਿ ਪੰਦਰਾਂ ਵੀਹ ਮੁਸ਼ਟੰਡੇ ਦੋੜੇ ਆਏ, ਰਲ ਕੇ ਸਭਨਾਂ ਨੇ ਦੋਹਾਂ ਨੂੰ ਛੁੜਾਇਆ ਅਤੇ ਉਸ ਬਾਵੇ ਪਾਸੋਂ ਲੜਾਈ ਦਾ ਕਾਰਨ ਪੁੱਛਿਆ। ਕਾਰਨ ਸੁਣਦਿਆਂ ਹੀ ਸਭਨਾਂ ਨੇ ਰਲ ਕੇ ਉਸ ਮਨੁੱਖ ਦੀ ਖ਼ੂਬ ਖ਼ਬਰ ਲਈ ਉਸ ਨੂੰ ਲੱਤਾਂ ਮੁੱਕੇ ਮਾਰ ਕੇ ਅਧਮੋਇਆ ਕਰ ਦਿੱਤਾ। ਜਦ ਦੇਖਿਆ ਕਿ ਇਹ ਹੁਣ ਮਰਨੇ ਦੇ ਲਾਇਕ ਹੋ ਗਿਆ ਹੈ, ਤਾਂ ਚੁੱਕ ਕੇ ਇਕ ਬਿਛ ਦੇ ਨਾਲ ਉਸ ਨੂੰ ਬੰਨ੍ਹ ਦਿੱਤਾ। ਅਜਿਹਾ ਜਕੜ ਕੇ ਬੰਨ੍ਹਿਆਂ ਜੋ ਆਪਣੇ ਆਪ ਕਦੇ ਨਾ ਛੁੱਟ ਜਾਵੇ । ਇੰਨੀ ਦਇਆ ਕੀਤੀ ਜੋ ਉਸਨੂੰ ਜਾਨੋਂ ਨਾ ਮਾਰਿਆ। ਬੱਸ ਉਸ ਨੂੰ ਬੰਨ੍ਹ ਕੇ ਸਾਰੇ ਜਣੇ ਪੱਤ੍ਰਾ ਹੋਏ। ਉਸ ਲੜਕੇ ਅਤੇ ਬਾਵੇ ਦੋਹਾਂ ਨੂੰ ਨਾਲ ਲੈ ਗਏ, ਜਾਂਦੇ ਅੱਗ ਭੀ ਬੁਝਾ ਗਏ।

o

# ੩੫

ਸਰਦਾਰ ਜਗਜੀਵਨ ਸਿੰਘ ਅਤੇ ਭਾਈ ਗੁਰਮੁਖ ਸਿੰਘ ਨੇ ਦਰਿਆ ਦੇ ਕੰਢੇ ਵਾਲੇ ਸਾਰੇ ਨੱਗਰ ਅਤੇ ਪਿੰਡ ਛਾਣ ਸੁੱਟੇ; ਪਰ ਸਰੂਪ ਕੌਰ ਦਾ ਕਿਧਰੇ ਪਤਾ ਨਾ ਲੱਗਾ। ਦੋਵੇਂ ਢੂੰਡ ਢੂੰਡ ਕੇ ਥੱਕ ਲੱਥੇ ਅਤੇ ਇਕਾਂਤ ਵਿਚ ਬੈਠ ਗਏ? ਸਰਦਾਰ ਜਗਜੀਵਨ ਸਿੰਘ ਜੀ ਨੇ ਕੁਝ ਹਿੰਮਤ ਪਕੜੀ ਅਤੇ ਕਿਹਾ :—

"ਭਾਈ ਗੁਰਮੁਖ ਸਿੰਘ ਜੀ! ਇਸ ਤਰ੍ਹਾਂ ਅਸੀਂ ਕਦ ਤੱਕ ਰਵਾਂਗੇ? ਜਦ ਤੱਕ ਅਸੀਂ ਉਸ ਦੇ ਮਰਨ ਜੀਊਣ ਦਾ ਪਤਾ ਨਾ ਕੱਢ ਲਈਏ ਓਦੋਂ ਤੱਕ ਸਾਡਾ ਬੈਠਣਾ ਠੀਕ ਨਹੀਂ, ਇਸ ਲਈ ਚੱਲੋ ਫੇਰ ਇਕ ਵਾਰੀ ਚੱਕਰ ਮਾਰੀਏ।"

"ਬਹੁਤ ਹੱਛਾ" ਆਖ ਕੇ ਭਾਈ ਗੁਰਮੁਖ ਸਿੰਘ ਹੁਰੀਂ ਉਠੇ! ਦੋਹਾਂ ਹੱਥਾਂ ਵਿਚ ਤੂੰਬੀਆਂ ਫੜ ਲਈਆਂ ਅਤੇ ਚੱਲ ਪਏ। ਇਕ ਵਾਰੀ ਫੇਰ ਦਰਿਆ ਕਿਨਾਰੇ ਦੇ ਪਿੰਡ ਉਹਨਾਂ ਛਾਣ ਮਾਰੇ, ਪਰ ਕੁਝ ਪਤਾ ਨਾ ਲੱਗਾ; ਛੇਕੜ ਉਨ੍ਹਾਂ ਨੂੰ ਇਹ ਖ਼ਿਆਲ ਆਇਆ ਕਿ ਕਿਧਰੇ ਹਿੰਮਤ ਕਰ ਕੇ ਉਹ ਪੰਜਾਬ ਵੱਲ ਆਪਣੇ ਪੇਕੇ ਪਿੰਡ ਨਾ ਚਲੀ ਗਈ ਹੋਵੇ। ਇਸ ਖ਼ਿਆਲ ਨੂੰ ਲੈ ਕੇ ਦੋਵੇਂ ਪੰਜਾਬ ਵੱਲ ਤੁਰੇ। ਰਾਹ ਵਿਚ ਦੇ ਸਾਰੇ ਨਗਰ ਦੇਖਦੇ ਭਾਲਦੇ ਹੋਏ ਉਹਦੇ ਪੇਕੇ ਪਿੰਡ ਭੀ ਜਾ ਪਹੁੰਚੇ, ਪਰ ਮਲੂਮ ਹੋਇਆ ਕਿ ਉਥੇ ਵੀ ਉਹ ਨਹੀਂ ਪਹੁੰਚੀ। ਉਥੋਂ ਭੀ ਨਿਰਾਸ ਹੋ ਗਏ। ਦੋ ਚਾਰ ਦਿਨ ਉਥੇ ਢੂੰਡ ਭਾਲ ਕੇ ਵਾਪਸ ਮੁੜੇ ਅਤੇ ਫੇਰ ਇਕ ਵਾਰੀ ਉਸ ਥਾਂ ਵੱਲ ਚੱਲੇ, ਜਿਥੇ ਉਸ ਨੂੰ ਚਾਰ ਮਨੁੱਖ ਫੜ ਕੇ ਲਈ ਜਾਂਦੇ ਸਨ। ਪਰ ਉਥੇ ਉਹੋ ਨਦੀ, ਉਹੋ ਮੈਦਾਨ ਉਹੋ ਪਿੰਡ ਹੋਰ ਕੁਝ ਭੀ ਨਹੀਂ, ਨਿਰਾਸ ਹੋ ਕੇ ਪਾਰ ਆਪਣੇ ਦੇਸ ਨੂੰ ਜਾਣ ਲਈ ਤਿਆਰ ਹੋ ਰਹੇ ਸਨ ਕਿ ਇਕ ਸਾਧੂ ਰਮਤਾ ਉਥੇ ਆ ਨਿਕਲਿਆ। ਉਹ ਸਾਧੂ ਵੀ ਇਕ ਨਿਰਮਲਾ ਸੀ। ਆਪਸ ਵਿਚ ਤਰੇਹਾਂ ਨੇ "ਮੱਥਾ ਟੇਕਦੇ ਹਾਂ ਮਹਾਰਾਜ" ਕੀਤੀ ਅਤੇ ਉਥੇ ਦਰਿਆ ਦੇ ਕਿਨਾਰੇ ਬੈਠ ਗਏ। ਉਹ ਸਾਧੂ ਜੋ ਹੁਣੇ ਆਇਆ ਸੀ, ਉਨ੍ਹਾਂ ਦੋਹਾ ਨੂੰ ਦੇਖ ਦੇਖ ਕੁਝ

ਸ਼ੱਕ ਕਰਨ ਲੱਗਾ ਕਿ ਮੈਂ ਕਿਧਰੇ ਇਨ੍ਹਾਂ ਨੂੰ ਦੇਖਿਆ ਹੈ। ਉਸ ਦੇ ਸੰਸਾ ਪ੍ਰਗਟ ਕਰਨ ਪੁਰ ਸਰਦਾਰ ਜਗਜੀਵਨ ਸਿੰਘ ਨੇ ਕਿਹਾ :–

"ਮਹਾਰਾਜ ! ਮੈਂ ਜਗਜੀਵਨ ਸਿੰਘ ਹਾਂ।" ਜਗਜੀਵਨ ਸਿੰਘ ਦਾ ਨਾਮ ਸੁਣਦਿਆਂ ਹੀ ਉਹ ਹੈਰਾਨ ਹੋਇਆ ਅਤੇ ਉਸ ਨੇ ਹਸਦਿਆਂ ਪੁੱਛਿਆ :–

"ਕਿਉਂ ਸਰਦਾਰ ਜੀ ! ਤੁਹਾਨੂੰ ਕੀ ਵਿਪਦਾ ਪਈ ਹੈ ਜੋ ਤੁਸੀਂ ਗਿੱਦੜ ਰੰਗੇ ਕਪੜੇ ਪਾ ਲਏ ਹਨ ?"

ਇਸ ਪ੍ਰਸ਼ਨ ਦੇ ਉੱਤਰ ਵਿਚ ਸਰਦਾਰ ਹੁਰਾਂ ਭਾਈ ਗੁਰਮੁਖ ਸਿੰਘ ਦਾ ਸਾਰਾ ਹਾਲ ਸੁਣਾਇਆ ਅਤੇ ਕਪੜੇ ਰੰਗਣ ਦਾ ਕਾਰਣ ਦੱਸਿਆ। ਨਾਲੇ ਉਨ੍ਹਾਂ ਪਾਸੋਂ ਪੁੱਛਿਆ ਕਿ ਜੇਕਰ ਤੁਹਾਨੂੰ ਕੁਝ ਪਤਾ ਮਲੂਮ ਹੋਵੇ ਤਾਂ ਤੁਸੀਂ ਦੱਸੋ ? ਇਸ ਪਰ ਉਸ ਸਾਧੂ ਨੇ ਸਰੂਪ ਕੌਰ ਦਾ ਹੁਲੀਆ ਅਤੇ ਨਾਮ ਆਦਿ ਪੁੱਛਿਆ। ਸਰਦਾਰ ਜਗਜੀਵਨ ਸਿੰਘ ਨੇ ਸਭ ਕੁਝ ਦੱਸਿਆ, ਜਿਸ ਦੇ ਉੱਤਰ ਵਿਚ ਉਸ ਨੇ ਕਿਹਾ :–

"ਮੈਨੂੰ ਹੋਰ ਤਾਂ ਕੋਈ ਖ਼ਬਰ ਨਹੀਂ ਅਤੇ ਨਾ ਤੁਹਾਡੇ ਦੱਸੇ ਰੂਪ ਰੰਗ ਵਾਲੀ ਮੈਂ ਇਸਤਰੀ ਦੇਖੀ ਹੈ। ਹਾਂ, ਕੱਲ੍ਹ ਰਾਤ ਮੈਂ ਬਾਬਾ ਭਾਨ ਸਿੰਘ ਦੇ ਡੇਰੇ ਰਿਹਾ ਸਾਂ ਤਾਂ ਉਥੇ ਸਰੂਪ ਕੌਰ ਨਾਮ ਦੀ ਕੋਈ ਉਨ੍ਹਾਂ ਦੀ ਲੜਕੀ ਸੁਣੀ ਸੀ। ਸੋ ਵੀ ਮੈਨੂੰ ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਉਹਨਾਂ ਦੀ ਆਪਣੀ ਲੜਕੀ ਹੋਵੇਗੀ. ਮੈਂ ਉਸ ਨੂੰ ਵੇਖਿਆ ਨਹੀਂ, ਸਿਰਫ ਉਸ ਦਾ ਨਾਮ ਉਸ ਡੇਰੇ ਸੁਣਿਆਂ ਸੀ।"

"ਬਾਬਾ ਭਾਨ ਸਿੰਘ ਦਾ ਡੇਰਾ ਕਿੱਥੇ ਹੈ ਅਤੇ ਐਥੋਂ ਕਿੰਨਾ ਹੈ ?"

"ਬਾਬਾ ਭਾਨ ਸਿੰਘ ਦਾ ਡੇਰਾ ਏਥੋਂ ਪੱਚੀ ਕੋਹ ਜਗਜੀਤ ਪੁਰੇ ਪਿੰਡ ਵਿਚ ਹੈ।"

"ਅੱਛਾ ਹੁਣ ਤੁਸੀਂ ਕਿੱਧਰ ਚਲੇ ਹੋ ?"

"ਮੈਂ ਪ੍ਰਯਾਗਰਾਜ ਚੱਲਿਆ ਹਾਂ, ਉਥੇ ਅਬ ਕੇ ਸਿਆਲੇ ਕੁੰਭ ਹੈ।"

"ਚੰਗਾ, ਸਾਨੂੰ ਤਾਂ ਤੁਸਾਂ ਹੁਣ ਸ਼ੱਕ ਵਿਚ ਪਾ ਦਿੱਤਾ ਹੈ; ਨਹੀਂ ਤਾਂ ਅਸੀਂ ਵੀ ਤੁਹਾਡੇ ਨਾਲ ਚਲਦੇ। ਸਾਨੂੰ ਹੁਣ ਇਕ ਹੋਰ ਮਹਾਤਮਾਂ ਦੇ ਦਰਸ਼ਨ ਹੋਣਗੇ। ਬਾਬਾ ਜੀ ਕਿਸ ਤਰ੍ਹਾਂ ਦੇ ਮਨੁੱਖ ਹਨ ?"

## ਦੰਪਤੀ ਪਿਆਰ

"ਬਾਬਾ ਭਾਨ ਸਿੰਘ ਬੜੇ ਗੁਰਮੁਖ ਆਦਮੀ ਹਨ। ਉਨ੍ਹਾਂ ਜੇਹਾ ਸੰਤ ਸੁਭਾਵ ਮੈਂ ਕਿਸੇ ਥਾਂ ਨਹੀਂ ਵੇਖਿਆ। ਨਿਰਮਾਣ ਤਾਂ ਅਜਿਹੇ ਹਨ ਕਿ ਜੇ ਕੋਈ ਸੰਤ ਮਹਾਤਮਾਂ ਆਵੇ, ਭਾਵੇਂ ਉਹ ਛੋਟੀ ਉਮਰ ਦਾ ਹੀ ਕਿਉਂ ਨਾ ਹੋਵੇ ਉਸ ਦੇ ਪੈਰੀਂ ਉੱਠ ਕੇ ਪਹਿਲਾਂ ਲੱਗਦੇ ਅਤੇ ਫੇਰ ਆਦਰ ਨਾਲ ਆਸਣ ਉੱਪਰ ਬਿਠਾਉਂਦੇ ਹਨ। ਹੁਕਮ ਲੈ ਕੇ ਪ੍ਰਸ਼ਾਦ ਜੇਕਰ ਸਾਧੂ ਨੇ ਨਾ ਛਕਿਆ ਹੋਵੇ ਤਾਂ ਫੇਰ ਆਪਣੇ ਘਰ ਆਖ ਕੇ ਤਿਆਰ ਕਰਾਉਂਦੇ ਅਤੇ ਵੱਡੇ ਪ੍ਰੇਮ ਨਾਲ ਖ਼ੁਸ਼ ਹੋ ਕੇ ਛਕਾਉਂਦੇ ਹਨ। ਜਿੰਨੇ ਦਿਨ ਉਸ ਸਾਧੂ ਦੀ ਮਰਜ਼ੀ ਆਵੇ ਖ਼ੁਸ਼ੀ ਨਾਲ ਰਹੇ। ਉਹ ਕਿਸੇ ਨੂੰ ਆਪਣੇ ਮੂੰਹੋਂ ਇਹ ਨਹੀਂ ਆਖਦੇ ਕਿ ਭਈ ਤੂੰ ਚਲਿਆ ਜਾਹ। ਭਾਵੇਂ ਕੋਈ ਸਾਰੀ ਉਮਰ ਹੀ ਉਹਨਾਂ ਦੇ ਡੇਰੇ ਕਿਉਂ ਨਾ ਪਿਆ ਰਹੇ। ਉਹ ਸੇਵਾ ਦੇ ਪੁੰਜ ਹਨ। ਆਪ ਕਿਰਤੀ ਅਤੇ ਪਰਮਾਤਮਾ ਨੂੰ ਯਾਦ ਕਰਨ ਵਾਲੇ ਅਤੇ ਹਰ ਇਕ ਨੂੰ ਇਹਨਾਂ ਕੰਮਾਂ ਲਈ ਪਰੇਰਦੇ ਹਨ। ਸਾਰੇ ਨਗਰ ਵਾਲੇ ਉਹਨਾਂ ਦੀ ਆਗਿਆ ਮੰਨਦੇ ਹਨ। ਆਪ ਉਹਨਾਂ ਪਾਸ ਜ਼ਰੂਰ ਜਾਓ।"

"ਤਦ ਤਾਂ ਬਹੁਤ ਉੱਤਮ ਗੱਲ ਹੈ। ਅਜਿਹੇ ਮਹਾਤਮਾਂ ਦੇ ਤਾਂ ਜ਼ਰੂਰ ਦਰਸ਼ਨ ਕਰਨੇ ਚਾਹੀਦੇ ਹਨ। ਸਾਡੇ ਉੱਤੇ ਵਾਹਿਗੁਰੂ ਦੀ ਅੱਜ ਵੱਡੀ ਕਿਰਪਾ ਹੋ ਗਈ ਹੈ ਜੋ ਤੁਹਾਡੇ ਅਚਾਨਕ ਦਰਸ਼ਨ ਹੋ ਗਏ ਹਨ। ਸਾਨੂੰ ਉਮੇਦ ਹੈ ਕਿ ਸਾਡੀ ਆਸ ਭੀ ਉਥੋਂ ਪੂਰਨ ਹੋਵੇਗੀ।"

ਇਸ ਤਰ੍ਹਾਂ ਆਪਸ ਵਿਚ ਰਾਜ਼ੀ ਖ਼ੁਸ਼ੀ ਗੱਲਾਂ ਕਰਦੇ ਹੋਏ ਰਾਤ ਉਸ ਦਰਿਆ ਦੇ ਕਿਨਾਰੇ ਹੀ ਸੌਂ ਗਏ।

ਨਵੇਂ ਆਏ ਸਾਧੂ ਦਾ ਨਾਮ ਨਰੇਂਦ੍ਰ ਸਿੰਘ ਸੀ। ਇਹ ਇਕ ਅੱਛੇ ਘਰਾਣੇ ਦਾ ਲੜਕਾ ਜੋ ਅੱਛੇ ਰੱਜਦੇ ਪੁਜਦੇ ਸਨ ਅਤੇ ਵੱਡੀ ਜਾਗੀਰ ਵਾਲੇ ਸਨ, ਉਨ੍ਹਾਂ ਦਾ ਪੁੱਤਰ ਸੀ। ਇਕ ਵਾਰੀ ਭਰਾਵਾਂ ਨਾਲ ਇਸ ਦੀ ਕੁਝ ਖਟ ਪਟ ਜੋ ਹੋਈ ਤਾਂ ਇਹ ਸਭ ਕੁਝ ਛੱਡ ਤਿਆਗ ਕੇ ਚੋਰੀ ਨਿਕਲ ਗਿਆ ਅਤੇ ਨਿਰਮਲਾ ਸੰਤ ਬਣ ਗਿਆ। ਇਹ ਇਕ ਵਾਰੀ ਸਰਦਾਰ ਜਗਜੀਵਨ ਸਿੰਘ ਦੇ ਪਾਸ ਭੀ ਰਹਿ ਆਇਆ ਸੀ, ਇਸੇ ਕਾਰਣ ਉਨ੍ਹਾਂ ਨੂੰ ਇਸ ਨੇ ਪਛਾਣ ਲਿਆ ਸੀ।

ਜਦ ਅੰਮ੍ਰਿਤ ਵੇਲਾ ਹੋਇਆ ਤਾਂ ਤਿੰਨੇ ਜਣੇ ਉੱਠ ਬੈਠੇ। ਤਿੰਨਾਂ ਨੇ

ਸੁਚੇਤ ਪਾਣੀ ਹੋ ਕੇ ਉਸ ਦਰਿਆ ਪੁਰ ਇਸ਼ਨਾਨ ਕੀਤਾ। ਫੇਰ ਆਪਣੀ ਨਿੱਤਨੇਮ ਦੀ ਬਾਣੀ ਦਾ ਪਾਠ ਕਰਦੇ ਰਹੇ। ਜਦ ਸਵੇਰ ਹੋਈ ਅਤੇ ਪਾਠ ਕਰ ਚੁੱਕੇ ਤਾਂ ਸਰਦਾਰ ਜਗਜੀਵਨ ਸਿੰਘ ਨੇ ਉਸ ਸਾਧੂ ਪਾਸੋਂ ਵਿਦਾ ਮੰਗੀ ਅਤੇ ਭਾਈ ਗੁਰਮੁਖ ਸਿੰਘ ਸਣੇ ਜਗਜੀਤ ਪੁਰ ਨੂੰ ਰਵਾਨਾ ਹੋਏ।

ਜਗਜੀਤ ਪੁਰ ਪਹੁੰਚਦਿਆਂ ਪਹੁੰਚਦਿਆਂ ਉਨ੍ਹਾਂ ਨੂੰ ਰਾਤ ਦੇ ਦਸ ਵਜੇ ਗਏ, ਕਿਉਂਕਿ ਪੈਂਡਾ ਬਹੁਤ ਬਿਖੜਾ ਸੀ ਅਤੇ ਸਾਰਾ ਜੰਗਲ ਹੀ ਜੰਗਲ ਸੀ। ਪੁੱਛਦੇ ਪੁੱਛਦੇ ਬਾਬਾ ਭਾਨ ਸਿੰਘ ਜੀ ਦੇ ਡੇਰੇ ਜਾ ਵੜੇ। ਬਾਬਾ ਹੁਰੀਂ ਉਸ ਵੇਲੇ ਬੈਠੇ ਬਾਣੀ ਦਾ ਪਾਠ ਕਰਦੇ ਸਨ। ਦੋਹਾਂ ਨੇ ਜਾ ਕੇ 'ਸਤਿ ਸ੍ਰੀ ਅਕਾਲ' ਬੁਲਾਈ। ਬਾਬਾ ਜੀ ਉੱਤਰ ਦਿੰਦੇ ਹੋਏ ਛੇਤੀ ਨਾਲ ਉੱਠੇ ਅਤੇ ਉਨ੍ਹਾਂ ਦੇ ਚਰਨਾਂ ਉੱਪਰ ਡਿੱਗਣ ਲੱਗੇ, ਪਰ ਉਹਨਾ ਦੋਹਾਂ ਨੇ ਬਾਬਾ ਜੀ ਦਾ ਸਿਰ ਆਪਣੇ ਹੱਥਾਂ ਉਪਰ ਰੋਕ ਲਿਆ। ਬਾਬਾ ਜੀ ਨੇ ਆਸਣ ਦੇ ਕੇ ਬਿਠਾਇਆ ਅਤੇ ਆਪ ਅੰਦਰ ਜਾ ਕੇ ਵਹੁਟੀ ਨੂੰ ਦੋ ਸਰੀਰਾਂ ਲਈ ਪ੍ਰਸ਼ਾਦ ਤਿਆਰ ਕਰਨ ਦੇ ਆਹਰ ਵਿਚ ਲਗਾਇਆ ਅਤੇ ਬਾਬਾ ਜੀ ਝੱਟ ਦੁੱਧ ਦੀ ਮਿੱਠੀ ਲੱਸੀ ਤਿਆਰ ਕਰ ਕੇ ਲੈ ਆਏ। ਪਹਿਲੇ ਠੰਢੇ ਪਾਣੀ ਨਾਲ ਉਨ੍ਹਾਂ ਸੰਤਾਂ ਦੇ ਹੱਥ ਪੈਰ ਧੁਵਾਏ ਅਤੇ ਫੇਰ ਲੱਸੀ ਛਕਾਈ ਅਤੇ ਕਿਹਾ "ਮਹਾਰਾਜ ਸੰਤੋ! ਪ੍ਰਸ਼ਾਦ ਹੁਣੇ ਤਿਆਰ ਹੁੰਦਾ ਹੈ, ਗੁੱਸਾ ਨਹੀਂ ਕਰਨਾ, ਕਿਉਂਕਿ ਅੱਜ ਪਰਾਹੁਣੇ ਬਹੁਤ ਸਾਰੇ ਆ ਗਏ ਸਨ, ਇਸ ਲਈ ਸ਼ਾਮ ਦਾ ਲੰਗਰ ਸਾਰਾ ਵਰਤ ਚੁਕਾ ਹੈ।" ਜਿਸ ਪੁਰ ਉਨ੍ਹਾਂ ਨਵੇਂ ਆਏ ਸੰਤਾਂ ਨੇ ਕਿਹਾ—"ਆਪ ਹੁਣ ਪ੍ਰਸ਼ਾਦ ਤਿਆਰ ਨਾ ਕਰਾਓ, ਅਸੀਂ ਸਵੇਰੇ ਛਕ ਲਵਾਂਗੇ।" ਇਸ ਪੁਰ ਬਾਬਾ ਜੀ ਨੇ ਕਿਹਾ—"ਨਹੀਂ ਮਹਾਰਾਜ! ਅਜਿਹਾ ਕਦੇ ਹੋ ਸਕਦਾ ਹੈ?" 'ਭਾਗੁ ਹੋਆ ਗੁਰਿ ਸੰਤੁ ਮਿਲਾਇਆ' ਇਹ ਆਖ ਕੇ ਉਹ ਸੰਤਾਂ ਦੇ ਪੈਰ ਘੁੱਟਣ ਲੱਗੇ, ਪਰ ਇਸ ਗੱਲੋਂ ਸੰਤ ਬਹੁਤ ਸ਼ਰਮਿੰਦੇ ਹੋਏ ਅਤੇ ਉਨ੍ਹਾਂ ਨੇ ਬਾਬਾ ਜੀ ਨੂੰ ਹਠ ਨਾਲ ਰੋਕਿਆ ਅਤੇ ਕਿਹਾ :—

'ਆਪ ਇਹ ਖਿਮਾਂ ਕਰੋ!'

ਪ੍ਰਸ਼ਾਦ ਤਿਆਰ ਹੋ ਗਿਆ। ਬਾਬਾ ਜੀ ਨੇ ਦੋਹਾਂ ਸੰਤਾਂ ਨੂੰ ਪ੍ਰਸ਼ਾਦ ਛਕਣ ਲਈ ਕਿਹਾ, ਪਰ ਉਨ੍ਹਾਂ ਦਾ ਚਿਤ ਚਾਹਿਆ ਕਿ ਪਹਿਲਾਂ ਇਸ਼ਨਾਨ ਕਰ ਲਈਏ। ਬਾਬਾ ਜੀ ਨੇ ਦੋਹਾਂ ਨੂੰ ਖੂਹ ਪਰ ਲਿਜਾ ਕੇ ਇਸ਼ਨਾਨ ਕਰਾਇਆ,

ਦੋਹਾਂ ਨੇ ਫੇਰ ਪ੍ਰਸ਼ਾਦ ਛਕਿਆ ਅਤੇ ਸਾਰੇ ਦਿਨ ਦੀ ਭੁੱਖ ਨਿਵਿਰਤ ਕੀਤੀ। ਉਨ੍ਹਾਂ ਦੇ ਵਾਸਤੇ ਮੰਜੀਆਂ ਜੋ ਪਹਿਲਾਂ ਤੋਂ ਹੀ ਡਾਹ ਰੱਖੀਆਂ ਸਨ, ਉਨ੍ਹਾਂ ਦੇ ਸਪੁਰਦ ਕੀਤੀਆਂ। ਦੋਵੇਂ ਸ਼ਾਂਤ ਹੋ ਕੇ ਆਪਣੇ ਆਪਣੇ ਬਿਸਤਰੇ ਉੱਪਰ ਬੈਠ ਗਏ ਅਤੇ ਕੀਰਤਨ ਸੋਹਿਲੇ ਦਾ ਪਾਠ ਕਰਕੇ ਲੇਟ ਗਏ। ਬਾਬਾ ਜੀ ਆਪਣੇ ਆਸਨ ਪੁਰ ਜਾ ਬੈਠੇ ਅਤੇ ਆਪਣਾ ਭਜਨ ਕਰਨ ਲੱਗੇ।

ਸਾਧੂਆਂ ਦੀ ਭੁੱਖ ਤ੍ਰੇਹ ਤਾਂ ਮਿਟ ਗਈ, ਪਰ ਉਨ੍ਹਾਂ ਦੀ ਅਸਲੀ ਭੁੱਖ ਨਾ ਮਿਟੀ। ਉਸ ਜਿਸ ਦੇ ਲਈ ਏਡੀ ਦੂਰੋਂ ਅੱਜ ਟੁਰ ਕੇ ਆਏ ਸਨ ਅਤੇ ਉਹ ਦੇਸ਼ ਪ੍ਰਦੇਸ਼ ਭਟਕ ਰਹੇ ਸਨ, ਉਹ ਚੀਜ਼ ਉਨ੍ਹਾਂ ਨੂੰ ਨਜ਼ਰ ਨਾ ਆਈ। ਕੁਝ ਦੇਰ ਤੱਕ ਤਾਂ ਉਹ ਉੱਸਲ-ਵੱਟੇ ਭੰਨਦੇ ਰਹੇ, ਪਰ ਸਾਰਾ ਦਿਨ ਦੇ ਥੱਕੇ ਹੋਏ ਹੋਣ ਕਰਕੇ ਉਨ੍ਹਾਂ ਦੀ ਅੱਖ ਲੱਗ ਗਈ ਅਤੇ ਨੀਂਦ ਦੇਵੀ ਦੀ ਗੋਦ ਵਿਚ ਜਾ ਪਏ।

ਜਦ ਦੀ ਸਰੂਪ ਕੌਰ ਬਾਬਾ ਭਾਨ ਸਿੰਘ ਦੇ ਡੇਰੇ ਆਈ, ਉਸ ਨੇ ਬਾਹਰ ਨਿਕਲਣਾ ਛੱਡ ਦਿੱਤਾ, ਉਹ ਦਿਨ ਰਾਤ ਬਾਬਾ ਜੀ ਦੀ ਮਾਤਾ ਦੇ ਪਾਸ, ਜਿਸ ਦੀ ਉਮਰ ਸਵਾ ਸੌ ਵਰ੍ਹੇ ਦੀ ਸੀ, ਰਹਿਣ ਲੱਗੀ। ਉਸ ਦੀ ਇੱਛਾ ਅਨੁਸਾਰ ਹਰ ਵੇਲੇ ਗੁਰਬਾਣੀ ਦਾ ਪਾਠ ਕਰਦੀ ਅਤੇ ਉਸ ਨੂੰ ਸੁਣਾਉਂਦੀ ਰਹਿੰਦੀ। ਇਸ ਤਰ੍ਹਾਂ ਉਸ ਬ੍ਰਿਧ ਮਾਈ ਅਤੇ ਸਰੂਪ ਕੌਰ ਦੋਹਾਂ ਦਾ ਸਮਾਂ ਅਨੰਦ ਨਾਲ ਬੀਤਣ ਲੱਗਾ। ਭਾਵੇਂ ਉਹ ਡੇਰੇ ਦਾ ਅਤੇ ਲੰਗਰ ਦਾ ਕੰਮ ਭੀ ਖੁਸ਼ ਹੋ ਕੇ ਕਰਦੀ ਅਤੇ ਕਰਨ ਦੀ ਚਾਹ ਰੱਖਦੀ ਸੀ, ਪਰ ਬਾਬਾ ਜੀ ਨੇ ਉਸ ਨੂੰ ਇਹੋ ਕੰਮ ਸੌਂਪਿਆ ਕਿ ਬ੍ਰਿਧ ਮਾਈ ਪਾਸ ਰਹੇ ਅਤੇ ਉਸ ਨੂੰ ਬਾਣੀ ਦਾ ਪਾਠ ਸੁਣਾਇਆ ਕਰੇ। ਸਰੂਪ ਕੌਰ ਦੀ ਵੱਡੀ ਅਤੇ ਮੁੱਖ ਸੇਵਾ ਇਹੋ ਸੀ। ਬ੍ਰਿਧਾ ਮਾਈ ਦੀ ਕੋਠੜੀ ਲੰਗਰ ਦੇ ਪਿਛਲੇ ਪਾਸੇ ਸੀ, ਅਤੇ ਓਥੇ ਆਮ ਆਦਮੀ ਘਟ ਜਾਂਦੇ ਸਨ, ਇਸ ਕਰਕੇ ਭਾਈ ਗੁਰਮੁਖ ਸਿੰਘ ਅਤੇ ਸਰਦਾਰ ਜਗਜੀਵਨ ਸਿੰਘ ਹੁਰਾਂ ਨੂੰ ਆਪਣੀ ਪਿਆਰੀ ਚੀਜ਼ ਨਜ਼ਰ ਨਾ ਆਈ।

ਅੰਮ੍ਰਿਤ ਵੇਲੇ ਜਦ ਨਗਾਰਾ ਵੱਜਿਆ ਤਾਂ ਸਾਰੇ ਸਾਧ ਸੰਤ ਉੱਠ ਬੈਠੇ। ਉਨ੍ਹਾਂ ਵਿਚ ਰਾਤ ਵੇਲੇ ਉਹ ਦੋਵੇਂ ਸਾਧੂ ਭੀ ਉੱਠੇ। ਭਾਵੇਂ ਅਜੇ ਉਨ੍ਹਾਂ ਦਾ ਥਕੇਵਾਂ ਦੂਰ ਨਹੀਂ ਸੀ ਹੋਇਆ ਅਤੇ ਉਨ੍ਹਾਂ ਦਾ ਦਿਲ ਕਰਦਾ ਸੀ ਕਿ ਅੱਜ ਹੋਰ

ਸੌਂ ਲਈਏ, ਪਰ ਅਜਿਹਾ ਕਰਨ ਨਾਲ ਉਨ੍ਹਾਂ ਦੇ ਸੰਤ ਪੁਣੇ ਨੂੰ ਲਾਜ ਲੱਗਦੀ ਸੀ, ਕਿਉਂਕਿ ਸੰਤ ਲੋਕਾਂ ਨੇ ਅੰਮ੍ਰਿਤ ਵੇਲੇ ਨੂੰ ਬਹੁਤ ਉੱਤਮ ਕਿਹਾ ਹੈ :– "ਭਾਲਾਂਗੇ ਉਠ ਨਾਮ ਜਪੁ ਨਿਸ ਬਾਸਰ ਆਰਾਧ। ਕਾਰਾ ਤੁਝੇ ਨ ਬਿਆਪਈ ਨਾਨਕ ਮਿਟੈ ਉਪਾਧ।" ਇਸ ਲਈ ਉਹ ਦੋਵੇਂ ਸਾਧੂ ਭੀ ਆਪਣਾ ਮਨ ਮਾਰ ਕੇ ਉਠੇ। ਬਾਬਾ ਜੀ ਨੇ ਢੋਲਕੀ ਅਤੇ ਹੋਰਨਾਂ ਸਾਧਾਂ ਸੰਤਾਂ ਨੇ ਛੈਣੇ ਆਦਿਕ ਬਾਜੇ ਲੈ ਕੇ "ਆਸਾ ਦੀ ਵਾਰ" ਦਾ ਗਾਇਨ ਅਰੰਭ ਕੀਤਾ। ਕਰੀਬ ਦੋ ਘੰਟੇ ਤੱਕ ਅਨੰਦ-ਮਈ ਸਮਾਂ ਬੱਝਾ ਰਿਹਾ। ਆਸਾ ਦੀ ਵਾਰ ਦਾ ਭੋਗ ਪਿਆ ਅਤੇ ਬਾਬਾ ਜੀ ਨੇ ਗੁਰਬਾਣੀ ਦੀ ਪੁਸਤਕ ਵਿੱਚੋਂ ਸ਼ਬਦ ਲਿਆ ਜੋ ਇਹ ਸੀ :–

ਰਾਜ ਤੇ ਕੀਟ ਕੀਟ ਤੇ ਸੁਰਪਤਿ ਕਰਿ ਦੋਖ ਜਠਰ ਕਉ ਭਰਤੇ ॥
ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮਘਾਤੀ ਹਰਤੇ ॥
ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ॥
ਅਨਿਕ ਬਾਰ ਭ੍ਰਮਹਿ ਬਹੁ ਜੋਨੀ ਟੇਕ ਨ ਕਾਹੂ ਧਰਤੇ ॥
ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ॥
ਕਾਗਰ ਨਾਵ ਲੰਘਹਿ ਕਤ ਸਾਗਰ ਬ੍ਰਿਥਾ ਕਥਤ ਹਮ ਤਰਤੇ ॥
ਸਿਵ ਬਿਰੰਚਿ ਅਸੁਰ ਸੁਰ ਜੇਤੇ ਕਾਲ ਅਗਨਿ ਮਹਿ ਜਰਤੇ ॥
ਨਾਨਕ ਸਰਨਿ ਚਰਨ ਕਮਲਨ ਕੀ ਤੁਮ ਨ ਡਾਰਹੁ ਪ੍ਰਭ ਕਰਤੇ ॥

ਅਵਾਜ਼ ਲੈ ਕੇ ਬਾਬਾ ਜੀ ਨੇ ਦੋਹਾਂ ਸੰਤਾਂ ਨੂੰ ਕਿਹਾ :

ਮਹਾਰਾਜ ! ਆਪ ਕੁਝ ਕ੍ਰਿਪਾ ਕਰੋ, ਕਥਾ ਸੁਣਾਓ, ਪਰ ਦੋਹਾਂ ਨੇ ਨਿੰਮ੍ਰਤਾ ਨਾਲ ਕਿਹਾ–"ਮਹਾਰਾਜ ! ਅਸੀਂ ਆਪ ਦੇ ਬਾਲਕੇ ਹਾਂ। ਸਾਡੀ ਅਜੇ ਏਨੀ ਬੁੱਧ ਨਹੀਂ ਕਿ ਅਸੀਂ ਆਪ ਦੇ ਅੱਗੇ ਕੁਝ ਬੋਲ ਸਕੀਏ, ਇਸ ਲਈ ਆਪ ਹੀ ਕੁੱਝ ਕ੍ਰਿਪਾ ਕਰੋ।"

ਇਸ ਪੁਰ ਬਾਬਾ ਜੀ ਚੁੱਪ ਹੋ ਗਏ ਅਤੇ ਉਹਨਾਂ ਇਕ ਸ਼ਬਦ ਦੀ ਵਿਆਖਿਆ ਕੀਤੀ। ਸਾਰੇ ਸਰੋਤਾ ਲੋਕ ਸੁਣ ਕੇ ਬਹੁਤ ਪ੍ਰਸੰਨ ਹੋਏ। ਸ਼ਬਦ ਦੀ ਕਥਾ ਦਾ ਜਦ ਭੋਗ ਪਿਆ ਤਾਂ ਅਰਦਾਸ ਕੀਤੀ ਅਤੇ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਸਾਰੇ ਜਣੇ ਵਾਹਿਗੁਰੂ ਵਾਹਿਗੁਰੂ ਕਹਿੰਦੇ ਧਰਮਸਾਲਾ ਦੇ ਬਾਹਰ ਆਏ।

ਸਾਰੇ ਲੋਕ ਤਾਂ ਬਾਹਰ ਨਿਕਲ ਗਏ, ਪਰ ਭਾਈ ਗੁਰਮੁਖ ਸਿੰਘ ਅਤੇ

ਜਗਜੀਵਨ ਸਿੰਘ ਹੁਰੀਂ ਉਥੇ ਹੀ ਬੈਠੇ ਰਹੇ। ਉਹਨਾਂ ਨੇ ਆਪਸ ਵਿਚ ਕੁਝ ਗੱਲ ਬਾਤ ਕੀਤੀ, ਜਿਸ ਤੋਂ ਉਹ ਕੁਝ ਨਿਰਾਸ ਜੇਹੇ ਮਲੂਮ ਹੁੰਦੇ ਸਨ। ਇਕ ਨੇ ਕਿਹਾ "ਜਿਸ ਦੇ ਲਈ ਅਸੀਂ ਏਡੀ ਦੂਰ ਤੁਰ ਕੇ ਆਏ ਉਸ ਦੇ ਦਰਸ਼ਨ ਤਾਂ ਕਿਧਰੇ ਹੋਏ ਹੀ ਨਹੀਂ, ਪਤਾ ਨਹੀਂ ਉਸ ਸਾਧੂ ਨੇ ਸਾਨੂੰ ਝੂਠਾ ਚਕਮਾ ਦਿੱਤਾ ਹੈ।"

ਦੂਜਾ—"ਮਲੂਮ ਤਾਂ ਕੁਝ ਅਜੇਹਾ ਹੀ ਹੁੰਦਾ ਹੈ ਜੇਕਰ ਉਹ ਇਥੇ ਹੁੰਦੀ ਤਾਂ ਕੀ ਕਥਾ ਵਿਚ ਭੀ ਨਜ਼ਰ ਨਾ ਆਉਂਦੀ ?" ਇਸ ਤਰ੍ਹਾਂ ਆਪਸ ਵਿਚ ਅਫ਼ਸੋਸ ਦੀਆਂ ਗੱਲਾਂ ਕਰਦੇ ਰਹੇ ਅਤੇ ਬੈਠੇ ਰਹੇ।

ਬਾਬਾ ਹੁਰੀਂ ਅਤੇ ਹੋਰ ਸਾਰੇ ਲੋਕ ਤਾਂ ਧਰਮਸਾਲ ਦੇ ਬਾਹਰ ਚਲੇ ਹੀ ਗਏ ਸਨ, ਸਿਰਫ ਉਹ ਦੋਵੇਂ ਸਾਧੂ ਅਤੇ ਇਕ ਪਿੰਡ ਦਾ ਲੜਕਾ ਜੋ ਬਾਬਾ ਜੀ ਪਾਸੋਂ ਪੜ੍ਹਦਾ ਹੁੰਦਾ ਸੀ, ਬੈਠੇ ਰਹੇ। ਉਸ ਲੜਕੇ ਨੂੰ ਆਪਣੇ ਪਾਸ ਸੱਦ ਕੇ ਇਕ ਸਾਧੂ ਨੇ ਇਹ ਪੁੱਛਿਆ :—

"ਕਿਉਂ ਭਾਈ ਤੂੰ ਕਿਥੇ ਰਹਿੰਦਾ ਹੈਂ ?"

"ਮਹਾਰਾਜ ! ਇਸੇ ਨਗਰ ਵਿਚ"

"ਤੇਰਾ ਕੀ ਨਾਉਂ ਹੈ ?"

"ਮਹਾਰਾਜ ! ਹਰਦਿਆਲ"

"ਇਥੇ ਹੁਣ ਕਿਸ ਤਰ੍ਹਾਂ ਬੈਠਾ ਹੈਂ ?"

"ਮੈਂ ਬਾਬਾ ਜੀ ਪਾਸੋਂ ਪੜ੍ਹਦਾ ਹੁੰਦਾ ਹਾਂ।"

"ਕੀ ਪੜ੍ਹਦਾ ਹੁੰਦਾ ਹੈਂ ?"

"ਮਹਾਰਾਜ ! ਗੁਰਮੁਖੀ।"

"ਗੁਰਮੁਖੀ ਦੀ ਕੇਹੜੀ ਪੋਥੀ ?"

"ਮਹਾਰਾਜ ! ਪੰਜ ਗਰੰਥੀ।"

"ਚੰਗਾ, ਇਹ ਦਸ ਭਈ ਬਾਬੇ ਹੁਰਾਂ ਦੀ ਕੋਈ ਧੀ ਭੀ ਇਥੇ ਹੈ ?"

"ਮਹਾਰਾਜ ! ਹੈ।"

"ਕਿਥੇ ਰਹਿੰਦੀ ਹੈ ਅਤੇ ਉਸ ਦਾ ਨਾਮ ਕੀ ਹੈ, ਤੈਨੂੰ ਕੁਝ ਪਤਾ ਹੈ ?"

"ਮਹਾਰਾਜ ! ਉਹ ਅੰਦਰ ਵੱਡੀ ਮਾਤਾ ਪਾਸ ਰਹਿੰਦੀ ਹੈ ਅਤੇ ਉਸ ਦਾ

ਨਾਮ ਸਰੂਪ ਕੌਰ ਹੈ।"

"ਠੀਕ ! ਉਹ ਵੱਡੀ ਮਾਤਾ ਕੌਣ ਹੈ ?"

"ਬਾਬਾ ਜੀ ਦੀ ਮਾਈ।"

"ਬਾਬਾ ਜੀ ਦੀ ਮਾਈ ਜੀਉਂਦੀ ਹੈ ?"

"ਹਾਂ, ਮਹਾਰਾਜ ਜੀਉਂਦੀ ਹੈ।"

"ਉਸ ਦੀ ਕਿੰਨੀ ਉਮਰ ਹੋਵੇਗੀ ?"

"ਕੋਈ ਸਵਾ ਸੌ ਬਰਸ ਦੀ।"

"ਹੱਛਾ ਇਹ ਦੱਸ, ਬਾਬਾ ਜੀ ਦੀ ਧੀ ਇਥੇ ਰਹਿੰਦੀ ਹੈ ਕਿ ਕਿਸੇ ਹੋਰ ਜਗ੍ਹਾ ?"

"ਮਾਲੂਮ ਨਹੀਂ ਕਿੱਥੇ ਰਹਿੰਦੀ ਹੈ, ਥੋੜ੍ਹੇ ਦਿਨ ਇੱਥੇ ਆਈ ਹੈ, ਸ਼ਾਇਦ ਆਪਣੇ ਸਹੁਰੇ ਘਰ ਰਹਿੰਦੀ ਹੋਵੇਗੀ।"

"ਉਸ ਦਾ ਰੰਗ ਰੂਪ ਕੀ ਹੈ ? ਕਾਲੀ ਹੈ ਕਿ ਗੋਰੀ ?"

"ਮਹਾਰਾਜ ! ਹੈ ਤਾਂ ਗੋਰੀ।"

"ਉਸ ਦੀ ਉਮਰ ਕੀ ਹੈ ?"

"ਉਮਰ ਕੋਈ ੨੫-੨੬ ਵਰ੍ਹੇ ਦੀ ਹੋਊ। ਤੁਸੀਂ ਕਿਉਂ ਪੁੱਛਦੇ ਹੋ ?"

"ਸਾਨੂੰ ਕੁਝ ਮਤਲਬ ਹੈ, ਹੱਛਾ ਤੂੰ ਹੁਣ ਆਪਣੀ ਥਾਂ ਜਾ ਕੇ ਬੈਠ ਅਤੇ ਪੜ੍ਹ !" ਲੜਕਾ ਆਪਣੀ ਜਗ੍ਹਾ ਉੱਪਰ ਜਾ ਬੈਠਾ ਅਤੇ ਪੜ੍ਹਨ ਲੱਗਾ।

ਦੋਹਾਂ ਨੇ ਆਪਸ ਵਿਚ ਹਸਦਿਆਂ ਕਿਹਾ :–"ਇਸ ਲੜਕੇ ਦੀਆਂ ਗੱਲਾਂ ਨੇ ਤਾਂ ਸਾਨੂੰ ਫੇਰ ਸ਼ੱਕ ਵਿਚ ਪਾ ਦਿੱਤਾ ! ਹੁਣ ਕੀ ਕਰੀਏ ?" ਛੇਕੜ ਇਹੋ ਸਲਾਹ ਠਹਿਰੀ ਕਿ ਕਿਸੇ ਤਰ੍ਹਾਂ ਉਸ ਦੇਵੀ ਨੂੰ ਆਪਣੀ ਅੱਖੀਂ ਵੇਖੀਏ। ਇਸ ਦੇ ਲਈ ਉਨ੍ਹਾਂ ਇਹ ਬਹਾਨਾ ਬਣਾਇਆ ਕਿ ਬਾਬਾ ਜੀ ਨੂੰ ਇਹ ਆਖੀਏ ਕਿ ਤੁਸੀਂ ਆਪਣੀ ਮਾਤਾ ਦੇ ਦਰਸ਼ਨ ਕਰਾਓ। ਬੱਸ ਇਸ ਤਰ੍ਹਾਂ ਨਾਲ ਸੁਭਾਵਿਕ ਹੀ ਅੰਦਰ ਜਾ ਕੇ ਉਸ ਨੂੰ ਵੇਖ ਲਵਾਂਗੇ। ਇਹੋ ਸਲਾਹ ਪੱਕੀ ਕਰ ਕੇ ਦੋਵੇਂ ਬਾਹਰ ਗਏ ਅਤੇ ਬਾਬਾ ਜੀ ਨੂੰ ਜਾ ਮਿਲੇ। ਬਾਬਾ ਜੀ ਉਸ ਵੇਲੇ ਪਸ਼ੂਆਂ ਨੂੰ ਬਾਹਰ ਕੱਢ ਰਹੇ ਸਨ। ਉਹਨਾਂ ਦੋਹਾਂ ਸਾਧੂਆਂ ਨੂੰ ਪਾਸ ਆਇਆ ਵੇਖ ਉਹਨਾਂ ਨੇ ਕਿਹਾ :–
"ਮਹਾਰਾਜ ਸੰਤੋ ਕੀ ਹੁਕਮ ਹੈ ?"

"ਅਸੀਂ ਹੁਕਮ ਕਰਨ ਜੋਗੇ ਤਾਂ ਨਹੀਂ, ਅਸੀਂ ਸਿਰਫ ਬੇਨਤੀ ਕਰਦੇ ਹਾਂ ਕਿ ਸਾਨੂੰ ਆਪਣੀ ਮਾਈ ਜੀ ਦੇ ਦਰਸ਼ਨ ਕਰਾਓ।"

"ਬਹੁਤ ਭਲਾ ਸੰਤੋ ! ਬਹੁਤ ਭਲਾ, ਪਹਿਲਾਂ ਤੁਸੀਂ ਇਹ ਦੱਸੋ ਕਿ ਲੱਸੀ ਪੀਓਗੇ ਕਿ ਦੁੱਧ ?"

"ਅਸੀਂ ਲੱਸੀ ਦੁਧ ਫੇਰ ਪੀਵਾਂਗੇ ਪਹਿਲਾਂ ਸਾਨੂੰ ਇਹ ਲੱਸੀ ਦੁੱਧ ਪਿਆਓ ਕਿ ਆਪਣੀ ਮਾਤਾ ਜੀ ਦੇ ਦਰਸ਼ਨ ਕਰਾਓ।"

"ਸਤਿ ਬਚਨ ਮਹਾਰਾਜ ! ਚਲੋ ! ਇਹ ਆਖ ਕੇ ਬਾਬਾ ਜੀ ਉਨ੍ਹਾਂ ਦੋਹਾਂ ਸੰਤਾਂ ਨੂੰ ਅੰਦਰ ਲੈ ਗਏ। ਸਰੂਪ ਕੌਰ ਉਸ ਵੇਲੇ ਸੁਖਮਨੀ ਸਾਹਿਬ ਜੀ ਦਾ ਪਾਠ ਮਾਈ ਨੂੰ ਸੁਣਾਉਂਦੀ ਬੈਠੀ ਸੀ। ਪਹਿਲਾਂ ਬਾਬਾ ਜੀ ਨੇ ਅੰਦਰ ਜਾ ਕੇ ਮਾਈ ਜੀ ਨੂੰ ਕਿਹਾ :–

"ਮਾਤਾ ਜੀ ! ਦੋ ਸੰਤ ਤੁਹਾਨੂੰ ਦਰਸ਼ਨ ਦੇਣ ਆਏ ਹਨ !"

"ਜੀ ਆਇਆਂ ਨੂੰ ! ਧੰਨ ਭਾਗ ! ਘਰ ਬੈਠਿਆਂ ਸੰਤ ਦਰਸ਼ਨ ਦੇਣ ਆਏ ਹਨ। ਵੱਡੀ ਕਿਰਪਾ ਕੀਤੀ ਨੇ।"

ਦੋਵੇਂ ਸੰਤ–"ਮਾਤਾ ਜੀ ! ਮੱਥਾ ਟੇਕਦੇ ਹਾਂ।"

"ਮੱਥਾ ਟੇਕਦੀ ਹਾਂ ਮਹਾਰਾਜ (ਹੱਥ ਜੋੜ ਕੇ) ਤੁਸਾਂ ਬੜੀ ਮਿਹਰ ਕੀਤੀ ਹੈ, ਆਪਣੇ ਦਰਸ਼ਨ ਦੇ ਕੇ ਨਿਹਾਲ ਕੀਤਾ ਹੈ।"

'ਮਾਈ ਜੀ ! ਅਸੀਂ ਤੁਹਾਡੇ ਬੱਚੇ ਹਾਂ। ਸਗੋਂ ਅਸੀਂ ਤੁਹਾਡਾ ਦਰਸ਼ਨ ਕਰ ਕੇ ਨਿਹਾਲ ਹੋਏ ਹਾਂ।"

ਇਸ ਤਰ੍ਹਾਂ ਮਾਈ ਦੇ ਦਰਸ਼ਨ ਕਰਨ ਦੇ ਬਹਾਨੇ ਉਨ੍ਹਾਂ ਦੋਹਾਂ ਨੇ ਸਰੂਪ ਕੌਰ ਨੂੰ ਜਾ ਕੇ ਵੇਖਿਆ। ਉਹ ਗੱਲਾਂ ਤਾਂ ਉਸ ਮਾਈ ਨਾਲ ਕਰਦੇ ਸਨ, ਪਰ ਅੱਖਾਂ ਉਨ੍ਹਾਂ ਦੀਆਂ ਸਰੂਪ ਕੌਰ ਵੱਲ ਸਨ। ਸਰੂਪ ਕੌਰ ਨੇ ਭੀ ਉਨ੍ਹਾਂ ਦੋਹਾਂ ਸਾਧਾਂ ਨੂੰ ਵੇਖਿਆ, ਪਰ ਇਸ ਵੇਲੇ ਦੀ ਪੁਸ਼ਾਕ ਅਤੇ ਬਹੁਤ ਦਿਨ ਦੇ ਵਿਛੋੜੇ ਕਰ ਕੇ ਉਹ ਚੰਗੀ ਤਰ੍ਹਾਂ ਪਛਾਣ ਨਾ ਸਕੀ। ਉਨ੍ਹਾਂ ਦੋਹਾਂ ਦੀ ਬੋਲੀ ਤੋਂ ਇਹੋ ਸ਼ੱਕ ਪੈਂਦਾ ਸੀ ਕਿ ਇਹ ਦੋਵੇਂ ਉਹੋ ਹੀ ਹਨ, ਪਰ ਫੇਰ ਉਸ ਨੇ ਅੱਖਾਂ ਨੀਵੀਆਂ ਕਰ ਲਈਆਂ ਅਤੇ ਕਈ ਤਰ੍ਹਾਂ ਦੇ ਸੋਚ ਵਿਚਾਰ ਕਰਨ ਲੱਗੀ। ਓਸ ਨੇ ਆਪਣੇ ਮਨ ਵਿਚ ਕਿਹਾ :–

'ਜੇਕਰ ਇਹ ਸੱਚ ਮੁੱਚ ਹੀ ਉਹੋ ਹਨ ਤਾਂ ਇਨ੍ਹਾਂ ਮੈਨੂੰ ਕਿਉਂ ਨਹੀਂ ਪਛਾਣਿਆਂ। ਫੇਰ ਇਨ੍ਹਾਂ ਇਹ ਭਗਵੇਂ ਕਪੜੇ ਕਿਉਂ ਕਰ ਲਏ ਹਨ ? ਚੇਹਰੇ ਮੋਹਰੇ ਦਾ ਕੀ ਹੈ ? ਸੰਸਾਰ ਵਿਚ ਕਦੇ ਕਦੇ ਇਕ ਰੂਪ ਰੰਗ ਦੇ ਮਨੁੱਖ ਮਿਲ ਭੀ ਜਾਂਦੇ ਹਨ ਅਤੇ ਦੇਖਣ ਵਾਲੇ ਨੂੰ ਧੋਖਾ ਲਗਦਾ ਹੈ। ਪਰ ਅਜੇਹਾ ਵਿਚਾਰ ਹੋਣ ਪਰ ਭੀ ਉਸ ਦੇ ਮਨ ਦਾ ਸ਼ੱਕ ਨਾ ਗਿਆ, ਉਹ ਉਹਨਾਂ ਨਾਲ ਗੱਲ ਕਰਨਾ ਚਾਹੁੰਦੀ ਸੀ ਪਰ ਉਹ ਬਾਹਿਰ ਚਲੇ ਗਏ।' ਉਸ ਨੇ ਨਿਰਾਸ ਹੋ ਕੇ ਇਕ ਲੰਬਾ ਹਾਉਕਾ ਭਰਿਆ। ਇਹ ਦੇਖ ਕੇ ਮਾਈ ਨੇ ਪੁੱਛਿਆ :—

'ਕਿਉਂ ਬੱਚੀ ! ਤੂੰ ਕਿਉਂ ਠੰਢੇ ਸਾਹ ਭਰਦੀ ਹੈਂ, ਤੈਨੂੰ ਕੀ ਦੁੱਖ ਹੋਇਆ ਹੈ ?'

'ਮਾਤਾ ਜੀ ! ਕੁਝ ਨਹੀਂ ਐਵੇਂ ਹੀ' ਇੰਨੀ ਗੱਲ ਉਸ ਨੇ ਬਹੁਤ ਜ਼ੋਰ ਨਾਲ ਆਖੀ, ਪਰ ਨਿਕਲੀ ਬਹੁਤ ਧੀਮੀਂ। ਉਸ ਦੀਆਂ ਅੱਖਾਂ ਵਿਚੋਂ ਅਚਾਨਕ ਹੰਝੂ ਨਿਕਲ ਪਈਆਂ, ਇਹ ਦੇਖ ਕੇ ਉਸ ਮਾਈ ਨੂੰ ਹੋਰ ਭੀ ਸ਼ੱਕ ਪਿਆ। ਉਸ ਨੇ ਦਿਲਾਸਾ ਦੇਂਦੇ ਹੋਏ ਅਤੇ ਪਿੱਠ ਤੇ ਹੱਥ ਫੇਰਦੇ ਹੋਏ ਪੁੱਛਿਆ :—

"ਬੱਚੀ ! ਤੂੰ ਦੱਸਦੀ ਨਹੀਂ, ਤੈਨੂੰ ਕਿਉਂ ਏਨਾਂ ਦੁੱਖ ਹੋਇਆ ਹੈ ? ਕੀ ਇਹ ਸਾਧ ਤੇਰੇ ਜਾਣੂੰ ਹਨ ? ਸੱਚ ਸੱਚ ਆਖ, ਬੱਚੀ ! ਆਪਣੇ ਮਨ ਦਾ ਦੁੱਖ ਪ੍ਰਗਟ ਕਰਨਾ ਹੀ ਚੰਗਾ ਹੈ।"

"ਮਾਤਾ ਜੀ ! ਮੈਨੂੰ ਦੁੱਖ ਤਾਂ ਕੋਈ ਨਹੀਂ, ਪਰ ਇਹ ਸੰਤ ਜੋ ਹੁਣ ਆਏ ਸਨ ਇਹਨਾਂ ਮੈਨੂੰ ਸ਼ੱਕ ਵਿਚ ਪਾ ਦਿੱਤਾ ਹੈ। ਮੈਂ ਇਹਨਾਂ ਦੇ ਵੇਸ ਲਿਬਾਸ ਤੋਂ ਤਾਂ ਨਹੀਂ ਪਛਾਣ ਸਕੀ, ਪਰ ਉਹਨਾਂ ਦੀ ਬੋਲੀ ਨੇ ਮੈਨੂੰ ਸ਼ੱਕ ਵਿਚ ਪਾ ਦਿਤਾ ਹੈ। ਮੈਨੂੰ ਪਿਛਲੀਆਂ ਗੱਲਾਂ, ਪਿਛਲੇ ਸੁਖ ਫੇਰ ਚੇਤੇ ਆ ਗਏ ਹਨ। ਵਾਹਿਗੁਰੂ ਜਾਣੇਂ ਇਸ ਵਿਚ ਕੀ ਭੇਤ ਹੈ ? ਮੇਰੇ ਖੱਬੇ ਅੰਗ ਵੀ ਫਰ ਫਰ ਕਰਦੇ ਹਨ।"

ਇਹ ਸੁਣ ਕੇ ਬਿਰਧ ਮਾਈ ਭੀ ਅਚਰਜ ਹੋਈ; ਪਰ ਉਸ ਦੀ ਸਮਝ ਵਿਚ ਇਹ ਗੋਰਖ ਧੰਦਾ ਕੁਝ ਨ ਆਇਆ। ਉਸ ਨੇ ਧੀਰਜ ਦੇਂਦਿਆਂ ਹੋਇਆਂ ਕਿਹਾ :— 'ਬੱਚੀ ! ਉਦਾਸ ਨਾ ਹੋ। ਵਾਹਿਗੁਰੂ ਹੁਣ ਤੇਰੀ ਆਸ਼ਾ ਛੇਤੀ ਪੂਰਨ ਕਰੇਗਾ, ਧੀਰਜ ਰੱਖ।" ਇਹ ਆਖ ਕੇ ਉਸ ਨੇ ਫੇਰ ਪਿੱਠ ਉਪਰ ਹੱਥ ਫੇਰਿਆ। ਸਰੂਪ ਕੌਰ ਦਾ ਮਾਈ ਦੇ ਦਿਲਾਸੇ ਨਾਲ ਮਨ ਕੁਝ ਸ਼ਾਂਤ ਹੋਇਆ ਅਤੇ ਉਹ ਫੇਰ

ਮਾਈ ਨੂੰ ਸੁਖਮਨੀ ਸਾਹਿਬ ਦਾ ਪਾਠ ਸੁਣਾਉਣ ਲੱਗ ਪਈ।

ਉਹ ਦੋਵੇਂ ਸਾਧੂ ਮਾਈ ਦੇ ਦਰਸ਼ਨ ਕਰ ਕੇ ਬਾਹਰ ਬਾਗ਼ ਵਿਚ ਟਹਿਲਣ ਲੱਗੇ। ਇਕ ਨੇ ਕਿਹਾ :–

"ਕਿਉਂ ਭਾਈ, ਕੁਝ ਸਮਝ ਆਈ ? ਮੈਨੂੰ ਮਲੂਮ ਤਾਂ ਉਹੋ ਹੁੰਦੀ ਹੈ, ਪਰ ਅਚਰਜ ਹੈ ਕਿ ਸਾਨੂੰ ਉਸ ਨੇ ਪਛਾਣ ਕਿਉਂ ਨਾ ਲਿਆ ?"

ਦੂਜਾ–"ਸ਼ਾਇਦ ਸਾਡੇ ਵੇਸ ਬਦਲੇ ਹੋਏ ਹੋਣ ਕਰ ਕੇ ਉਹ ਨ ਪਛਾਣ ਸਕੀ ਹੋਵੇ। ਮੈਨੂੰ ਭੀ ਮਲੂਮ ਤਾਂ ਉਹੋ ਹੁੰਦੀ ਹੈ।"

ਏਹ ਏਨੀਆਂ ਗੱਲਾਂ ਕਰਦੇ ਹੀ ਸਨ ਕਿ ਉਹੋ ਲੜਕਾ ਜਿਸ ਨਾਲ ਧਰਮਸਾਲ ਵਿਚ ਇਹਨਾਂ ਗੱਲਾਂ ਕੀਤੀਆਂ ਸਨ, ਸੱਦਣ ਆਇਆ ਕਿ ਬਾਬਾ ਜੀ ਆਖਦੇ ਹਨ ਲੱਸੀ ਪਾਣੀ ਛਕ ਜਾਓ। ਉਸ ਲੜਕੇ ਨੇ ਬਾਬੇ ਹੁਰਾਂ ਨੂੰ ਉਹਨਾਂ ਸਾਧਾਂ ਦੀ ਪੁੱਛੀ ਹੋਈ ਸਾਰੀ ਗੱਲ ਦੱਸ ਦਿੱਤੀ ਸੀ। ਦੋਵੇਂ ਸਾਧ ਲੰਗਰ ਵਿਚ ਗਏ ਅਤੇ ਉਹਨਾਂ ਨੂੰ ਬਾਬਾ ਜੀ ਨੇ ਉਹਨਾਂ ਦੇ ਕਹੇ ਮੂਜਬ ਲੱਸੀ ਛਕਾਈ। ਲੱਸੀ ਛਕ ਛਕਾ ਕੇ ਬਾਬੇ ਹੁਰੀਂ ਉਹਨਾਂ ਸਾਧਾਂ ਸਣੇ ਬਾਗ਼ ਵਿਚ ਗਏ ਅਤੇ ਇਕ ਮੰਜੀ ਪੁਰ ਜਾ ਬੈਠੇ। ਇਕਾਂਤ ਵੇਖ ਕੇ ਉਹਨਾਂ ਸਾਧਾਂ ਨੇ ਪੁੱਛਿਆ :–

"ਬਾਬਾ ਜੀ ! ਇਕ ਬੇਨਤੀ ਹੈ, ਹੁਕਮ ਕਰੋ ਤਾਂ ਪੁੱਛੀਏ ?"

"ਨਿਸ਼ੰਗ ਹੁਕਮ ਕਰੋ ਮਹਾਰਾਜ !"

"ਆਪ ਦੀ ਮਾਤਾ ਦੇ ਪਾਸ ਜੋ ਦੇਵੀ ਬੈਠੀ ਪਾਠ ਕਰਦੀ ਸੀ, ਉਹ ਆਪ ਦੀ ਕੀ ਲੱਗਦੀ ਹੈ ?"

"ਉਹ ਸਾਡੀ ਧੀ ਲੱਗਦੀ ਹੈ।"

"ਧੀ" ਦਾ ਨਾਮ ਸੁਣ ਕੇ ਦੋਵੇਂ ਚੁੱਪ ਹੋ ਗਏ ! ਉਸ ਚੁੱਪ ਨੂੰ ਦੂਰ ਕਰਨ ਲਈ ਬਾਬਾ ਜੀ ਨੇ ਪੁੱਛਿਆ :–'ਆਪ ਨੇ ਉਸ ਦੀ ਬਾਬਤ ਕਿਸ ਕਾਰਣ ਪੁੱਛਿਆ ਹੈ, ਕੀ ਤੁਸਾਂ ਉਸ ਨੂੰ ਕਿਧਰੇ ਵੇਖਿਆ ਸੀ ?"

"ਜੀ ਹਾਂ, ਕੁਝ ਸ਼ੱਕ ਪਿਆ ਸੀ।"

"ਕੀ ਸ਼ੱਕ ਪਿਆ ਸੀ, ਇਹ ਸਾਨੂੰ ਭੀ ਦੱਸ ਦਿਓ ?"

ਇਸ ਪੁਰ ਸਰਦਾਰ ਜਗਜੀਵਨ ਸਿੰਘ ਜੀ ਨੇ ਸਰਦਾਰ ਗੁਰਮੁਖ ਸਿੰਘ ਜੀ, ਉਹਨਾਂ ਦੀ ਪਤਨੀ ਸਰੂਪ ਕੌਰ, ਬਿਰਧ ਮਾਤਾ ਅਤੇ ਪੁੱਤਰ ਦੀ ਸਾਰੀ ਦੁੱਖਾਂ ਭਰੀ

ਕਹਾਣੀ ਆਦਿ ਤੋਂ ਅੰਤ ਤਕ ਕਹਿ ਸੁਣਾਈ! ਆਪਣੇ ਆਉਣ ਦਾ ਕਾਰਨ ਦੱਸਿਆ। ਅੰਦਰ ਬਾਬਾ ਜੀ ਦੀ ਮਾਤਾ ਜੀ ਦੇ ਦਰਸ਼ਨਾਂ ਦਾ ਭੇਦ ਵੀ ਦੱਸਿਆ ਕਿ ਕਿਉਂ ਅੰਦਰ ਬੈਠੀ ਔਰਤ ਸਰੂਪ ਕੌਰ ਨੂੰ ਵੇਖਣ ਲਈ ਗਏ ਸਨ।

'ਠੀਕ! ਚੰਗਾ, ਤੁਸਾਂ ਕੁੜੀ ਨੂੰ ਵੇਖਿਆ ਹੈ ਜੋ ਮਾਈ ਦੇ ਪਾਸ ਪਾਠ ਕਰਦੀ ਸੀ, ਕੀ ਇਹ ਉਹੋ ਹੈ?'

"ਅਸੀਂ ਨਿਸਚੇ ਕਰ ਕੇ ਨਹੀਂ ਆਖ ਸਕਦੇ, ਪਰ ਕੁਝ ਕੁਝ ਸਾਨੂੰ ਸ਼ੱਕ ਪੈਂਦਾ ਹੈ।"

"ਉਸ ਸ਼ੱਕ ਦੀ ਨਵਿਰਤੀ ਕਿਸ ਤਰ੍ਹਾਂ ਹੋਵੇ?"

"ਕੋਈ ਆਪ ਹੀ ਰਾਹ ਦੱਸੋ, ਆਪ ਸਾਡੇ ਬਜ਼ੁਰਗ ਹੋ?"

"ਚੰਗਾ, ਵਾਹਿਗੁਰੂ ਭਲੀ ਕਰੇਗਾ। ਅਸੀਂ ਹੀ ਇਸ ਸ਼ੱਕ ਨੂੰ ਦੂਰ ਕਰਾਂਗੇ।"

ਇਸ ਤਰ੍ਹਾਂ ਵਾਰਤਾਲਾਪ ਕਰ ਰਹੇ ਸਨ ਕਿ ਅੰਦਰੋਂ ਇਕ ਆਦਮੀ ਆਇਆ ਅਤੇ ਉਸ ਨੇ ਕਿਹਾ, ਮਾਈ ਜੀ ਸੱਦਦੇ ਹਨ। ਬਾਬਾ ਜੀ ਉੱਠ ਕੇ ਆਪਣੀ ਮਾਈ ਪਾਸ ਗਏ। ਮਾਈ ਨੇ ਪੁੱਤਰ ਨੂੰ ਪਾਸ ਬਿਠਾ ਕੇ ਤੇ ਹੱਥ ਫੇਰਦੇ ਹੋਏ ਪੁੱਛਿਆ :–

"ਕਿਉਂ ਪੁੱਤ! ਇਹ ਸਾਧ ਕੌਣ ਸਨ, ਕੁਝ ਮਲੂਮ ਹੈ? ਇਸ ਕੁੜੀ ਨੂੰ ਕੁਝ ਸ਼ੱਕ ਪੈਂਦਾ ਹੈ ਕਿ ਇਹ ਇਸਦੇ ਆਦਮੀ ਸਨ?"

ਬਾਬਾ ਜੀ ਨੇ ਮੁਸਕਰਾਂਦਿਆਂ ਹੋਇਆਂ ਕਿਹਾ :– "ਮਾਂ ਜੀ! ਜੋ ਕੁਝ ਸ਼ੱਕ ਹੋਵੇ ਮਿਟ ਜਾਵੇਗਾ। 'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ।' ਵਾਹਿਗੁਰੂ ਭਲੀ ਕਰੇਗਾ।" ਮਾਈ ਵੀ ਇਸ ਗੱਲ ਦਾ ਮਤਲਬ ਸਮਝ ਗਈ ਅਤੇ ਬਾਬੇ ਹੁਰੀਂ ਉੱਠ ਕੇ ਬਾਹਰ ਚਲੇ ਆਏ।

ਬਾਹਰ ਆ ਕੇ ਉਹ ਆਪਣੇ ਰੋਜ਼ ਦੇ ਕੰਮ ਧੰਦੇ ਕਰਦੇ ਰਹੇ ਅਤੇ ਓਹ ਸਾਧ ਦੋਵੇਂ ਬਾਗ਼ ਵਿੱਚ ਪਏ ਰਹੇ ਅਤੇ ਸੋਚਣ ਲੱਗੇ ਕਿ ਦੇਖੀਏ ਬਾਬੇ ਹੁਰੀਂ ਕਿਸ ਤਰ੍ਹਾਂ ਸਾਡਾ ਸ਼ੱਕ ਮੇਟਦੇ ਹਨ। ਦੇਖਦਿਆਂ ਦੇਖਦਿਆਂ ਰੋਟੀ ਦਾ ਵੇਲਾ ਹੋਇਆ। ਲੰਗਰ ਦੀ ਘੰਟੀ ਖੜਕੀ, ਸਾਰੇ ਸੰਤ ਸਾਧੂ ਪ੍ਰਸ਼ਾਦ ਛਕਣ ਲਈ ਇਕੱਠੇ ਹੋ ਗਏ, ਪਰ ਉਨ੍ਹਾਂ ਨਵੇਂ ਸਾਧਾਂ ਨੂੰ ਨੀਂਦ ਆ ਗਈ ਸੀ, ਇਸ ਲਈ

ਬਾਬੇ ਹੁਰਾਂ ਉਹਨਾਂ ਨੂੰ ਆਦਮੀ ਭੇਜ ਕੇ ਉਠਾਇਆ। ਉਹ ਜਦ ਉੱਠ ਕੇ ਅੰਦਰ ਆਏ, ਬਾਬੇ ਹੁਰਾਂ ਨੇ ਉਹਨਾਂ ਨੂੰ ਲੰਗਰ ਦੀ ਪੰਗਤ ਵਿਚ ਨਾ ਬਿਠਾਲ ਕੇ ਬਿਰਧ ਮਾਈ ਦੇ ਪਾਸ ਵਾਲੀ ਕੋਠੜੀ ਵਿੱਚ ਜਾ ਕੇ ਬਿਠਾਇਆ ਅਤੇ ਉਹਨਾਂ ਨੂੰ ਪ੍ਰਸ਼ਾਦ ਛਕਾਣ ਲਈ ਸਰੂਪ ਕੌਰ ਨੂੰ ਨਿਯਤ ਕੀਤਾ। ਸਰੂਪ ਕੌਰ ਭੀ ਉਹਨਾਂ ਦੇ ਫੇਰ ਦਰਸ਼ਨ ਕਰਨਾ ਮਨੋਂ ਚਾਹੁੰਦੀ ਹੀ ਸੀ, ਇਸ ਲਈ ਬਾਬਾ ਜੀ ਦੀ ਆਗਿਆ ਅਨੁਸਾਰ ਪਹਿਲਾਂ ਗੜਵਾ ਲੈ ਕੇ ਸੰਤਾਂ ਦੇ ਹੱਥ ਧੁਆਣ ਗਈ। ਦੋਵੇਂ ਸੰਤ ਉਸ ਨੂੰ ਆਪਣੀ ਵੱਲ ਆਉਂਦਾ ਵੇਖ ਕੇ ਮੁਸਕ੍ਰਾਏ। ਉਨ੍ਹਾਂ ਦੀ ਮੁਸਕ੍ਰਾਹਟ ਦੇਖ ਕੇ ਸਰੂਪ ਕੌਰ ਕੁਝ ਡਰੀ ਅਤੇ ਸੰਗੀ ਭੀ, ਪਰ ਝੱਟ ਉਨ੍ਹਾਂ ਵਿਚੋਂ ਇਕ ਸਾਧ ਬੋਲ ਪਿਆ "ਬੀਬੀ, ਸੰਤਾਂ ਕੋਲੋਂ ਸੰਗੀਦਾ ਨਹੀਂ, ਲਿਆ ਪਾਣੀ ਹੱਥ ਧੁਵਾ ਦੇਹ।"

ਉਸ ਸਾਧੂ ਦੇ ਬੋਲਣ ਪੁਰ ਉਹ ਹੋਰ ਵੀ ਸ਼ਰਮਾਈ, ਪਰ ਹੌਲੀ ਹੌਲੀ ਪਾਸ ਆ ਕੇ ਉਹ ਹੱਥ ਧੁਵਾਣ ਲਈ ਖੜੀ ਹੋ ਗਈ। (ਸਰਦਾਰ ਜਗਜੀਵਨ ਸਿੰਘ) ਨੇ ਫੇਰ ਕਿਹਾ– 'ਬੀਬੀ! ਪਹਿਲਾਂ ਆਪਣਾ ਨਾਮ ਦੱਸ ਲੈ, ਅਤੇ ਫੇਰ ਸਾਡੇ ਹੱਥ ਧੁਆਈਂ" ਇਸ ਪੁਰ ਦੂਜੇ ਸਾਧੂ ਨੇ ਕਿਹਾ–"ਪਹਿਲਾ ਆਪਣਾ ਨਾਮ ਦੱਸ ਦੇਵੇ ਤਾਂ ਹੱਥ ਧੋਵੇ।" ਉਸ ਦੂਜੇ ਸਾਧੂ ਨੂੰ ਪਹਿਲੇ ਸਾਧੂ ਦੀ ਗੱਲ ਪੱਕੀ ਕਰਨ ਵਿਚ ਬੋਲਦਿਆਂ ਸੁਣ ਕੇ ਸਰੂਪ ਕੌਰ ਨੇ ਉਸ ਵੱਲ ਚੰਗੀ ਤਰ੍ਹਾਂ ਵੇਖਿਆ। ਉਸ ਨੂੰ ਨਿਸਚੇ ਹੋ ਗਿਆ ਕਿ ਇਹ ਮੇਰਾ ਪਤੀ ਹੀ ਹੈ। ਬੱਸ ਫੇਰ ਉਹ ਆਪਣੇ ਆਪ ਨੂੰ ਸੰਭਾਲ ਨਾ ਸੱਕੀ, ਗੜਵਾ ਉਸ ਦੇ ਹੱਥੋਂ ਡਿੱਗ ਪਿਆ ਅਤੇ ਉਹ ਪਟਾਕ ਦੇ ਕੇ ਉਸ ਦੇ ਪੈਰਾਂ ਉੱਪਰ ਡਿੱਗ ਪਈ। ਪਤੀ ਨੇ ਝੱਟ ਉਸ ਨੂੰ ਗਲ ਨਾਲ ਲਾ ਲਿਆ। ਇਹ ਵੇਖ ਦੂਜਾ ਸਾਧੂ ਬਾਹਰ ਉੱਠ ਗਿਆ। ਉਸ ਨੂੰ ਬਾਹਰ ਆਇਆਂ ਵੇਖ ਮਾਈ ਨੇ ਸੱਦਿਆ :–

"ਕਿਉਂ ਸੰਤ ਜੀ! ਤੁਸੀਂ ਉੱਠ ਕਿਉਂ ਆਏ? ਭੋਜਨ ਬੈਠ ਕੇ ਕਿਉਂ ਨਹੀਂ ਪਾਉਂਦੇ?" ਉਸ ਦੀਆਂ ਅੱਖਾਂ ਵਿਚੋਂ ਖ਼ੁਸ਼ੀ ਦੀਆਂ ਹੰਝੂ ਨਿਕਲ ਰਹੀਆਂ ਸਨ। ਉਸ ਪਾਸੋਂ ਮਾਈ ਨੂੰ ਜਵਾਬ ਤਾਂ ਨਾ ਦੇ ਹੋਇਆ, ਉਸ ਦੇ ਪੈਰਾਂ ਉੱਪਰ ਜਾ ਕੇ ਡਿੱਗ ਪਿਆ। ਇਹ ਦੇਖ ਉਹ ਮਾਈ ਬਹੁਤ ਚਕਰਾਈ ਅਤੇ ਉਸ ਨੇ ਕਿਹਾ :–

''ਹੈਂ ਹੈਂ ਸੰਤ ਜੀ ! ਇਹ ਕੀ ਕਰਦੇ ਹੋ ? ਤੁਸੀਂ ਸੰਤ ਹੋ ਕੇ ਮੇਰੇ ਪੈਰਾਂ ਉੱਪਰ ਡਿੱਗਦੇ ਹੋ ! ਅਤੇ ਹੱਥ ਨਾਲ ਉਸ ਸਾਧੂ ਦਾ ਸਿਰ ਚੁੱਕਿਆ । ਉਸ ਨੇ ਗਦ ਗਦ ਹੋ ਕੇ–''ਮਾਈ ਜੀ, ਅਸੀਂ ਤੁਹਾਡੇ ਬੱਚੇ ਹਾਂ, ਅੱਜ ਸਾਡਾ ਮਨੋਰਥ ਪੂਰਾ ਹੋਇਆ ਹੈ । ਅੱਜ ਮੈਂ ਆਪਣੇ ਪਾਪ ਤੋਂ ਮੁਕਤ ਹੋਇਆ ਹਾਂ, ਪਰ ਇਹ ਸਾਰਾ ਤੁਹਾਡੇ ਪ੍ਰਤਾਪ ਦਾ ਫਲ ਹੈ । ਅੱਜ ਮੈਂ ਆਪਣੇ ਮਿੱਤਰ ਪਾਸੋਂ ਸੁਰਖ਼ਰੂ ਹੋਇਆ ਹਾਂ ।'' ਇਹ ਆਖ ਕੇ ਉਸ ਨੇ ਫੇਰ ਮਾਈ ਦੇ ਚਰਨਾਂ ਉੱਤੇ ਮੱਥਾ ਟੇਕਿਆ । ਮਾਈ ਨੇ ਉਸ ਸਾਧੂ ਨੂੰ ਧੀਰਜ ਦਿੱਤਾ ਅਤੇ ਪਾਸ ਬਿਠਾਇਆ । ਉਸ ਨੇ ਕਿਹਾ:–''ਮਾਤਾ ਜੀ ! ਮੈਂ ਸਾਧੂ ਨਹੀਂ ਹਾਂ, ਮੈਂ ਬਹਾਦਰਪੁਰ ਦਾ ਜਾਗੀਰਦਾਰ ਜਗਜੀਵਨ ਸਿੰਘ ਹਾਂ । ਇਹ ਦੂਜਾ ਭਾਈ ਗੁਰਮੁਖ ਸਿੰਘ ਸਰੂਪ ਕੌਰ ਦਾ ਪਤੀ ਹੈ, ਅਸੀਂ ਇਸ ਨੂੰ ਕਈ ਮਹੀਨਿਆਂ ਤੋਂ ਲੱਭਦੇ ਫਿਰਦੇ ਸਾਂ, ਅੱਜ ਜਾ ਕੇ ਸਾਡੀ ਮੁਰਾਦ ਤੁਹਾਡੇ ਦਰੋਂ ਪੂਰੀ ਹੋਈ ਹੈ ।'' ਬਿਰ ਮਿਲਾਪ ਦਾ ਸੁਭਾਗ ਮੌਕਾ ਆਪਣੇ ਆਪ ਵਿੱਚ ਇਕ ਅਥਾਹ ਆਨੰਦ ਸੀ ।

o

# ੩੬

"ਯਾ ਅੱਲਾ ! ਰਾਤ ਦਾ ਬੰਨ੍ਹਿਆ ਪਿਆ ਹਾਂ, ਰਾਤ ਗਈ ਸਵੇਰ ਹਈ ਅਤੇ ਹੁਣ ਸਵੇਰ ਦੀ ਵੀ ਸ਼ਾਮ ਹੋਣ ਵਾਲੀ ਹੈ, ਦੁਪਹਿਰ ਢਲ ਚੁਕੀ ਹੈ, ਹੁਣ ਤੱਕ ਇਸ ਰਾਹ ਆਦਮੀ ਤਾਂ ਕੀ ਚਿੜੀ ਭੀ ਨਹੀਂ ਫੜਕੀ, ਜਿਸ ਦੇ ਅੱਗੇ ਕੁਝ ਬੇਨਤੀ ਕਰਾਂ ਅਤੇ ਇਸ ਬੰਧਨ ਤੋਂ ਛੁੱਟ ਜਾਵਾਂ। ਅਫਸੋਸ ਹੈ ! ਮੇਰੀ ਆਪਣੀ ਗ਼ਲਤੀ ਦੀ ਸਜ਼ਾ ਮੈਨੂੰ ਮਿਲ ਰਹੀ ਹੈ। ਖ਼ੈਰ ! ਜੋ ਕੁਝ ਹੋਇਆ ਸੋ ਹੋਇਆ, ਪਰ ਸਾਲਿਆਂ ਨੇ ਅਜਿਹਾ ਜਕੜ ਕੇ ਬੰਨ੍ਹਿਆ ਹੈ ਕਿ ਉੱਥੇ ਚਮੜਾ ਰਿਹਾ ਹੀ ਨਹੀਂ, ਪਤਾ ਨਹੀਂ ਅਜੇ ਹੋਰ ਤਿੰਨੀ ਦੇਰ ਤੱਕ ਬੰਨ੍ਹਿਆਂ ਰਹਾਂਗਾ ? ਅੱਲਾ ਨਾ ਕਰੇ, ਜੇਕਰ ਕੋਈ ਆਦਮੀ ਇਸ ਰਾਹ ਭੁੱਲ ਚੁੱਕ ਕੇ ਨਾ ਆਇਆ ਤਾਂ ਮੈਂ ਬੰਨ੍ਹਿਆਂ ਹੀ ਮਰ ਜਾਵਾਂਗਾ। ਆਸ ਪਾਸ ਕੋਈ ਹੋਰ ਰਾਹ ਭੀ ਨਹੀਂ, ਜਿਸ ਪਰ ਕਿਸੇ ਮਨੁੱਖ ਦੇ ਆਉਣ ਦੀ ਉਮੈਦ ਕੀਤੀ ਜਾਵੇ। ਜੇਕਰ ਮੈਂ ਉਸ ਵੇਲੇ ਉਸ ਲੜਕੇ ਨੂੰ ਛੁਡਾਉਣ ਦਾ ਯਤਨ ਨਾ ਕਰਦਾ ਅਤੇ ਕਿਸੇ ਬਹਾਨੇ ਉਨ੍ਹਾਂ ਨੂੰ ਵਸਤੀ ਵਿਚ ਲਿਜਾ ਕੇ ਉਨ੍ਹਾਂ ਦਾ ਭੇਤ ਖੋਲ੍ਹਦਾ ਤਾਂ ਚੰਗਾ ਸੀ। ਖ਼ੁਦਾ ਬੜਾ ਮੁਨਸਿਫ ਹੈ, ਉਸ ਦੇ ਅੱਗੇ ਇਨਸਾਫ ਦੀ ਤੱਕੜੀ ਲੱਗੀ ਹੋਈ ਹੈ। ਮੈਨੂੰ ਜੇਕਰ ਸਜ਼ਾ ਮਿਲੀ ਹੈ, ਤਾਂ ਕੋਈ ਬਹੁਤ ਨਹੀਂ। ਇਸ ਵੇਲੇ ਮੈਂ ਜਿਸ ਕੰਮ ਲਈ ਆਇਆ ਸਾਂ ਉਹ ਵੀ ਵੱਡਾ ਭਾਰੀ ਖ਼ੁਦਾ ਤਰਸ ਹੈ, ਪਤਾ ਨਹੀਂ ਫੇਰ ਇਸ ਵਿੱਚ ਕਿਉਂ ਏਨੀ ਦੇਰ ਹੋਈ ਜਾਂਦੀ ਹੈ ? ਨਹੀਂ ! ਖ਼ੁਦਾ ਉਸ ਪਾਕ ਦਾਮਨ ਅਤੇ ਉਸ ਦੇ ਕੁਨਬੇ ਉੱਪਰ ਕਦੇ ਬੇ-ਰਹਿਮੀ ਨਹੀਂ ਕਰੇਗਾ। ਇਸ ਵੇਲੇ ਜਦ ਮੈਂ ਉਸ ਦੇ ਕੰਮ ਵਿਚ ਹਾਂ ਤਾਂ ਖ਼ੁਦਾ ਵੱਲੋਂ ਮੈਨੂੰ ਭੀ ਸਜ਼ਾ ਮਿਲਣੀ ਚਾਹੀਦੀ ਹੈ। ਹਾਂ, ਇੱਕ ਸਜ਼ਾ ਦਾ ਨਮੂਨਾ ਉਸ ਨੇ ਬੇਸ਼ੱਕ ਦਿਖਾਲ ਦਿੱਤਾ ਹੈ। ਯਾ ਖ਼ੁਦਾ ! ਹੁਣ ਮੈਂ ਆਪਣੇ ਕੰਮਾਂ ਪੁਰ ਅਫ਼ਸੋਸ ਕਰਦਾ ਹਾਂ ! ਮੇਰੀ ਮੁਕਤੀ ਕਰ। ਜੇਕਰ ਮੈਨੂੰ ਸਜ਼ਾ ਦੇਣੀ ਹੀ ਤੈਨੂੰ ਭਾਉਂਦੀ ਹੈ ਤਾਂ ਕਿਸੇ ਹੋਰ ਵੇਲੇ

ਦੇਵੀਂ। ਹੁਣ ਮੈਨੂੰ ਸਜ਼ਾ ਦੇਣ ਵਿਚ ਇਕ ਦੇਵੀ ਦਾ ਨੁਕਸਾਨ ਹੋ ਰਿਹਾ ਹੈ। ਇਸ ਤਰ੍ਹਾਂ ਪਛਤਾਉਂਦੇ ਅਤੇ ਉਸ ਲੜਕੇ ਲਈ ਸਟਪਟਾਉਂਦੇ ਹੋਏ ਉਸ ਮਨੁੱਖ ਨੂੰ ਜਦ ਕਿੰਨੀ ਦੇਰ ਹੋ ਗਈ ਤਾਂ ਅਚਾਨਕ ਗਊਆਂ ਦਾ ਝੁੰਡ ਉਸ ਦੇ ਪਾਸ ਦੀ ਆ ਲੰਘਿਆ। ਉਸ ਵੱਗ ਨਾਲ ਦੋ ਗੁੱਜਰ ਕੋਈ ਦੋ ਸੌ ਕਦਮ ਪੂਰ ਹੋ ਕੇ ਨਿਕਲੇ। ਉਹਨਾਂ ਨੂੰ ਦੇਖਦਿਆਂ ਸਾਰ ਉਸ ਦੇ ਸਿਰ ਜਾਨ ਪੈ ਗਈ। ਉਸ ਦੀ ਮੁਰਝਾਈ ਹੋਈ ਆਸ਼ਾ-ਰੂਪੀ ਵੇਲ ਫੇਰ ਹਰੀ ਹੋ ਗਈ।

ਉਸ ਨੇ ਬਿਰਛ ਨਾਲ ਬੱਝੇ ਬੱਝੇ ਸੱਦਿਆ :—"ਓਦੇ ਭਾਈ! ਜ਼ਰਾ ਇਧਰ ਤਾਂ ਆਓ। ਤੁਹਾਡੀ ਬਹੁਤ ਮਿਹਰਬਾਨੀ ਹੋਵੇਗੀ, ਮੌਲਾ ਤੁਹਾਡਾ ਭਲਾ ਕਰੇ। ਭਰਾਵੋ! ਮੈਂ ਦਰਖ਼ਤ ਨਾਲ ਬੰਨ੍ਹਿਆ ਹੋਇਆ ਭੁੱਖ ਤਰੇਹ ਨਾਲ ਮਰਦਾ ਪਿਆ ਹਾਂ। ਮੈਨੂੰ ਨਹੀਂ ਛੁਡਾਉਗੇ ਤਾਂ ਮੇਰੀ ਜਾਨ ਨਿਕਲ ਜਾਵੇਗੀ। ਭਰਾਵੋ! ਮੈਨੂੰ ਆ ਕੇ ਛੁਡਾਓ। ਮੈਂ ਹੱਥ ਜੋੜਦਾ ਹਾਂ, ਮੈਨੂੰ ਛੇਤੀ ਆ ਕੇ ਬਚਾਓ। ਮੈਂ ਕਲ੍ਹ ਰਾਤ ਦਾ ਇਸ ਦਰਖ਼ਤ ਨਾਲ ਬੰਨ੍ਹਿਆ ਪਿਆ ਹਾਂ।"

ਭਾਵੇਂ ਉਸ ਵਿਚ ਜਿੰਨੀ ਤਾਕਤ ਸੀ ਅਤੇ ਜਿੰਨੀ ਉੱਚੀ ਉਹ ਬੋਲ ਸਕਦਾ ਸੀ ਓਨੀ ਜਲਦੀ ਤੇ ਉੱਚੀ ਉਸ ਨੇ ਸੱਦਿਆ, ਪਰ ਇਕ ਤਾਂ ਓਹ ਅਜੇਹੇ ਬਿਰਛ ਨਾਲ ਬੰਨ੍ਹਿਆ ਹੋਇਆ ਸੀ, ਜੋ ਕਈ ਬਿਰਛਾਂ ਦੇ ਓਹਲੇ ਸੀ ਅਤੇ ਦੂਜੇ ਤਰੇਹ ਨਾਲ ਉਸ ਦਾ ਸੰਘ ਸੁੱਕਾ ਪਿਆ ਸੀ, ਇਸ ਲਈ ਗੁੱਜਰ ਓਸ ਦੀ ਅਵਾਜ਼ ਚੰਗੀ ਤਰ੍ਹਾਂ ਨਾ ਸੁਣ ਸਕੇ। ਉਸ ਦਾ ਮਤਲਬ ਭਾਵੇਂ ਓਹਨਾਂ ਸਮਝਿਆ ਕਿ ਨਹੀਂ, ਪਰ ਇੰਨਾ ਉਹ ਜਾਣ ਗਏ ਕਿ ਬਿਰਛਾਂ ਦੀ ਓਟ ਵਿਚ ਕੋਈ ਆਦਮੀ ਸੱਦਦਾ ਹੈ। ਗਊਆਂ ਨੂੰ ਛੱਡ ਕੇ ਜਦ ਓਹ ਉਥੇ ਪਹੁੰਚੇ ਤਾਂ ਅਚਾਨਕ ਇਕ ਫਕੀਰ ਨੂੰ ਬਿਰਛ ਨਾਲ ਬੱਧਾ ਹੋਇਆ ਡਿੱਠਾ। ਉਹਨਾਂ ਨੇ ਸਮਝ ਲਿਆ ਕਿ ਇਹ ਕੋਈ ਮੁਰਦਾ ਹੈ ਅਤੇ ਭੂਤ ਬਣ ਕੇ ਸਾਨੂੰ ਖਾਣ ਲਈ ਸੱਦ ਰਿਹਾ ਹੈ। ਉਹ ਵਿਚਾਰਾ ਉਹਨਾਂ ਨੂੰ ਮੁੜਨ ਲੱਗੇ ਵੇਖ ਕੇ ਬਹੁਤ ਹੀ ਘਾਬਰਿਆ। ਉਸ ਨੇ ਸਹੁੰਆਂ ਖਾ ਖਾ ਕੇ ਉਹਨਾਂ ਨੂੰ ਵਾਸਤਾ ਪਾਇਆ, ਰੋ ਰੋ ਕੇ ਸਮਝਾਇਆ, ਪਰ ਜਦ ਤਕ ਦੋ ਦੋ ਰੁਪਏ ਇਨਾਮ ਦੇਣ ਦਾ ਲਾਲਚ ਨਾ ਦਿੱਤਾ ਉਦੋਂ ਤਕ ਉਹ ਪਿੱਛੇ ਨ ਮੁੜੇ। ਰੁਪਿਆਂ ਦਾ ਨਾਮ ਸੁਣਦਿਆਂ ਹੀ ਉਹਨਾਂ ਦਾ ਦਿਲ ਪੰਘਰ ਗਿਆ, ਪਰ ਪਾਸ ਆਉਂਦਿਆਂ ਹੀ ਉਹਨਾਂ ਦਾ ਲਾਲਚ ਵਧ ਗਿਆ। ਉਹਨਾਂ ਨੇ ਕਿਹਾ :—

"ਦੇਖੋ ਅਸੀਂ ਚਾਰ ਚਾਰ ਰੁਪਏ ਲਵਾਂਗੇ, ਤਦ ਛੱਡਾਂਗੇ।" ਉਸ ਨੇ ਚਾਰ ਚਾਰ ਹੀ ਦੇਣੇ ਮਨਜ਼ੂਰ ਕੀਤੇ। ਗੌਂ ਭੁਨਾਵੇ ਜੌਂ! ਤਦ ਜਾ ਕੇ ਉਹਨਾਂ ਨੇ ਮਨੁੱਖ ਦੀਆਂ ਰਸੀਆਂ ਖੋਲ੍ਹੀਆਂ। ਇਸ ਤਰ੍ਹਾਂ ਬਿਰਛ ਨਾਲੋਂ ਛੁਟ ਕੇ ਉਸ ਨੇ ਝਟ ਜੇਬ ਵਿਚੋਂ ਅਠ ਰੁਪਏ ਕਢੇ ਅਤੇ ਟਨ! ਟਨ! ਕਰ ਕੇ ਗਿਣ ਦਿਤੇ। ਰੁਪਏ ਖੜਕਾਉਂਦੇ ਅਤੇ ਖ਼ੁਸ਼ ਹੁੰਦੇ ਉਹ ਚਲੇ ਗਏ, ਤਾਂ ਉਸ ਨੇ ਖੂਹ ਵਿਚੋਂ ਥੋਹੜਾ ਜੇਹਾ ਜਲ ਕੱਢ ਕੇ ਪੀਤਾ। ਜਦ ਪਾਣੀ ਪੀ ਕੇ ਉਸ ਦਾ ਕਲੇਜਾ ਠੰਢਾ ਹੋਇਆ ਤਾਂ ਉਹ ਫੇਰ ਵਿਚਾਰ ਕਰਨ ਲੱਗਾ। ਕਰੀਬ ਅੱਧਾ ਘੰਟਾ ਉਹ ਇਸੇ ਉਧੇੜ ਬੁਣ ਵਿਚ ਲੱਗਾ ਰਿਹਾ ਕਿ ਮੈਂ ਕਿਧਰ ਜਾਵਾਂ ਅਤੇ ਕਿਧਰ ਨਾ ਜਾਵਾਂ? ਪਰ ਉਹ ਨਿਸਚਾ ਨਾ ਕਰ ਸਕਿਆ। ਛੇਕੜ ਉਠ ਕੇ ਉਸ ਧੂਣੀ ਪਾਸ ਗਿਆ ਜਿਥੇ ਅੱਗ ਬਲਦੀ ਸੀ। ਉਥੇ ਜਾ ਕੇ ਉਸ ਨੇ ਉਹਨਾਂ ਲੋਕਾਂ ਦੇ ਪੈਰਾਂ ਦੇ ਨਿਸ਼ਾਨ ਦੇਖੇ। ਉਸ ਨੂੰ ਹੌਂਸਲਾ ਹੋ ਗਿਆ। ਕਰੀਬ ਅੱਧ ਮੀਲ ਤਕ ਉਸ ਨੇ ਨਿਸ਼ਾਨ ਦੇਖੇ। ਹੁਣ ਉਸ ਨੇ ਆਪਣਾ ਇਰਾਦਾ ਪੱਕਾ ਕਰ ਲਿਆ, ਅਤੇ ਪਿੰਡ ਨੂੰ ਮੁੜ ਆਇਆ।

ਰਾਤੀਂ ਜਿਸ ਵੇਲੇ ਉਹ ਲੜਕੇ ਦੀ ਭਾਲ ਵਿਚ ਨਿਕਲਿਆ ਸੀ ਤਾਂ ਉਸ ਨੇ ਇਕ ਚੱਦਰ ਦੀ ਤੇਹਮਤ ਬੰਨ੍ਹ ਲਈ ਸੀ। ਹੱਥ ਵਿਚ ਸੋਟਾ ਅਤੇ ਇਕ ਲੋਟਾ ਫੜ ਲਿਆ ਸੀ। ਮੋਢੇ ਤੇ ਕੰਬਲ ਸੁੱਟ ਕੇ ਪੱਕਾ ਫਕੀਰ ਬਣ ਗਿਆ ਸੀ। ਹੁਣ ਦੂਜੀ ਵਾਰ ਉਸ ਨੂੰ ਉਸ ਵੇਸ ਵਿਚ ਜਾਣ ਨਾਲ ਡਰ ਸੀ ਕਿ ਜੇਕਰ ਉਹਨਾਂ ਦੁਸ਼ਟਾਂ ਨੇ ਮੈਨੂੰ ਪਛਾਣ ਲਿਆ ਤਾਂ ਮੈਨੂੰ ਜੀਉਂਦਾ ਨਹੀਂ ਛੱਡਣਗੇ। ਇਹ ਵਿਚਾਰ ਕੇ ਉਹ ਆਪਣਾ ਵੇਸ ਬਦਲਣ ਲਈ ਝੱਟ ਥਾਣੇ ਗਿਆ। ਉਸ ਵੇਲੇ ਜੋ ਥਾਣੇਦਾਰ ਉਸ ਪਿੰਡ ਵਿਚ ਸੀ, ਉਹ ਉਸ ਦੇ ਮਾਤਹਿਤ ਰਹਿ ਚੁਕਾ ਸੀ, ਇਸ ਲਈ ਉਸ ਨੇ ਇਕ ਬੰਦੂਕ, ਇਕ ਘੋੜੀ, ਚਿੱਟੀ ਪੁਸ਼ਾਕ ਅਤੇ ਇਕ ਤਿੱਲੇਦਾਰ ਜੁੱਤੀ ਉਸ ਪਾਸੋਂ ਮੰਗੀਆਂ ਜੋ ਉਸ ਨੇ ਝਟ ਹਾਜ਼ਰ ਕੀਤੀਆਂ। ਸਾਰੀਆਂ ਚੀਜ਼ਾਂ ਪਹਿਨ ਕੇ ਫਕੀਰ ਹੁਰੀਂ ਇਕ ਖਾਸੇ ਅਮੀਰ ਬਣ ਗਏ। ਉਸ ਨੇ ਸ਼ੀਸ਼ੇ ਵਿਚ ਆਪਣਾ ਮੂੰਹ ਦੇਖ ਕੇ ਨਿਸਚੇ ਕਰ ਲਿਆ ਕਿ ਹੁਣ ਮੈਨੂੰ ਕੋਈ ਨਹੀਂ ਆਖ ਸਕਦਾ ਕਿ ਇਹ ਮੁਸਲਮਾਨ ਫਕੀਰ ਹੈ। ਇਸ ਵੇਲੇ ਮੈਂ ਠੀਕ ਇਕ ਸਰਦਾਰ ਮਲੂਮ ਹੁੰਦਾ ਹਾਂ। ਉਸ ਨੇ ਆਪਣੀ ਲੰਬੀ ਦਾੜ੍ਹੀ ਦੇ ਦੋ ਹਿੱਸੇ ਕਰ ਕੇ ਕੰਨਾਂ ਨੂੰ ਵਲ੍ਹੇਟ ਲਏ ਅਤੇ ਘੋੜੀ ਪੁਰ ਸਵਾਰ ਹੋ ਕੇ ਤੁਰ ਪਿਆ। ਉਸੇ

ਰਾਤ ਵਾਲੀ ਥਾਂ ਜਾ ਕੇ ਉਹਨਾਂ ਸਾਧਾਂ ਦਾ ਖੁਰਾ ਫੜਿਆ ਤੇ ਉਸ ਦੇ ਪਿੱਛੇ ਪਿੱਛੇ ਚਲਿਆ ਗਿਆ। ਤੇਰਾ ਚੌਦਾਂ ਮੀਲ ਜੰਗਲੋ ਜੰਗਲ ਜਦ ਨਿਕਲ ਗਿਆ ਤਾਂ ਦੂਰੋਂ ਉਸ ਨੂੰ ਉਹ ਸਾਧੂ ਨਜ਼ਰ ਆਏ। ਉਹਨਾਂ ਨੂੰ ਦੇਖਦਾ ਹੀ ਘੋੜੇ ਤੋਂ ਉਤਰ ਪਿਆ ਅਤੇ ਵਾਗ ਹੱਥ ਫੜ ਕੇ ਉਨ੍ਹਾਂ ਦੇ ਪਾਸ ਗਿਆ। ਉਸ ਘੋੜੇ ਨੂੰ ਤਾਂ ਇਕ ਬਿਰਛ ਨਾਲ ਬੰਨ੍ਹ ਦਿੱਤਾ ਅਤੇ ਆਪ "ਜੈ ਗੁਰੂ ਗੋਰਖ ਨਾਥ ਕੀ" ਆਖ ਕੇ ਉਹਨਾਂ ਸਭਨਾਂ ਸੰਤਾਂ ਨੂੰ ਡੰਡਉਤ ਕੀਤੀ। ਉਸ ਨੇ ਆਪਣੇ ਦਿੱਤੇ ਅਤੇ ਕੀਮਤੀ ਕਪੜੇ ਮਿੱਟੀ ਵਿਚ ਲਿੱਬੜ ਜਾਣ ਦੀ ਕੁਝ ਪਰਵਾਹ ਨਾ ਕੀਤੀ। ਫੇਰ ਅੱਖਾਂ ਮੀਟ ਕੇ ਅਤੇ ਹੱਥ ਜੋੜ ਕੇ ਖੜਾ ਰਿਹਾ। ਜਦ ਅੱਠ ਦਸ ਮਿੰਟ ਖੜੇ ਉਸ ਨੂੰ ਹੋ ਗਏ ਤਾਂ ਉਨ੍ਹਾਂ ਠੱਗਾਂ ਸਾਧਾਂ ਨੇ ਸਮਝ ਲਿਆ ਕਿ ਗੁਰੂ ਨੇ ਘਰ ਬੈਠੇ ਅੰਨ੍ਹੇ ਨੂੰ ਬਟੇਰਾ ਭੇਜ ਦਿੱਤਾ ਹੈ। ਅੱਜ ਖ਼ੂਬ ਹਲਵਾ ਪੂਰੀ ਉਡੇਗਾ। ਇਹ ਕੋਈ ਕਿਸੇ ਥਾਂ ਦਾ ਰਾਜਾ ਮਲੂਮ ਹੁੰਦਾ ਹੈ। ਇਹ ਸੋਚ ਕੇ ਮਹੰਤ ਨੇ ਕਿਹਾ—"ਬੱਚਾ ! ਅਬ ਬੈਠ ਜਾ ! ਤੇਰੀ ਭਗਤੀ ਦੇਖ ਕਰ ਹਮ ਬਹੁਤ ਖ਼ੁਸ਼ ਭਏ ਹੈਂ ਮਾਂਗ ਬੱਚਾ ਵਰ ਮਾਂਗ। ਏਕ ਹੀ ਚੁਟਕੀ ਸੇ ਤੇਰੀ ਕਲਯਾਣ ਹੋ ਜਾਵੇਗੀ।"

"ਮਹਾਰਾਜ ! ਮੈਂ ਆਪ ਜੈਸੇ ਸੰਤ ਲੋਕਾਂ ਦੇ ਅੱਗੇ ਬੈਠਣ ਦੇ ਲਾਇਕ ਨਹੀਂ ਹਾਂ। ਮੈਂ ਖੜਾ ਖੜਾ ਆਪ ਦੇ ਦਰਸ਼ਨ ਕਰਾਂਗਾ। ਇਨ ਗੁਰੂ ਜੀ ਕੀ ਉਮਰ ਤਾਂ ਮੈਨੂੰ (ਲੜਕੇ ਵੱਲ ਇਸ਼ਾਰਾ ਕਰ ਕੇ) ਕੋਈ ਪੰਜ ਸੌ ਵਰ੍ਹੇ ਦੀ ਮਲੂਮ ਹੁੰਦੀ ਹੈ। ਕੀ ਇਹ ਆਪ ਲੋਕਾਂ ਦੇ ਗੁਰੂ ਹਨ ?"

"ਸੱਚ ਹੈ ਬੱਚਾ ਸੱਚ ਹੈ, ਹਮ ਪਾਂਚ ਸੌ ਸਾਤਸ ਸੌ ਤੋ ਨਹੀਂ ਜਾਨਤੇ, ਪਰ ਜਿਸ ਸਮੇਂ ਉਜੈਨ ਮੇਂ ਰਾਜੇ ਭੋਜ ਕਾ ਰਾਜ ਥਾ ਤਬ ਯਿਹ ਪੈਦਾ ਭਏ ਥੇ। ਬੜੇ ਮਹਾਤਮਾ ਹੈਂ, ਸਿੱਧ ਹੈਂ, ਸੰਸਾਰ ਮੇਂ ਮਨ ਵਾਂਛਿਤ ਫਲ ਦੇਨੇ ਵਾਲੇ ਆਜ ਕੇ ਸਮੇਂ ਯਿਹੀ ਹੈਂ। ਇਨ੍ਹਾਂ ਨੇ ਦੋ ਸੌ ਵਾਰੀ ਚਾਰ ਧਾਮਾਂ ਦੀ ਯਾਤਰਾ ਕਰੀ ਹੈ। ਹਮ ਤੋ ਅਭੀ ਇਨ ਕੇ ਬੱਚੇ ਹੈਂ। ਹਮਾਰੇ ਗੁਰੂ ਕੇ ਪਰਦਾਦਾ ਗੁਰੂ ਭੀ ਇਹੀ ਕਹਤੇ ਥੇ ਕਿ ਇਨ ਕੋ ਹਮ ਨੇ ਇਸੀ ਅਵਸਥਾ ਮੇਂ ਦੇਖਾ ਹੈ। ਯਿਹ ਬੜੇ ਮੌਜੀ ਹੈਂ। ਜਬ ਮੌਜ ਆਤੀ ਹੈ ਤੋ ਪਾਂਚ ਬਰਸ ਕੇ ਬਾਲਕ ਔਰ ਫਿਰ ਮੌਜ ਆਤੀ ਹੈ ਤੋ ੨੫ ਬਰਸ ਕੇ ਜਵਾਨ ਬਨ ਜਾਤੇ ਹੈਂ।"

ਇਹ ਤਾਰੀਫ ਸੁਣ ਕੇ ਸਰਦਾਰ ਗੁਰੂ ਜੀ ਦੇ ਚਰਨਾਂ ਉੱਪਰ ਡਿੱਗ ਪਿਆ।

ਉਸ ਨੇ ਉਹਨਾਂ ਦੇ ਚਰਨ ਅੱਖਾਂ ਨਾਲ ਚੁੰਮੇ ਅਤੇ ਚਰਨ ਧੂੜ ਮੁੱਠ ਵਿਚ ਪਾ ਕੇ ਆਖਣ ਲੱਗਾ :–

"ਮਹਾਰਾਜ ! ਮੈਂ ਅੱਜ ਇਨ੍ਹਾਂ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਿਆ ਹਾਂ । ਮੈਨੂੰ ਹੁਣ ਆਸ ਬੱਝ ਗਈ ਹੈ ਕਿ ਮੇਰੀਆਂ ਸਾਰੀਆਂ ਮਨੋਕਾਮਨਾਂ ਪੂਰੀਆਂ ਹੋਣਗੀਆਂ ।"

ਉਹ ਮੂੰਹੋਂ ਉਪਮਾਂ ਕਰਦਾ ਅਤੇ ਅੱਖਾਂ ਵਿਚੋਂ ਹੰਝੂ ਕੇਰਦਾ ਜਾਂਦਾ ਸੀ, ਪ੍ਰੇਮ ਨਾਲ ਉਸ ਦਾ ਗਲਾ ਗਦ ਗਦ ਹੋ ਰਿਹਾ ਸੀ ! ਉਹ ਪਲ ਵਿਚ ਉਸ ਮਹਾਤਮਾਂ ਦੇ ਚਰਨ ਪਰਸਦਾ ਅਤੇ ਹੱਥ ਮੂੰਹ ਤੇ ਫੇਰਦਾ । ਉਸ ਦੀ ਭਗਤੀ ਵੇਖ ਕੇ ਉਹ ਪੰਜ ਸੌ ਵਰ੍ਹੇ ਦੇ ਬੁਢੇ ਮਹਾਤਮਾਂ ਜਿਨ੍ਹਾਂ ਦੇ ਸਿਰ ਅਤੇ ਦਾੜ੍ਹੀ ਮੁੱਛਾਂ ਦੇ ਵਾਲ ਬਿਲਕੁਲ ਚਿਟੇ ਹੋ ਰਹੇ ਸਨ, ਸਿਰ ਦੀਆਂ ਖਿਲਰੀਆਂ ਹੋਈਆਂ ਜਟਾਵਾਂ ਨੇ ਜਿਨ੍ਹਾਂ ਦਾ ਅੱਧਾ ਮੂੰਹ ਲੁਕਾ ਰਖਿਆ ਸੀ, ਸਰੀਰ ਪੁਰ ਸੁਆਹ ਮਲੀ ਹੋਈ ਹੋਣ ਪਰ ਭੀ ਜਿਸ ਦਾ ਗੋਰਾ ਰੰਗ ਫੁੱਟ ਫੁੱਟ ਕੇ ਬਾਹਰ ਨਿਕਲ ਰਿਹਾ ਸੀ, ਜਿਨ੍ਹਾਂ ਦੇ ਇਕ ਹੱਥ ਵਿਚ ਮਾਲਾ ਸੀ ਅਤੇ "ਗੋਰਖ" ਦੀ ਧੁਨ ਲਗਾ ਰਹੇ ਸਨ, ਚੇਲਿਆਂ ਦੀ ਸਫਾਰਸ਼ ਸੁਣ ਕੇ ਉਹਨਾਂ ਉਸ ਭਗਤ ਦੇ ਸਿਰ ਪੁਰ ਹੱਥ ਰਖਿਆ ਅਤੇ ਬੋਲੇ :–

"ਬੇਟਾ ! ਗੁਰੂ ਗੋਰਖ ਤੇਰਾ ਭਲਾ ਕਰੇ । ਮਾਂਗ ਬੇਟਾ ਵਰ ਮਾਂਗ । ਮੈਂ ਤੇਰੇ ਉਪਰ ਬਹੁਤ ਪ੍ਰਸੰਨ ਹੂੰ !"

"ਮਹਾਰਾਜ ! ਮੈਨੂੰ ਹੋਰ ਕੋਈ ਲੋੜ ਨਹੀਂ ਰਹੀ । ਮੈਂ ਤੁਹਾਡੇ ਦਰਸ਼ਨ ਕਰ ਕੇ ਹੀ ਨਿਹਾਲ ਹੋ ਗਿਆ ਹਾਂ । ਆਪ ਦੀ ਦਇਆ ਨਾਲ ਮਹਾਰਾਜ ! ਰਾਜ ਪਾਟ ਸਭ ਕੁਝ ਹੈ, ਮੈਂ ਅਠਾਈ ਪਿੰਡਾਂ ਦਾ ਮਾਲਕ ਹਾਂ । ਪਰ ਮਹਾਰਾਜ ! ਇਕ ਘਾਟਾ ਹੈ, ਉਹ ਘਾਟਾ ਇਹ ਹੈ ਕਿ ਮੇਰੀ ਕੋਈ ਔਲਾਦ ਨਹੀਂ, ਇਕ ਪੁੱਤਰ ਦੇ ਬਿਨਾਂ ਸਭ ਕੁਝ ਸੁੰਞਾ ਹੈ । ਮਹਾਰਾਜ ! ਮੈਨੂੰ ਮੇਰੇ ਪੁਰ ਕੋਈ ਪਿੱਛੋਂ ਪਿੰਡ ਦੇਣ ਵਾਲਾ ਭੀ ਨਹੀਂ । ਮਹਾਰਾਜ ! ਲੋਕੀਂ ਆਖਦੇ ਹਨ ਕਿ ਜੇਕਰ ਤੂੰ ਪੁਤਰ ਬਗੈਰ ਮਰੇਂਗਾ ਤਾਂ ਤੇਰੀਆਂ ਸੱਤ ਪੀੜ੍ਹੀਆਂ ਨਰਕਾਂ ਨੂੰ ਜਾਣਗੀਆਂ । ਮੈਨੂੰ ਇਸ ਗੱਲ ਦੀ ਬਹੁਤ ਚਿੰਤਾ ਹੈ । ਮੇਰੀ ਇਸਤਰੀ ਔਲਾਦ ਦੇ ਨਾ ਹੋਣ ਕਰ ਕੇ ਮੈਥੋਂ ਭੀ ਵਧ ਦੁਖੀ ਰਹਿੰਦੀ ਹੈ, ਉਸ ਦੇ ਕਹੇ ਸੁਣੇ ਮੈਂ ਹਜ਼ਾਰਾਂ ਰੁਪਏ ਬ੍ਰਾਹਮਣਾਂ ਅਤੇ ਸਾਧਾਂ

ਨੂੰ ਖਿਲਾਏ, ਪਰ ਪਤਾ ਨਹੀਂ ਜਿਸ ਜਨਮ ਦੇ ਪਾਪਾਂ ਕਰ ਕੇ ਮੇਰੇ ਘਰ ਅਜੇ ਤਕ ਔਲਾਦ ਨਹੀਂ ਹੋਈ। ਦੇਸ਼ ਤਾਂ ਮੇਰਾ ਪੰਜਾਬ ਹੈ, ਪਰ ਤੀਰਥ ਯਾਤਰਾ ਕਰਨ ਮੈਂ ਅਜ ਕਲ੍ਹ ਏਧਰ ਆਇਆ ਹੋਇਆ ਹਾਂ। ਮਹਾਰਾਜ ! ਮੇਰੀ ਇਸਤਰੀ ਨੂੰ ਇੱਥੇ ਆ ਕੇ ਹੈਜ਼ਾ ਹੋ ਗਿਆ ਹੈ। ਹੈਜ਼ਾ ਕੀ ਹੋਇਆ ਹੈ ਉਹ ਇਸੇ ਦੁੱਖ ਵਿਚ ਮਰੀ ਜਾਂਦੀ ਹੈ। ਮਹਾਰਾਜ ! ਇਸ ਵੇਲੇ ਮੇਰੀ ਇਹੋ ਅਰਜ਼ ਹੈ ਕਿ ਮੇਰੀ ਇਸਤਰੀ ਨੂੰ ਚੰਗਾ ਕਰੋ ਅਤੇ ਇਕ ਲੜਕਾ ਬਖ਼ਸ਼ੋ, ਆਪ ਕ੍ਰਿਪਾ ਕਰ ਕੇ ਚਲੋ ਤੇ ਉਸ ਨੂੰ ਦਰਸ਼ਨ ਦਿਓ।"

"ਅੱਛਾ ਬੱਚਾ, ਅਸੀਂ ਚੱਲਾਂਗੇ, ਪਰ ਹੁਣ ਰਾਤ ਬਹੁਤ ਹੋ ਗਈ ਹੈ। ਰਾਤ ਨੂੰ ਇਥੇ ਰਹੁ, ਸਵੇਰੇ ਅਸੀਂ ਤੇਰੇ ਨਾਲ ਚੱਲਾਂਗੇ।"

"ਮਹਾਰਾਜ ! ਮੇਰੀ ਇਸਤ੍ਰੀ ਦੀ ਤਬੀਅਤ ਬਹੁਤ ਖ਼ਰਾਬ ਹੋ ਗਈ ਹੈ। ਮੈਨੂੰ ਉਮੈਦ ਨਹੀਂ ਜੋ ਬਚੇ, ਆਪ ਕਿਰਪਾ ਕਰੋ, ਰੇਖ ਵਿਚ ਮੇਖ ਮਾਰ ਦਿਓ ਤਾਂ ਹੋਰ ਗੱਲ ਹੈ। ਉਸ ਨੂੰ ਦਸਤ ਪੁਰ ਦਸਤ ਅਤੇ ਕੈਆਂ ਆ ਰਹੀਆਂ ਹਨ। ਉਸ ਦੀਆਂ ਅੱਖਾਂ ਬੈਠ ਗਈਆਂ ਹਨ। ਸਰੀਰ ਸੁੰਨ ਹੋ ਗਿਆ ਹੈ। ਮੈਂ ਇਥੇ ਰਹਿ ਗਿਆ ਤਾਂ ਓਹ ਹੋਰ ਭੀ ਛੇਤੀ ਮਰ ਜਾਵੇਗੀ। ਮਹਾਰਾਜ ! ਮੇਰੇ ਤੇ ਕ੍ਰਿਪਾ ਕਰੋ ਤਾਂ ਹੁਣੇ ਚਲੋ। ਮੇਰਾ ਘੋੜਾ ਤਿਆਰ ਹੈ, ਆਪ ਘੋੜੇ ਉੱਪਰ ਚੜ੍ਹ ਬੈਠੋ ਅਤੇ ਚੇਲਿਆਂ ਨੂੰ ਭੀ ਨਾਲ ਲੈ ਚਲੋ ! ਮੇਰਾ ਖਿਆਲ ਉੱਥੇ ਇਕ ਵੱਡਾ ਭਾਰਾ ਭੰਡਾਰਾ ਕਰਨ ਦਾ ਹੈ, ਜਿਸ ਵਿਚ ਸੰਤਾਂ ਨੂੰ ਬਿਠਾ ਕੇ ਖ਼ੂਬ ਰਜਾਇਆ ਜਾਵੇ। ਮਹਾਰਾਜ ! ਮੈਂ ਧਨ ਦੌਲਤ ਜੋੜ ਕੇ ਕੀ ਕਰਾਂਗਾ ? ਮੇਰੇ ਮਰਨ ਪਿੱਛੋਂ ਸਭ ਕੁਝ ਇੱਥੇ ਰਹਿ ਜਾਵੇਗਾ। ਜੋ ਕੁਝ ਸੰਤਾਂ ਦੇ ਅਰਥ ਲੱਗ ਜਾਵੇ, ਉਹੋ ਪੈਸਾ ਸਫਲ ਹੈ। ਸੰਤੋ ! ਮਹਾਰਾਜ ! ਕਿਰਪਾ ਕਰਕੇ ਦਾਸ ਦੀ ਬੇਨਤੀ ਮਨਜ਼ੂਰ ਕਰੋ।" ਇਹ ਆਖਦਾ ਹੀ ਉਹ ਫੁੱਟ ਫੁੱਟ ਕੇ ਰੋਣ ਲੱਗਾ। ਰੋਂਦਿਆਂ ਰੋਂਦਿਆਂ ਉਸ ਨੂੰ ਹਿਚਕੀਆਂ ਲੱਗ ਗਈਆਂ। ਇਹ ਦੇਖ ਕੇ ਚੇਲਿਆਂ ਨੇ ਗੁਰੂ ਜੀ ਨੂੰ ਸੰਮਤੀ ਦਿੱਤੀ "ਮਹਾਰਾਜ ! ਗੁਰੂ ਜੀ ਇਸ ਭਗਤ ਦਾ ਚੱਲ ਕੇ ਉਧਾਰ ਕਰੋ।" ਚੇਲਿਆਂ ਦਾ ਹਠ ਵੇਖ ਗੁਰੂ ਜੀ ਭੀ ਤਿਆਰ ਹੋਏ। ਭਗਤ ਨੇ ਗੁਰੂ ਜੀ ਨੂੰ ਘੋੜੇ ਪੁਰ ਬਿਠਾਇਆ ਅਤੇ ਆਪ ਹੱਥ ਵਿਚ ਵਾਗ ਫੜੀ। ਸਾਰੇ ਚੇਲੇ ਆਪਣੇ ਆਪਣੇ ਆਸਣ ਚੁੱਕ ਕੇ ਗੁਰੂ ਜੀ ਦੇ ਅੱਗੇ ਪਿੱਛੇ ਹੋ ਪਏ। ਰਾਤ ਦੇ ਕੋਈ

ਦਸ ਵਜੇ ਉਹ ਖੜਗ ਪੁਰ ਆ ਪਹੁੰਚੇ।

ਉਹ ਖੜਗ ਪੁਰ ਪਹੁੰਚ ਕੇ ਸਿੱਧਾ ਸਰਾਂ ਵਿੱਚ ਉਹਨਾਂ ਸੰਤਾਂ ਨੂੰ ਲੈ ਗਿਆ। ਉਤਾਰਾ ਦੇ ਕੇ ਆਖਣ ਲੱਗਾ :–ਮਹਾਰਾਜ! ਆਪ ਇੱਥੇ ਆਸਣ ਕਰੋ ਅਤੇ ਮੈਂ ਜਾ ਕੇ ਆਪਣੇ ਨੌਕਰਾਂ ਚਾਕਰਾਂ ਨੂੰ ਤੁਹਾਡੀ ਸੇਵਾ ਲਈ ਲੈ ਆਵਾਂ, ਅਤੇ ਨਾਲੇ ਆਪਣੀ ਇਸਤ੍ਰੀ ਨੂੰ ਭੀ ਦੇਖ ਆਵਾਂ ਕਿ ਉਹ ਜੀਉਂਦੀ ਹੈ ਜਾਂ ਮਰ ਗਈ ਹੈ। ਇਹ ਆਖਦਾ ਹੀ ਉਹ ਸਿੱਧਾ ਥਾਣੇ ਗਿਆ। ਥਾਣੇਦਾਰ ਨੂੰ ਖ਼ਬਰ ਕੀਤੀ। ਝੱਟ ੨੦ ਜੁਆਨ ਤਿਆਰ ਹੋ ਕੇ, ਹੱਥ ਵਿੱਚ ਬੰਦੂਕਾਂ ਅਤੇ ਹੱਥਕੜੀਆਂ ਲੈ ਕੇ ਚੱਲ ਪਏ। ਭਗਤ ਹੁਰੀਂ ਉਹਨਾਂ ਨੂੰ ਸਰਾਂ ਵਿੱਚ ਲਿਜਾ ਕੇ ਬੋਲੇ :–

"ਦੇਖੀਏ ਜਨਾਬ! ਇਹੋ ਲੜਕਾ ਹੈ, ਇਸੇ ਨੂੰ ਇਹ ਬਦਮਾਸ਼ ਭਰਮਾ ਕੇ ਲੈ ਆਏ ਹਨ। ਠੱਗਾਂ ਨੇ ਇਸ ਨੂੰ ਨਕਲੀ ਦਾੜ੍ਹੀ, ਮੁੱਛਾਂ ਅਤੇ ਜਟਾਵਾਂ ਲਾ ਕੇ ਪੰਜ ਸੌ ਵਰ੍ਹੇ ਦਾ ਬੁੱਢਾ ਬਣਾ ਰੱਖਿਆ ਹੈ। ਇਸ ਦੇ ਬਹਾਨੇ ਇਹ ਕਈ ਪਿੰਡਾਂ ਅਤੇ ਨਗਰਾਂ ਨੂੰ ਠੱਗਦੇ ਫਿਰਦੇ ਹਨ ਕਿ ਇਹ ਫ਼ਕੀਰ ਓਦੋਂ ਪੈਦਾ ਹੋਇਆ ਸੀ ਜਦੋਂ ਰਾਜਾ ਭੋਜ ਉਜੈਨ ਵਿਚ ਰਾਜ ਕਰਦਾ ਸੀ। ਜਨਾਬ ਥਾਣੇਦਾਰ ਸਾਹਿਬ! ਇਹਨਾਂ ਨੇ ਹੀ ਪਰਸੋਂ ਰਾਤ ਮੈਨੂੰ ਖ਼ੂਬ ਮਾਰਿਆ ਅਤੇ ਛੇਕੜ ਇਕ ਦਰਖਤ ਨਾਲ ਬੰਨ੍ਹ ਦਿੱਤਾ ਸੀ। ਇਹ ਵਡੇ ਨਾਮੀ ਬਦਮਾਸ਼ ਹਨ, ਕਿਧਰੇ ਡਾਕਾ ਪਾਉਣਗੇ। ਇਹਨਾਂ ਨੂੰ ਆਪ ਛੇਤੀ ਪਕੜੋ, ਭੱਜ ਨਾ ਜਾਣ।"

"ਹੈਂ ਬੱਚਾ! ਇਹ ਕਿਹਾ? ਆਪਣੀ ਇਸਤ੍ਰੀ ਕੋ ਬੀਮਾਰ ਬਤਾ ਕਰ ਹਮ ਕੋ ਯਹਾਂ ਲੇਕਰ ਆਇਆ ਔਰ ਅਬ ਪੁਲਸ ਸੇ ਹਮ ਕੋ ਪਕੜਵਾਤਾ ਹੈ? ਹਮ ਕੋ ਚੋਰ ਬਨਾਤਾ ਹੈਂ? ਨਹੀਂ ਬਾਬਾ ਯਹੀ ਬਦਮਾਸ਼ ਹੈ। ਇਸੀ ਕੋ ਪਕੜ ਕੇ ਬਾਂਧੋ, ਕਹੀਂ ਭਾਗ ਨਾ ਜਾਵੇ। ਯਿਹ ਹਮ ਕੋ ਠੱਗਨਾ ਚਾਹਤਾ ਹੈ ਹਮਾਰੇ ਗੁਰੂ ਜੀ ਕੋ ਆਪਣਾ ਸੰਬੰਧੀ ਕਹਿਤਾ ਹੈ! ਠੱਗ ਕਹੀਂ ਕਾ।"

ਪਰ ਸਿਪਾਹੀਆਂ ਨੇ ਉਹਨਾਂ ਫ਼ਕੀਰਾਂ ਦੀ ਕਿਸੇ ਗੱਲ ਪੁਰ ਨਿਸਚਾ ਨਾ ਕੀਤਾ ਅਤੇ ਸਭਨਾਂ ਨੂੰ ਹੱਥਕੜੀਆਂ ਮਾਰ ਕੇ ਥਾਣੇ ਲੈ ਗਏ। ਉੱਥੇ ਜਾ ਕੇ ਰਜਿਸਟਰ ਵਿਚ ਹੁਲੀਆ ਮਿਲਾਇਆ ਤਾਂ ਤਿੰਨ ਆਦਮੀ ਡਾਕਿਆਂ ਵਿਚ ਸ਼ਾਮਲ ਪਾਏ ਗਏ। ਗੁਰੂ ਅਤੇ ਭਗਤ ਹੁਰੀਂ ਥਾਣੇ ਵਿਚ ਸੁੱਤੇ ਅਤੇ ਸੰਤਾਂ ਨੂੰ ਹਵਾਲਾਤ ਵਿਚ ਬੰਦ ਕੀਤਾ ਗਿਆ। ਸਵੇਰ ਹੁੰਦਿਆਂ ਹੀ ਸਾਰੇ ਖੜਗ ਪੁਰ ਦੇ ਜ਼ਿਲ੍ਹਾ

ਮੈਜਿਸਟਰੇਟ ਦੀ ਅਦਾਲਤ ਵਿਚ ਚਾਲਾਨ ਕੀਤੇ ਗਏ ।

ਜ਼ਿਲਾ ਮੈਜਿਸਟਰੇਟ ਮਿਸਟਰ ਫਰਗ ਸਨ ਨੇ ਪੁਲੀਸ ਦੀ ਰੀਪੋਰਟ ਅਨੁਸਾਰ ਸਰਕਾਰ ਨੂੰ ਮੁਦਈ ਕਾਇਮ ਕਰ ਕੇ ਫ਼ਕੀਰਾਂ ਨੂੰ ਮੁੱਦਾਲਾ ਬਣਾਇਆ । ਇਜ਼ਹਾਰਾਂ ਵਿਚ ਸਭਨਾਂ ਨੇ ਆਪਣੇ ਆਪ ਨੂੰ ਬੇਕਸੂਰ ਕਿਹਾ । ਭਗਤ ਨੇ ਗੁਰੂ ਜੀ ਨੂੰ ਪਹਿਲਾਂ ਤੋਂ ਹੀ ਪੱਟੀ ਪੜ੍ਹਾ ਰੱਖੀ ਸੀ, ਇਸ ਲਈ ਗੁਰੂ ਜੀ ਨੇ ਅਦਾਲਤ ਵਿਚ ਦਾੜ੍ਹੀ ਮੁੱਛਾਂ ਅਤੇ ਜਟਾਵਾਂ ਲਾਹ ਕੇ ਰੱਖ ਦਿੱਤੀਆਂ ਅਤੇ ਕਿਹਾ :—

'ਹਜ਼ੂਰ ! ਮੈਂ ਸਰਦਾਰ ਪੁਰ ਦੇ ਭਾਈ ਗੁਰਮੁਖ ਸਿੰਘ ਦਾ ਲੜਕਾ ਹਾਂ। ਮੇਰਾ ਪਿਤਾ ਮੇਰੀ ਮਾਂ ਨੂੰ ਲੱਭਣ ਲਈ ਗਿਆ ਹੋਇਆ ਹੈ, ਜਿਸ ਦਾ ਫੇਰ ਕੁਝ ਪਤਾ ਨਹੀਂ। ਦੋ ਢਾਈ ਮਹੀਨੇ ਹੋਏ ਸਾਡੇ ਪਿੰਡ ਦੇ ਦੇਵੀ ਮੰਦਰ ਦੇ ਪਾਸ ਇਹ ਸਾਰੇ ਫ਼ਕੀਰ ਆ ਕੇ ਉਤਰੇ ਸਨ। ਮੈਂ ਇਸਤ੍ਰੀਆਂ ਦੇ ਕਹੇ ਕਹਾਏ—ਭਈ ਮੇਰੇ ਮਾਤਾ ਪਿਤਾ ਛੇਤੀ ਘਰ ਮੁੜਨ—ਦੇਵੀ ਦੇ ਦਰਸ਼ਨ ਕਰਨ ਜਾਂਦਾ ਹੁੰਦਾ ਸਾਂ। ਓਥੇ ਇਨ੍ਹਾਂ ਨਾਲ ਮੇਲ ਮੁਲਾਕਾਤ ਹੋਣ ਪੁਰ ਮੈਂ ਆਪਣੇ ਪਿਤਾ ਦਾ ਹਾਲ ਪੁੱਛਿਆ, ਭਈ ਉਹ ਕਦੋਂ ਤੱਕ ਘਰ ਮੁੜਨਗੇ ? ਇਹਨਾਂ ਨੇ ਆਖਿਆ ਤੂੰ ਸਾਡੇ ਨਾਲ ਚੱਲੇਂ ਤਾਂ ਅਸੀਂ ਤੈਨੂੰ ਮਿਲਾ ਦੇਈਏ। ਅਸੀਂ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ। ਤੂੰ ਸਾਡੇ ਨਾਲ ਫ਼ਕੀਰ ਬਣ ਕੇ ਇਕ ਮਹੀਨਾ ਜੰਗਲ ਵਿਚ ਰਹੁ ਅਤੇ ਇਕ ਮੰਤਰ ਦਾ ਜਪ ਕਰ। ਤੇਰਾ ਬਾਪ ਬਹੁਤ ਛੇਤੀ ਤੈਨੂੰ ਆ ਕੇ ਮਿਲੇਗਾ।

ਮੈਂ ਇਨ੍ਹਾਂ ਨੂੰ ਕਿਹਾ, ਕੋਈ ਅਜਿਹਾ ਮੰਤਰ ਦੱਸੋ ਜੋ ਮੈਂ ਘਰ ਬੈਠਾ ਜਪ ਕਰਾਂ, ਪਰ ਇਹਨਾਂ ਕਿਹਾ ਉਸ ਮੰਤਰ ਦਾ ਜਾਪ ਜੰਗਲ ਵਿਚ ਹੀ ਹੁੰਦਾ ਹੈ, ਤੇਰਾ ਬਾਪ ਅੱਜ ਕੱਲ ਇਕ ਰਾਜੇ ਪਾਸ ਕੈਦ ਹੈ, ਤੂੰ ਸਾਡੇ ਨਾਲ ਚੱਲ ਕੇ ਜਪ ਕਰੇਂਗਾ ਤਾਂ ਤੂੰ ਸਿੱਧ ਹੋ ਜਾਵੇਂਗਾ ਅਤੇ ਇਕ ਹਜ਼ਾਰ ਕੋਹ ਇਕ ਖਿਣ ਵਿਚ ਜਾ ਪਹੁੰਚੇਂਗਾ। ਤੂੰ ਫੇਰ ਰਾਜੇ ਨੂੰ ਵੱਸ ਕਰਕੇ ਬਾਪ ਨੂੰ ਛੁਡਾ ਲਿਆਵੇਂਗਾ। ਮੈਂ ਇਨ੍ਹਾਂ ਦੀਆਂ ਗੱਲਾਂ 'ਚ ਆ ਗਿਆ। ਮੈਂ ਇਨ੍ਹਾਂ ਨੂੰ ਕਿਹਾ—ਮੈਂ ਇਕ ਵਾਰੀ ਆਪਣੀ ਦਾਦੀ ਨੂੰ ਮਿਲ ਆਵਾਂ। ਇਹ ਆਖਣ ਲੱਗੇ, ਨਹੀਂ। ਜੇਕਰ ਤੂੰ ਕਿਸੇ ਨੂੰ ਦੱਸੇਂਗਾ ਤਾਂ ਮੰਤਰ ਝੂਠਾ ਹੋ ਜਾਵੇਗਾ। ਤੂੰ ਰਾਤੀਂ ਚੋਰੀ ਚੋਰੀ ਨਿਕਲ ਆਵੀਂ। ਮੈਂ ਕਿਹਾ—ਮੈਂ ਇਕੱਲਾ ਨਹੀਂ ਆ ਸਕਦਾ, ਮੈਨੂੰ ਡਰ ਲੱਗਦਾ ਹੈ।

ਇਸ ਪਰ ਇਸ ਫ਼ਕੀਰ ਨੇ (ਇਸ਼ਾਰਾ ਕਰਕੇ) ਕਿਹਾ ਮੈਂ ਤੈਨੂੰ ਲੈ ਆਵਾਂਗਾ, ਤੂੰ ਰਾਤ ਦੇ ਇਕ ਵਜੇ ਤਿਆਰ ਰਹੀਂ। ਨਾਲ ਪੰਜ ਸੌ ਰੁਪਿਆ ਭੀ ਸਾਧੂਆਂ ਦਾ ਭੰਡਾਰਾ ਕਰਨ ਲਈ ਲੈ ਲਵੀਂ, ਕਿਉਂ ਜੋ ਮੰਤ੍ਰ ਸਿਧੀ ਦੇ ਪਿੱਛੋਂ ਕੁਝ ਦਾਨ ਪੁੰਨ ਕਰੀਏ ਤਾਂ ਉਹ ਛੇਤੀ ਸਿੱਧਾ ਹੁੰਦਾ ਹੈ। ਇਸ ਪਰ ਇਕ ਹੋਰ ਫ਼ਕੀਰ ਨੇ ਕਿਹਾ, ਨਹੀਂ ਨਹੀਂ ਰੁਪਏ ਦੀ ਕੀ ਲੋੜ ਹੈ ? ਤੂੰ ਇਕ ਵਜੇ ਤਿਆਰ ਰਹੀਂ, ਮੈਂ ਤੈਨੂੰ ਆ ਕੇ ਲੈ ਜਾਵਾਂਗਾ। ਮੈਂ ਤੇਰੇ ਕੋਠੇ ਦੇ ਬਾਹਰ ਕਾਠ ਦੀ ਪੌੜੀ ਲਾ ਦਿਆਂਗਾ। ਤੂੰ ਆਪਣੇ ਕੋਠੇ ਉੱਪਰ ਚੜ੍ਹ ਕੇ ਉਸ ਪੌੜੀ ਥਾਣੀਂ ਹੇਠਾਂ ਉਤਰ ਆਵੀਂ। ਮੈਂ ਤੈਨੂੰ ਖ਼ਬਰ ਕਰਨ ਲਈ ਸੀਟੀ ਦੇਵਾਂਗਾ, ਆਵਾਜ਼ ਨਹੀਂ ਮਾਰਾਂਗਾ। ਸਾਨੂੰ ਰੁਪਏ ਪੈਸੇ ਦੀ ਕੋਈ ਲੋੜ ਨਹੀਂ, ਜਦ ਸਾਡੇ ਪਾਸ ਆ ਜਾਵੇਂਗਾ ਤਾ ਤੈਨੂੰ ਕੋਈ ਘਾਟਾ ਨਹੀਂ ਰਹੇਗਾ। ਤੈਨੂੰ ਖ਼ੂਬ ਮਾਲ੍ਹ ਪੂੜੇ ਅਤੇ ਤਸਮਈਆਂ ਖਾਣ ਨੂੰ ਮਿਲਣਗੀਆਂ। ਹੱਛਾ ਬੱਚਾ ! ਤੂੰ ਸਾਡੇ ਕਹੇ ਆ ਜਾਵੇਂਗਾ ਤਾਂ ਤੈਨੂੰ ਬਾਪ ਭੀ ਮਿਲ ਜਾਵੇਗਾ ਅਤੇ ਤੂੰ ਸਿੱਧ ਬਣ ਜਾਵੇਂਗਾ, ਫੇਰ ਜੇਕਰ ਤੂੰ ਲੋਹੇ ਦੇ ਢੇਰ ਨੂੰ ਹੱਥ ਲਾਵੇਂਗਾ ਤਾਂ ਉਹ ਸੋਨੇ ਦਾ ਹੋ ਜਾਵੇਗਾ ! ਹੱਛਾ ਬੱਚਾ, ਇਹ ਗੱਲ ਕਿਸੇ ਨੂੰ ਦੱਸਣੀ ਨਹੀਂ। ਹਜ਼ੂਰ ! ਮੈਂ ਇਸ ਲਾਲਚ ਪਿੱਛੇ ਇਨ੍ਹਾਂ ਦੇ ਨਾਲ ਘਰੋਂ ਨਿਕਲ ਆਇਆ ਸਾਂ।"

ਇਹ ਆਖਦਾ ਆਖਦਾ ਉਹ ਲੜਕਾ ਥੱਕ ਗਿਆ ਤਾਂ ਹਾਕਮ ਨੇ ਉਸ ਨੂੰ ਪਾਣੀ ਪੀਣ ਦੀ ਆਗਿਆ ਦਿੱਤੀ। ਪਾਣੀ ਪੀ ਕੇ ਉਸ ਨੇ ਫੇਰ ਕਿਹਾ :—

ਜਦ ਮੈਂ ਇਹਨਾਂ ਦੇ ਪਾਸ ਆ ਗਿਆ ਤਾਂ ਇਨ੍ਹਾਂ ਨੇ ਕਿਹਾ ਤੂੰ ਨਕਲੀ ਦਾੜ੍ਹੀ, ਮੁੱਛਾਂ ਅਤੇ ਜਟਾਵਾਂ ਲਾ ਲੈ, ਤੈਨੂੰ ਕੋਈ ਪਛਾਣ ਨਹੀਂ ਸਕੇਗਾ। ਜੇਕਰ ਕਿਸੇ ਨੇ ਪਛਾਣ ਲਿਆ ਤਾਂ ਤੂੰ ਮਰ ਜਾਵੇਂਗਾ, ਇਸ ਲਈ ਜਦੋਂ ਤਕ ਅਸੀਂ ਬੱਦਰੀ ਨਾਰਾਇਣ ਨਾ ਪਹੁੰਚੀਏ ਉਦੋਂ ਤਕ ਤੂੰ ਸਾਡਾ ਗੁਰੂ ਬਣ ਕੇ ਰਹੁ। ਅਸੀਂ ਭੰਡਾਰੇ ਲਈ ਪੈਸਾ ਤੈਨੂੰ ਗੁਰੂ ਬਣਾ ਕੇ ਇਕੱਠਾ ਕਰ ਲਵਾਂਗੇ। ਸਾਡੇ ਗੁਰੂ ਗੋਰਖਨਾਥ ਬੱਦਰੀ ਨਾਰਾਇਣ ਰਹਿੰਦੇ ਹਨ, ਉਨ੍ਹਾਂ ਦੀ ਉਮਰ ਇਸ ਵੇਲੇ ਪੰਜ ਹਜ਼ਾਰ ਵਰ੍ਹੇ ਦੀ ਹੈ। ਓਹਨਾਂ ਦਾ ਬਚਨ ਸਤਿ ਹੈ। ਉਹਨਾਂ ਦੇ ਹੁਕਮ ਵਿਚ ਚੰਦ ਸੂਰਜ ਰਹਿੰਦੇ ਹਨ ਅਤੇ ਜਦ ਉਨ੍ਹਾਂ ਦੀ ਮੌਜ ਆਉਂਦੀ ਹੈ ਤਾਂ ਮੀਂਹ ਵਸਾ ਦੇਂਦੇ ਹਨ। ਇਸ ਤਰ੍ਹਾਂ ਮੈਨੂੰ ਲੈ ਕੇ ਇਹ ਤੁਰੇ। ਮੈਨੂੰ ਗੁਰੂ ਬਣਾ ਕੇ ਇਨ੍ਹਾਂ ਨੇ ਹਜ਼ਾਰ

ਡੇਢ ਹਜ਼ਾਰ ਰੁਪਿਆ ਭੀ ਕਮਾਇਆ ਹੈ। ਰਾਤ ਨੂੰ ਇਨ੍ਹਾਂ ਵਿੱਚੋਂ ਕਈ ਫ਼ਕੀਰ ਕਿਤੇ ਚਲੇ ਜਾਂਦੇ ਸਨ, ਪਤਾ ਨਹੀਂ ਕੀ ਕਰਦੇ ਸਨ। ਸਿਰਫ਼ ਮੈਂ ਅਤੇ ਦੋ ਹੋਰ ਸਾਧ ਡੇਰੇ ਦੀ ਰਾਖੀ ਕਰਦੇ ਸਾਂ।"

ਇਸ ਤਰ੍ਹਾਂ ਲੜਕੇ ਦਾ ਬਿਆਨ ਹੋ ਚੁਕਣ ਪਰ ਸਰਕਾਰੀ ਵਕੀਲ ਨੇ ਮੁਦਾਲਿਆਂ ਉੱਪਰ ਜਿਰਹ ਕਰਨੀ ਅਰੰਭੀ। ਜਿਰਹ ਵਿਚ ਸਭਨਾਂ ਦੇ ਪੈਰ ਉੱਖੜ ਗਏ, ਉਨ੍ਹਾਂ ਨੇ ਉਸ ਲੜਕੇ ਦੇ ਇਕ ਇਕ ਅਖੱਰ ਨੂੰ ਸੱਚਾ ਦਸਿਆ। ਕਈਆਂ ਨੇ ਦੋ ਤਿੰਨ ਚੋਰੀਆਂ ਵਿਚ ਭੀ ਸ਼ਾਮਲ ਹੋਣਾ ਮੰਨ ਲਿਆ। ਫੇਰ ਉਨ੍ਹਾਂ ਦੀ ਤਲਾਸ਼ੀ ਲਈ ਗਈ ਤਾਂ ਉਹਨਾਂ ਪਾਸੋਂ ਚੋਰੀ ਪੰਦਰਾਂ ਵੀਹ ਹਜ਼ਾਰ ਦਾ ਮਾਲ ਨਿਕਲਿਆ. ਇਹ ਮਾਲ ਉਨ੍ਹਾਂ ਦੇ ਸਿਰ ਦੀਆਂ ਜਟਾਵਾਂ ਵਿਚ ਸੀ, ਜਿਸ ਵਿਚ ਬਹੁਤਾ ਸੋਨੇ ਦਾ ਮਾਲ. ਗਹਿਣੇ ਅਸ਼ਰਫੀਆਂ ਸਨ। ਇਹ ਦੇਖ-ਭਾਲ ਕਰਨ ਤੋਂ ਪਿਛੋਂ ਮੈਜਿਸਟਰੇਟ ਸਾਹਿਬ ਨੇ ਇਸ ਤਰ੍ਹਾਂ ਦਾ ਫੈਸਲਾ ਕੀਤਾ :–

ਮੈਂ ਬੜੇ ਅਫਸੋਸ ਦੇ ਨਾਲ ਕਹਿੰਦਾ ਹਾਂ ਕਿ ਜਿਨ੍ਹਾਂ ਸਾਧੂਆਂ ਦਾ ਕੰਮ ਸੰਸਾਰ ਦੇ ਲੋਕਾਂ ਨੂੰ ਉਪਦੇਸ਼ ਦੇਣ ਅਤੇ ਸੁਧਾਰ ਕਰਨ ਦਾ ਹੈ, ਉਨ੍ਹਾਂ ਵਿਚ ਅਜਿਹੇ ਨੀਚ ਭੀ ਹਨ ਜੋ ਕਿ ਗ੍ਰਿਹਸਥੀਆਂ ਦਾ ਮਾਲ ਜਾਨ ਬਰਬਾਦ ਕਰਦੇ ਅਤੇ ਉਨ੍ਹਾਂ ਦੇ ਲੜਕੇ ਤੱਕ ਭਰਮਾ ਕੇ ਲੈ ਜਾਂਦੇ ਹਨ। ਮੈਂ ਸਰਕਾਰ ਦਾ ਇਧਰ ਖ਼ਾਸ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਅਜਿਹਾ ਕੋਈ ਕਾਨੂੰਨ ਜਾਂ ਰਜਿਸਟਰ ਕਾਇਮ ਕਰੇ ਜਿਸ ਨਾਲ ਅਜਿਹੇ ਠੱਗ ਸਾਧੂਆਂ ਦੀ ਗਿਣਤੀ ਘਟੇ। ਮੈਂ ੧੫ ਮਨੁੱਖਾਂ ਨੂੰ ਸੱਤ ਸੱਤ ਸਾਲ ਅਤੇ ਪੰਜਾਂ ਨੂੰ ਉਮਰ ਕੈਦ ਦਿੰਦਾ ਹਾਂ। ਕੈਦ ਕੱਟ ਲੈਣ ਪਰ ਇਨ੍ਹਾਂ ਨੂੰ ਇਕ ਇਕ ਦਰਜਨ ਬੈਂਤ ਮਾਰੇ ਜਾਣ।

"ਇਸ ਲੜਕੇ ਦੀ ਬਾਬਤ ਮੈਂ ਸਿਰਫ਼ ਏਨਾਂ ਹੀ ਕਹਿ ਦੇਂਦਾ ਕਿ ਇਸ ਦੇ ਨਗਰ ਇਤਲਾਹ ਦਿੱਤੀ ਜਾਵੇ, ਜਦ ਤੱਕ ਉੱਥੋਂ ਕੋਈ ਇਸ ਦਾ ਸੰਬੰਧੀ ਨਾ ਆ ਜਾਵੇ ਓਦੋਂ ਤੱਕ ਇਸ ਨੂੰ 'ਰਿਫਾਰਮੇਟਰੀ' (ਸੁਧਾਰਕ ਸਕੂਲ) ਵਿਚ ਰੱਖਿਆ ਜਾਵੇ, ਜੇਕਰ ਬਹੁਤ ਦੇਰ ਤੱਕ ਕੋਈ ਆਦਮੀ ਇਸ ਨੂੰ ਲੈਣ ਨਾ ਆਵੇ ਤਾਂ ਇਸ ਦਾ ਨਾਮ ਅਨਾਥ ਲੜਕਿਆਂ ਵਿਚ ਲਿਖ ਲਿਆ ਜਾਵੇ। ਇਹ ਸਰਕਾਰ ਦੇ ਖਰਚ ਨਾਲ ਪੜ੍ਹਾਇਆ ਜਾਵੇ, ਤਾਂ ਕਿ ਇਸ ਦੀ ਛੋਟੀ ਉਮਰ ਲੁੱਚੇ, ਬਦਮਾਸ਼ ਮਨੁੱਖਾਂ ਦੀ ਸੰਗਤ ਕਰਕੇ ਖ਼ਰਾਬ ਨਾ ਹੋ ਜਾਵੇ, ਅਤੇ

ਇਹ ਅਵਾਰਾਗਰਦ ਹੋ ਕੇ ਆਪਣੇ ਦੇਸ਼ ਨੂੰ ਕਿਸੇ ਤਰ੍ਹਾਂ ਦਾ ਕਲੰਕ ਨਾ ਲਾਵੇ।" ਫੈਸਲਾ ਦੇ ਕੇ ਮੈਜਿਸਟਰੇਟ ਸਾਹਿਬ ਉੱਠ ਗਏ ਅਤੇ ਅਦਾਲਤ ਬਰਖ਼ਾਸਤ ਹੋ ਗਈ।

ਸਭ ਕਾਰਵਾਈ ਹਾਕਮ ਦੇ ਹੁਕਮ ਅਨੁਸਾਰ ਕੀਤੀ ਗਈ। ਉਹ ਠੱਗ ਸਾਧ ਬੰਦ-ਗੱਡੀ ਵਿਚ ਬਿਠਾ ਕੇ ਜੇਲ੍ਹਖ਼ਾਨੇ ਭੇਜੇ ਗਏ। ਲੜਕੇ ਨੂੰ 'ਰਿਫਾਰਮੇਟਰੀ' ਦੇ ਅਧਿਆਪਕ ਦੇ ਸਪੁਰਦ ਕੀਤਾ ਗਿਆ, ਅਤੇ ਉਸ ਦੇ ਘਰਦਿਆਂ ਨੂੰ ਲੈ ਜਾਣ ਦੀ ਇਤਲਾਹ ਦਿੱਤੀ ਗਈ। ਉਸ ਥਾਣੇਦਾਰ ਨੂੰ ਜਿਸ ਨੇ ਇਸ ਚੋਰ ਮੰਡਲੀ ਦਾ ਪਤਾ ਕੱਢਿਆ ਅਤੇ ਫੜਾਇਆ ਸੀ, ਮੈਜਿਸਟਰੇਟ ਸਾਹਿਬ ਨੇ ਉਸ ਦੀ ਬਹੁਤ ਸਿਫਾਰਸ਼ ਸਰਕਾਰ ਨੂੰ ਕੀਤੀ ਅਤੇ ੫੦੦) ਰੁਪਿਆ ਇਨਾਮ ਦਿਵਾਇਆ।

o

# ੩੭

ਭਾਈ ਗੁਰਮੁੱਖ ਸਿੰਘ ਅਤੇ ਸਰੂਪ ਕੌਰ ਚਿਰਾਂ ਪਿਛੋਂ ਮੇਲ ਦੀ ਖ਼ੁਸ਼ੀ ਪ੍ਰਾਪਤ ਕਰਕੇ ਦੁੱਖ ਸੁੱਖ ਸਾਂਝਾ ਕਰਕੇ ਬਾਹਿਰ ਆਏ ਅਤੇ ਬ੍ਰਿਧ ਮਾਈ ਦੇ ਚਰਨਾਂ ਉੱਪਰ ਡਿੱਗ ਪਏ। ਬ੍ਰਿਧਾ ਨੇ ਦੋਹਾਂ ਨੂੰ ਅਸੀਸ ਦਿੱਤੀ ਅਤੇ ਸਿਰ ਤੇ ਹੱਥ ਫੇਰਿਆ। ਉਨ੍ਹਾਂ ਦੇ ਮਿਲਾਪ ਦੀ ਵਾਰਤਾ ਸੁਣ ਕੇ ਬਾਬਾ ਭਾਨ ਸਿੰਘ ਅਤੇ ਉਨ੍ਹਾਂ ਦੀ ਇਸਤ੍ਰੀ ਭੀ ਪ੍ਰਸੰਨ ਹੁੰਦੇ ਮਾਈ ਦੇ ਕਮਰੇ ਵਿੱਚ ਆਏ ਅਤੇ ਉਨ੍ਹਾਂ ਨੂੰ ਵਧਾਈ ਦਿੱਤੀ। ਦੋਵੇਂ ਉਨ੍ਹਾਂ ਦੋਹਾਂ ਦੀ ਚਰਨੀਂ ਪਏ ਅਤੇ ਅਸੀਸਾਂ ਲਈਆਂ। ਬਾਬਾ ਜੀ ਅਤੇ ਉਨ੍ਹਾਂ ਦੀ ਘਰ ਵਾਲੀ ਨੇ ਜੁਗ ਜੁਗ ਇਹ ਜੋੜੀ ਕਾਇਮ ਰਹੇ ਆਦਿ ਅਸੀਸਾਂ ਦੇ ਕੇ ਉਨ੍ਹਾਂ ਨੂੰ ਨਿਹਾਲ ਕੀਤਾ, ਫੇਰ ਮਾਤਾ ਦੀ ਆਗਿਆ ਨਾਲ ਸਾਰੇ ਜਣੇ ਲੰਗਰ ਵਿਚ ਪ੍ਰਸ਼ਾਦ ਛਕਣ ਗਏ। ਜਾਣ ਤੋਂ ਪਹਿਲਾਂ ਸਰਦਾਰ ਜਗਜੀਵਨ ਸਿੰਘ ਜੀ ਨੇ ਇਸ ਖ਼ੁਸ਼ੀ ਵਿਚ ੧੦੧) ਰੁਪਏ ਡੇਰੇ ਨੂੰ ਅਰਦਾਸ ਅਤੇ ੨੧) ਰੁਪਿਆਂ ਦਾ ਉਸੇ ਵੇਲੇ ਕੜਾਹ ਪ੍ਰਸ਼ਾਦ ਕਰਵਾਇਆ, ਜੋ ਉਸ ਪਿੰਡ ਦੇ ਫਕੀਰਾਂ ਮੰਗਤਿਆਂ ਅਤੇ ਗ੍ਰਹਸਥੀਆਂ ਨੂੰ ਵਰਤਾਇਆ ਗਿਆ। ਇਸ ਤਰ੍ਹਾਂ ਭਾਈ ਗੁਰਮੁਖ ਸਿੰਘ, ਸਰੂਪ ਕੌਰ ਅਤੇ ਸ: ਜਗਜੀਵਨ ਸਿੰਘ ਜੀ, ਬਾਬਾ ਭਾਨ ਸਿੰਘ, ਉਨ੍ਹਾਂ ਦੀ ਇਸਤ੍ਰੀ–ਬ੍ਰਿਧ ਮਾਈ ਪਾਸੋਂ ਹੁਕਮ ਲੈ ਕੇ ਅਸੀਸਾਂ ਲੈਂਦੇ ਘਰਾਂ ਨੂੰ ਵਿਦਾ ਹੋਏ।

ਘੋੜਿਆਂ ਪੁਰ ਬੈਠ ਕੇ ਤਿੰਨੇ ਜਣੇ ਜਮਨਾ ਦੇ ਘਾਟ ਉੱਪਰ ਗਏ ਅਤੇ ਬੇੜੀ ਵਿਚ ਬੈਠ ਪਾਰ ਹੋਏ ! ਉਥੋਂ ਫੇਰ ਘੋੜਿਆਂ ਪੁਰ ਬੈਠ ਕੇ ਪੰਜਵੇਂ ਦਿਨ ਸਰਦਾਰ ਪੁਰ ਜਾ ਪਹੁੰਚੇ। ਭਾਈ ਗੁਰਮੁਖ ਸਿੰਘ ਦੇ ਘਰ ਪਹੁੰਚਦਿਆਂ ਹੀ ਸਾਰੇ ਪਿੰਡ ਵਿਚ "ਆ ਗਏ, ਆ ਗਏ" ਦਾ ਸ਼ੋਰ ਮੱਚ ਗਿਆ। ਲੋਕੀਂ ਦੌੜ ਦੌੜ ਕੇ ਉਨ੍ਹਾਂ ਨੂੰ ਮਿਲਣ ਲਈ ਆਉਣ ਲੱਗੇ। ਜਿਸ ਵੇਲੇ ਭਾਈ ਗੁਰਮੁਖ ਸਿੰਘ ਉਹਨਾਂ ਦੀ ਇਸਤਰੀ ਅਤੇ ਸਰਦਾਰ ਜਗਜੀਵਨ ਸਿੰਘ ਘਰ ਦੇ ਅੰਦਰ ਵੜੇ,

ਉਸ ਵੇਲੇ ਮਾਈ ਮੰਜੀ ਉੱਪਰ ਪਈ ਹੋਈ ਸੀ ਅਤੇ ਭਾਈ ਸੱਜਣ ਸਿੰਘ ਜੀ ਵੈਦ ਉਹਨਾਂ ਨੂੰ ਧੀਰਜ ਦੇ ਰਹੇ ਸਨ। ਦੂਰੋਂ ਹੀ ਆਉਂਦਾ ਵੇਖ ਕੇ ਭਾਈ ਸੱਜਣ ਸਿੰਘ ਜੀ ਝਟ ਉਠ ਖੜੇ ਹੋਏ ਅਤੇ ਦੌੜ ਕੇ ਭਾਈ ਗੁਰਮੁਖ ਸਿੰਘ ਨੂੰ ਮਿਲੇ। ਫੇਰ ਸਰਦਾਰ ਜਗਜੀਵਨ ਸਿੰਘ ਜੀ ਨੂੰ ਮਿਲ ਕੇ ਅੱਖਾਂ ਵਿਚੋਂ ਖੁਸ਼ੀ ਦੇ ਹੰਝੂ ਕੇਰਦੇ ਹੋਏ–"ਵਾਹਿਗੁਰੂ ਜੀ ਕੀ ਫਤਹਿ" ਬੁਲਾਈ ਅਤੇ ਸਰੂਪ ਕੌਰ ਨੂੰ ਸਤਿ ਸ੍ਰੀ ਅਕਾਲ ਕੀਤਾ। ਉਹਨਾ ਦੀ ਅਵਾਜ਼ ਸੁਣ ਕੇ ਮਾਈ ਜੋ ਅੱਖਾਂ ਮੀਟ ਕੇ ਆਪਣੇ ਦੁੱਖ ਨੂੰ ਰੋ ਰਹੀ ਸੀ, ਉਠ ਬੈਠੀ ਅਤੇ ਅੱਖਾਂ ਪਾੜ ਪਾੜ ਵੇਖਣ ਲੱਗੀ। ਉਸ ਨੇ ਹੈਰਾਨ ਹੋ ਕੇ ਫੇਰ ਅੱਖਾਂ ਮੀਟ ਲਈਆਂ ਕਿ ਏਨੇ ਵਿਚ ਸਰੂਪ ਕੌਰ ਉਸ ਦੇ ਚਰਨਾਂ ਉਪਰ ਡਿਗ ਪਈ। ਮਾਈ ਨੇ ਝਟ ਅੱਖਾਂ ਖੋਲ੍ਹੀਆਂ ਅਤੇ ਉਸ ਦੇ ਮੱਥੇ ਨੂੰ ਛੋਂਹਦਿਆਂ ਸਾਰ ਹੀ ਉਸ ਨੇ ਕਿਹਾ 'ਕੀ ਤੂੰ ਸਰੂਪ ਕੌਰ ਹੈਂ?' ਉਸ ਦੇ ਝਟ 'ਆਹੋ ਮਾਂ ਜੀ' ਕਹਿੰਦਿਆਂ ਹੀ ਉਸ ਦਾ ਹਿਰਦਾ ਪ੍ਰੇਮ ਨਾਲ ਪੰਘਰ ਗਿਆ ਅਤੇ ਅੱਖਾਂ ਵਿਚੋਂ ਪਾਣੀ ਰੂਪ ਹੋ ਕੇ ਨਿਕਲਣ ਲੱਗਾ। ਉਸ ਨੂੰ ਮਾਈ ਨੇ ਚੁਕ ਕੇ ਛਾਤੀ ਨਾਲ ਲਾ ਲਿਆ, ਕਿ ਏਨੇ ਵਿਚ ਭਾਈ ਗੁਰਮੁਖ ਸਿੰਘ ਨੇ 'ਮਾਂ ਜੀ ਮੱਥਾ ਟੇਕਦਾ ਹਾਂ' ਆਖ ਕੇ ਉਸ ਦੇ ਪੈਰਾਂ ਪੁਰ ਸਿਰ ਰਖ ਦਿਤਾ। ਉਸ ਨੂੰ ਵੀ ਮਾਈ ਨੇ ਚੁਕ ਕੇ ਛਾਤੀ ਨਾਲ ਲਾਇਆ ਅਤੇ ਦੋਹਾਂ ਨੂੰ ਵਖੋ ਵਖਰੇ ਪੱਟਾਂ ਉਪਰ ਬਿਠਾ ਕੇ ਪ੍ਰੇਮ ਕਰਨ ਲੱਗੀ। ਸਰਦਾਰ ਜਗਜੀਵਨ ਸਿੰਘ ਜੀ ਨੇ ਭੀ "ਮਾਈ ਜੀ! ਮੱਥਾ ਟੇਕਦਾ ਹਾਂ" ਆਖ ਕੇ ਚਰਨ ਛੋਹੇ। ਭਾਈ ਸੱਜਣ ਸਿੰਘ ਜੀ ਨੇ ਸਰਦਾਰ ਹੁਰਾਂ ਨੂੰ ਇਕ ਮੂਹੜੇ ਪਰ ਬਿਠਾਇਆ ਅਤੇ ਉਹਨਾਂ ਦੀ ਰਾਜ਼ੀ ਖ਼ੁਸ਼ੀ ਪੁੱਛਣ ਲਗੇ। ਇਹ ਦੋਵੇਂ ਏਧਰ ਗੱਲਾਂ ਕਰਦੇ ਰਹੇ ਅਤੇ ਉਧਰ ਮਾਈ ਪੁੱਤਰ ਨੂੰਹ ਨੂੰ ਪਿਆਰ ਕਰਦੀ ਅਤੇ ਅੱਖਾਂ ਵਿਚੋਂ ਜਲ ਕੇਰਦੀ ਰਹੀ। ਪੁੱਤ ਵੇ! ਏਨਾਂ ਚਿਰ ਤੁਸਾਂ ਲਾ ਦਿਤਾ, ਮੇਰਾ ਖਿਆਲ ਤੁਹਾਨੂੰ ਨਾ ਆਇਆ?" ਇਹ ਆਖ ਕੇ ਫੇਮ ਚੁੱਪ ਹੋ ਗਈ।

ਬਹੁਤ ਦੇਰ ਤਕ ਇਸ ਤਰ੍ਹਾਂ ਪ੍ਰੇਮ ਕਰਨ ਦੇ ਬਾਅਦ ਉਸ ਦੀ ਨਜ਼ਰ ਸਰਦਾਰ ਜਗਜੀਵਨ ਸਿੰਘ ਵੱਲ ਗਈ ਅਤੇ ਉਸ ਨੇ ਪੁਛਿਆ:

"ਪੁੱਤ! ਇਹ ਭਾਈ ਕੌਣ ਹੈ?" ਸਰੂਪ ਕੌਰ ਨੇ ਝਟ ਕਿਹਾ:–"ਮਾਂ ਜੀ! ਇਹ ਮੇਰੇ ਧਰਮ ਭਰਾ ਹਨ, ਇਨ੍ਹਾਂ ਨੇ ਹੀ ਮੈਨੂੰ ਆਪਣਾ ਹੱਥ ਦੇ ਕੇ ਬਚਾ

ਲਿਆ ਹੈ। ਇਹ ਸੱਚਮੁਚ ਧਰਮ ਦੇ ਅਵਤਾਰ ਹਨ। ਇਹ ਆਖਦੀ ਨੇ ਅੱਖਾਂ ਵਿਚੋਂ ਹੰਝੂ ਕੇਰ ਦਿੱਤੀਆਂ, ਫੇਰ ਭਾਈ ਗੁਰਮੁਖ ਸਿੰਘ ਜੀ ਨੇ ਕਿਹਾ :–

"ਮਾਂ ਜੀ ! ਅੱਜ ਤੁਸੀਂ ਸਾਨੂੰ ਜੋ ਫੇਰ ਦੇਖ ਰਹੇ ਹੋ ਜਾਂ ਅਸੀਂ ਫੇਰ ਤੁਹਾਡੇ ਦਰਸ਼ਨ ਕਰ ਸਕੇ ਹਾਂ, ਇਹ ਸਾਰਾ ਇਹਨਾਂ ਦਾ ਹੀ ਪ੍ਰਤਾਪ ਹੈ। ਇਹ ਆਪਣਾ ਘਰ ਬਾਰ, ਜਾਗੀਰ ਅਤੇ ਆਪਣੇ ਬਾਲ ਬੱਚਿਆਂ ਨੂੰ ਇਕੱਲਾ ਵਾਹਿਗੁਰੂ ਦੇ ਆਸਰੇ ਛੱਡ ਕੇ ਮੈਂ ਕੰਗਾਲ ਦੀ ਸਹਾਇਤਾ ਲਈ ਕਈ ਮਹੀਨਿਆਂ ਤੋਂ ਭਟਕਦੇ ਅਤੇ ਮੇਰੇ ਪਿਛੇ ਦੁਖ ਭੋਗਦੇ ਰਹੇ ਹਨ। ਮੈਂ ਇਹਨਾਂ ਦੀ ਇਸ ਜੀਭ ਨਾਲ ਉਪਮਾ ਨਹੀਂ ਕਰ ਸਕਦਾ। ਸਾਡੇ ਘਰ ਨੂੰ ਮੁੜ ਕੇ ਵਸਾਉਣ ਵਾਲੇ ਅਤੇ ਸਾਨੂੰ ਫੇਰ ਜਿਵਾਉਣ ਵਾਲੇ ਇਹੋ ਸਰਦਾਰ ਧਰਮਾਵਤਾਰ ਹਨ।"

ਇੰਨੇ ਵਿਚ ਸਰੂਪ ਕੌਰ ਨੂੰ ਆਪਣੇ ਪੁੱਤਰ ਦੀ ਯਾਦ ਆਈ। ਹੁਣ ਤੱਕ ਸੱਸ ਦੇ ਪ੍ਰੇਮ ਅਤੇ ਦੁੱਖ ਵਿਚ ਗ਼ਲਤਾਨ ਹੋ ਰਹੀ ਸੀ। ਯਾਦ ਆਉਂਦਿਆਂ ਹੀ ਉਸਨੇ ਪੁਛਿਆ–' ਮਾਂ ਜੀ ਨਿੱਕਾ–ਨਿੱਕਾ ਕਿਥੇ ਹੈ ? ਨਜ਼ਰ ਨਹੀਂ ਆਉਂਦਾ।"

ਸੱਸ ਦੇ ਉੱਪਰ ਜਾਣੋਂ ਗੜੇ ਪੈ ਗਏ। ਕੁਝ ਨਾ ਬੋਲ ਸੱਕੀ। ਉਸ ਦੀ ਇਹ ਦਸ਼ਾ ਵੇਖ ਕੇ ਭਾਈ ਸੱਜਣ ਸਿੰਘ ਨੇ ਕਿਹਾ–' ਭੈਣ ਜੀ ! ਤੁਹਾਡੇ ਨਿੱਕੇ ਦੇ ਗੁੰਮ ਹੋਣ ਦਾ ਅਪਰਾਧੀ ਮੈਂ ਹਾਂ। ਮੈਂ ਇਕ ਪਿੰਡ ਵਿਚ ਇਕ ਆਦਮੀ ਦਾ ਇਲਾਜ ਕਰਨ ਗਿਆ ਸਾਂ ਅਤੇ ਪਿਛੋਂ ਰਾਤ ਨੂੰ ਘਰੋਂ ਨਿੱਕਾ ਗੁੰਮ ਹੋ ਗਿਆ। ਅਚਰਜ ਦੀ ਗੱਲ ਹੈ ਜੋ ਘਰ ਦੇ ਕੁੰਡੇ ਅੰਦਰੋਂ ਵੱਜੇ ਰਹੇ। ਪਤਾ ਨਹੀਂ ਉਹ ਕਿਸ ਤਰ੍ਹਾਂ ਗੁੰਮ ਹੋ ਗਿਆ। ਉਸ ਦੀ ਢੂੰਡ ਭਾਲ ਭੀ ਬਥੇਰੀ ਕੀਤੀ ਹੈ, ਪਰ ਅਜੇ ਤਕ ਪਤਾ ਨਹੀਂ ਲੱਗਾ।" ਇਹ ਆਖ ਕੇ ਭਾਈ ਸੱਜਣ ਸਿੰਘ ਹੁਰੀਂ ਚੁੱਪ ਹੋ ਗਏ।

"ਭਰਾ ਜੀ ! ਤੁਹਾਡਾ ਇਸ ਵਿਚ ਕੋਈ ਕਸੂਰ ਨਹੀਂ, ਇਹ ਸਾਰਾ ਸਾਡੇ ਪਾਪਾਂ ਦਾ ਫਲ ਹੈ। ਤੁਸੀਂ ਬਿਲਕੁਲ ਚਿੰਤਾ ਨਾ ਕਰੋ। ਜੇਕਰ ਸਾਡੇ ਭਾਗਾਂ ਵਿਚ ਹੋਵੇਗਾ ਤਾਂ ਸਾਨੂੰ ਫੇਰ ਮਿਲ ਰਹੇਗਾ, ਨਹੀਂ ਤਾਂ ਜੋ ਵਾਹਿਗੁਰੂ ਦੀ ਰਜ਼ਾ !"

ਇਸ ਤਰ੍ਹਾਂ ਆਪਸ ਵਿਚ ਸ਼ੋਕ ਦੀਆਂ ਗੱਲਾਂ ਕਰਦੇ ਸਨ ਕਿ ਬਾਹਰੋਂ ਦਸ ਬਾਰਾਂ ਪਿੰਡ ਦੇ ਆਦਮੀ ਮਿਲਣ ਆਏ। ਪਿੰਡ ਦੇ ਲੋਕਾਂ ਨੇ ਭਾਈ ਗੁਰਮੁਖ ਸਿੰਘ ਨੂੰ "ਜੀ ਆਇਆਂ ਨੂੰ" ਕਿਹਾ, ਪਰ ਨਿੱਕੇ ਦੇ ਗੁੰਮ ਜਾਣ ਪੁਰ

ਨਾਲ ਹੀ ਸ਼ੋਕ ਵੀ ਪ੍ਰਗਟ ਕੀਤਾ। ਭਾਈ ਜੀ ਨੇ ਸਭਨਾਂ ਨੂੰ ਇਹ ਆਖ ਕੇ "ਜੋ ਕਰਤਾਰ ਨੂੰ ਭਾਵੇਂ" ਸੰਤੋਖ ਦਿੱਤਾ। ਇਸ ਤਰ੍ਹਾਂ ਦਸ ਆਏ ਦਸ ਗਏ, ਆਉਣ ਜਾਣ ਲੱਗਾ ਰਿਹਾ। ਕੁਝ ਦੇਰ ਲਈ ਤਾਂ ਬਹੁਤ ਭੀੜ ਹੋ ਗਈ। ਇੰਨੇ ਵਿਚ ਉਸ ਭੀੜ ਨੂੰ ਚੀਰਦਾ ਹੋਇਆ ਡਾਕ ਦਾ ਚਪੜਾਸੀ ਆਇਆ ਅਤੇ ਉਸ ਨੇ 'ਭਾਈ ਸੱਜਣ ਸਿੰਘ ਭਾਈ ਸੱਜਣ ਸਿੰਘ' ਆਖ ਕੇ ਸਾਰਾ ਸ਼ੋਰ ਚੁੱਪ ਕਰਾ ਦਿੱਤਾ। ਸੱਜਣ ਸਿੰਘ ਹੁਰਾਂ ਉਠ ਕੇ ਲਫਾਫਾ ਲਿਆ ਅਤੇ ਸਾਰੇ ਜਣੇ ਉਨ੍ਹਾਂ ਦੇ ਮੂੰਹ ਵੱਲ ਵੇਖਣ ਲੱਗੇ। ਭਾਈ ਸੱਜਣ ਸਿੰਘ ਹੁਰੀਂ ਭੀ ਇਕ ਨਵੇਂ ਅੱਖਰ ਵੇਖ ਕੇ ਸੋਚਣ ਲੱਗੇ ਕਿ ਪਤਾ ਨਹੀਂ ਕਿਸ ਦਾ ਖ਼ਤ ਹੈ, ਕੋਈ ਸੁਖ ਦੀ ਗੱਲ ਹੋਵੇ। ਜਦ ਚਿੱਠੀ ਖੋਲ੍ਹ ਕੇ ਪੜ੍ਹਨ ਲਗੇ ਤਾਂ ਉਨ੍ਹਾਂ ਦਾ ਮਨ ਹੁਲਸਦਾ ਗਿਆ, ਅਤੇ ਉਹ ਇਕ ਵਾਰੀ ਪੂਰੀ ਕਰ ਕੇ ਫੇਰ ਵੀ ਮਨ ਵਿਚ ਪੜ੍ਹੀ ਗਏ। ਭਾਈ ਸੱਜਣ ਸਿੰਘ ਦੇ ਪ੍ਰਸੰਨ ਚੇਹਰੇ ਨੂੰ ਵੇਖ ਕੇ ਮਾਈ ਨੇ ਕਿਹਾ :—

"ਕਿਉਂ ਪੁੱਤਰ! ਕੁਝ ਨਿੱਕੇ ਦਾ ਪਤਾ ਲੱਗਾ? ਹੇ ਵਾਹਿਗੁਰੂ! ਇਹੋ ਗੱਲ ਇਸ ਚਿੱਠੀ ਤੋਂ ਨਿਕਲੇ।"

"ਆਹੋ ਮਾਂ ਜੀ, ਪਤਾ ਲੱਗ ਗਿਆ।"

"ਪਤਾ ਲੱਗ ਗਿਆ" ਉਨ੍ਹਾਂ ਦੇ ਮੂੰਹੋਂ ਸੁਣਦਿਆਂ ਹੀ ਸਭਨਾਂ ਦਾ ਸ਼ੋਕ ਕਾਫੂਰ ਵਾਂਗ ਉੱਡ ਗਿਆ। ਸਭਨਾਂ ਦੀਆਂ ਅੱਖਾਂ ਵਿਚੋਂ ਅਨੰਦ ਦੇ ਹੰਝੂ ਕਿਰਨ ਲੱਗੇ। ਹੁਣ ਭਾਈ ਸੱਜਣ ਸਿੰਘ ਜੀ ਨੇ ਚਿੱਠੀ ਪੜ੍ਹੀ :—

"ਮਿਹਰਬਾਨ ਭਾਈ ਸੱਜਣ ਸਿੰਘ ਜੀ!

'ਤਸਲੀਮ' ਮਿਜਾਜ਼ ਸ਼ਰੀਫ। ਮੈਂ ਨੇ ਆਪ ਸੇ ਰੁਖ਼ਸਤ ਹੋਨੇ ਕੇ ਬਾਦ ਜੋ ਜੋ ਤਕਲੀਫੇਂ ਉਠਾਈਂ ਵੋਹ ਮੈਂ ਆਪ ਸੇ ਮਿਲ ਕਰ ਅਰਜ਼ ਕਰੂੰਗਾ। ਖ਼ੁਦਾ ਕਾ ਲਾਖ ਲਾਖ ਸ਼ੁਕਰ ਹੈ ਕਿ ਮੈਂ ਕਾਮਯਾਬ ਹੂਆ। ਲੜਕੇ ਕਾ ਪਤਾ ਲਗਾ ਲੀਆ। ਉਸੇ ਕੁਛ ਠੱਗ ਫ਼ਕੀਰ ਬਹਿਕਾ ਕਰ ਲੇ ਗਏ ਥੇ। ਮੈਂ ਨੇ ਉਨ ਸਬ ਕੋ ਪੁਲਿਸ ਕੇ ਜ਼ਰੀਏ ਗ੍ਰਿਫ਼ਤਾਰ ਕਰਾਇਆ ਔਰ ਖੜਗਪੁਰ ਕੀ ਅਦਾਲਤ ਸੇ ਉਨ ਕੋ ਸਜ਼ਾ ਦਿਲਾਈ। ਲੜਕਾ ਇਸ ਵਕਤ 'ਰਿਫਾਰਮੇਟਰੀ ਸਕੂਲ' ਮੇਂ ਹੈ, ਅਦਾਲਤ ਨੇ

ਹੁਕਮ ਦੀਆ ਹੈ ਕਿ ਲੜਕੇ ਕੇ ਵਾਲਦੈਨ ਕੇ ਸਪੁਰਦ ਕਰ ਦੀਆ ਜਾਏ । ਲੜਕਾ ਘਬਰਾ ਰਹਾ ਹੈ, ਆਪ ਜਲਦ ਆ ਕਰ ਲੇ ਜਾਈਏ ।"

ਖੜਗਪੁਰ }<br>
੭ ਅਗਸਤ }

ਆਪ ਕਾ ਖ਼ਾਦਿਮ—<br>
ਅਸਗਰ ਅਲੀ

ਬੱਸ, ਸਭਨਾਂ ਦੇ ਮਨ ਪ੍ਰਫੁਲਤ ਹੋ ਗਏ । ਭਾਈ ਸੱਜਣ ਸਿੰਘ ਜੀ ਉਸੇ ਵੇਲੇ ਨਿੱਕੇ ਨੂੰ ਲੈਣ ਵਾਸਤੇ ਖੜਗ ਪੁਰ ਰਵਾਨਾ ਹੋ ਗਏ । ਮਾਈ ਨੇ ਉੱਠ ਕੇ ਮੰਗਤਿਆਂ ਨੂੰ ਮਿਠਾਈ ਵੰਡੀ ਅਤੇ ਖ਼ੁਸ਼ੀ ਖ਼ੁਸ਼ੀ ਤੁਰਨ ਫਿਰਨ ਲੱਗੀ ।

o

# ੩੮

"ਖ਼ੁਦਾ ਬੜਾ ਮੁਨਸਫ਼ ਹੈ। ਮੈਂ ਜਿਹਾ ਕੀਤਾ ਸੀ ਉਸ ਦੀ ਸਜ਼ਾ ਵੀ ਖ਼ੂਬ ਪਾ ਲਈ ਹੈ। ਮੈਂ ਹੀ ਆਪਣੇ ਖ਼ਾਨਦਾਨ ਉਤੇ ਆਫ਼ਤ ਲਿਆਉਣ ਵਾਲੀ ਹਾਂ। ਜੇ ਉਸ ਦਿਨ ਲਾਲਚ ਵਿਚ ਆ ਕੇ ਮੈਂ ਆਪ ਦੀ ਔਰਤ ਨੂੰ ਥਾਣੇਦਾਰ ਦੇ ਪਾਸ ਨਾ ਲੈ ਜਾਂਦੀ ਤਾਂ ਆਪ ਨੂੰ ਏਨੀਆਂ ਤਕਲੀਫ਼ਾਂ ਨ ਬਰਦਾਸ਼ਤ ਕਰਨੀਆਂ ਪੈਂਦੀਆਂ। ਪਰ ਸਰਦਾਰ ਜੀ! ਆਪ ਦੀ ਔਰਤ ਕੀ ਹੈ, ਇਕ ਦੇਵੀ ਹੈ। ਖ਼ੁਦਾ ਆਪ ਨੂੰ ਬਰਕਤਾਂ ਦੇਵੇ ਅਤੇ (ਸਰੂਪ ਕੌਰ ਵੱਲ ਉਂਗਲ ਕਰ ਕੇ) ਇਸ ਦੇ ਨਾਲ ਜੁਗ ਜੁਗ ਜੀਵੇ। ਮੇਰੇ ਕੋਹੜ ਦੇ ਜ਼ਖ਼ਮਾਂ ਨੂੰ ਮੱਖੀਆਂ ਵੱਢ ਵੱਢ ਕੇ ਮੇਰੀ ਜਾਨ ਕੱਢ ਰਹੀਆਂ ਹਨ। ਮੇਰੀਆਂ ਉਂਗਲੀਆਂ ਗਲ ਸੜ ਕੇ ਝੜਦੀਆਂ ਜਾਂਦੀਆਂ ਹਨ। ਦੋਵੇਂ ਹੱਥ ਲੁੰਜੇ ਹੋ ਗਏ ਹਨ। ਚਲਣਾ ਫਿਰਨਾ ਮੁਸ਼ਕਲ ਹੋ ਗਿਆ, ਹਾਇ! ਹੁਣ ਮੈਂ ਕੀ ਕਰਾਂ? ਖ਼ੁਦਾ ਮੈਨੂੰ ਮੌਤ ਵੀ ਨਹੀਂ ਦੇਂਦਾ। ਜੇ ਮੈਂ ਮਰ ਕੇ ਇਨ੍ਹਾਂ ਤਕਲੀਫਾਂ ਤੋਂ ਛੁਟ ਜਾਵਾਂ ਤਾਂ ਮੇਰੇ ਜਿਹੀ ਕੁਟਨੀ ਦੇ ਬਦਲੇ ਸਜ਼ਾ ਕੌਣ ਪਾਏਗਾ? ਮੈਂ ਜੇਹੀ ਕੀਤੀ ਤੇਹੀ ਭਰ ਰਹੀ ਹਾਂ। ਬੀਬੀ ਜੀ! ਮੇਹਰਬਾਨੀ ਕਰ ਕੇ ਮੇਰਾ ਕਸੂਰ ਮਾਫ਼ ਕਰ ਦਿਓ। ਜਦ ਤਕ ਆਪ ਮਾਫ ਨਹੀਂ ਕਰੋਗੇ ਤਦ ਤਕ ਮੈਨੂੰ ਇਸ ਦੁੱਖ ਤੋਂ ਛੁਟਕਾਰਾ ਨਹੀਂ ਮਿਲੇਗਾ।"

ਇਹ ਆਖਦੀ ਹੋਈ ਬੁੱਢੀ ਕਰੀਮਾਂ ਰੋਣ ਲੱਗੀ। ਗੁਰਮੁਖ ਸਿੰਘ ਨੇ ਕਿਹਾ:—

"ਨਹੀਂ ਮਾਈ! ਇਸ ਵਿਚ ਤੇਰਾ ਕੀ ਦੋਸ਼ ਹੈ? ਇਹ ਸਾਰਾ ਸਾਡੇ ਕਰਮਾਂ ਦਾ ਫਲ ਹੈ। ਤੂੰ ਕੁਛ ਚਿੰਤਾ ਨਾ ਕਰ, ਰੋ ਨਹੀਂ, ਜੇਕਰ ਤੈਨੂੰ ਕੁਝ ਖਾਣ ਪੀਣ ਦੀ ਲੋੜ ਹੋਇਆ ਕਰੇ ਤਾਂ ਸਾਡੇ ਪਾਸੋਂ ਲੈ ਜਾਇਆ ਕਰ।"

"ਮਹਾਰਾਜ! ਮੈਨੂੰ ਹੋਰ ਕਿਸੇ ਗੱਲ ਦੀ ਲੋੜ ਨਹੀਂ। ਮੈਂ ਭਿੱਛਿਆ ਮੰਗ ਕੇ ਭੀ ਪੇਟ ਭਰ ਸਕਦੀ ਹਾਂ। ਮੈਂ ਤੁਹਾਥੋਂ ਆਪਣੇ ਪਾਪ ਦੀ ਮਾਫ਼ੀ ਮੰਗਦੀ

'ਜਨਨੀ ਜਨੈ ਤ ਭਗਤ ਜਨ ਕੈ ਦਾਤਾ ਕੈ ਸੂਰ ॥
ਨਾਹਿ ਤ ਜਨਨੀ ਬਾਂਝ ਰਹਿ ਕਾਹਿ ਗਵਾਵੈ ਨੂਰ ॥'

ਆਪ ਆਪਣੇ ਘਰ ਬਾਰ, ਇਸਤਰੀ, ਪੁਤਰ, ਬ੍ਰਿਧ ਮਾਤਾ, ਅਤੇ ਜਾਗੀਰ ਨੂੰ ਇਕੱਲਾ ਛੱਡ ਕੇ ਮੇਰੇ ਨਾਲ ਰਾਤ ਦਿਨ ਦੁੱਖ ਭੋਗਦੇ ਰਹੇ ਹਨ। ਆਪ ਪਾਸੋਂ ਵਿਛੜਣ ਨੂੰ ਦਿਲ ਤਾਂ ਨਹੀਂ ਕਰਦਾ ਪਰ ਇਹਨਾਂ ਦਾ ਜਾਣਾ ਜ਼ਰੂਰੀ ਹੈ।

ਇਸ ਪਿੱਛੋਂ ਸਰੂਪ ਕੌਰ ਨੇ ਕਿਹਾ :—

"ਪਿਆਰੇ ਭਰਾ ਜੀ! ਤੁਸਾਂ ਮੇਰੇ ਉਤੇ ਵੱਡਾ ਭਾਰੀ ਉਪਕਾਰ ਕੀਤਾ ਹੈ, ਤੁਹਾਡੇ ਜਹੇ ਪਰੋਪਕਾਰੀ ਸਿੰਘ ਅਜ ਕਲ ਘੱਟ ਨਜ਼ਰ ਆਉਂਦੇ ਹਨ। ਤੁਸਾਂ ਜੋ ਕੁਝ ਮੇਰੀ ਰਖਿਆ ਅਰ ਸਹਾਇਤਾ ਕੀਤੀ ਹੈ, ਉਸ ਦੇ ਬਦਲੇ ਜੇਕਰ ਮੈਂ ਆਪਣੀ ਖੱਲ ਦੀ ਜੁੱਤੀ ਬਣਵਾ ਕੇ ਭੀ ਪੁਆਵਾਂ ਤਾਂ ਭੀ ਬਦਲਾ ਨਹੀਂ ਉਤਾਰ ਸ਼ਕਦੀ, ਤੁਹਾਡੀ ਕ੍ਰਿਪਾ ਨਾਲ ਹੀ ਅਜੇਹੇ ਸੰਕਟਾਂ ਅਤੇ ਦੁੱਖਾਂ ਦੇ ਵਿਚੋਂ ਸਾਡਾ ਛੁਟਕਾਰਾ ਹੋ ਕੇ ਉੱਜੜਿਆ ਘਰ ਫੇਰ ਵਸਿਆ ਹੈ। ਵਾਹਿਗੁਰੂ ਤੁਹਾਡਾ ਭਲਾ ਕਰੇ ਅਤੇ ਤੁਸੀਂ ਸਦਾ ਸੁਖੀ ਰਹੋ।" ਇਹ ਕਹਿੰਦੀ ਦੀਆਂ ਅੱਖਾਂ ਭਰ ਆਈਆਂ ਅਤੇ ਅੱਗੇ ਕੁਝ ਨ ਆਖ ਸਕੀ। ਸਰਦਾਰ ਜਗਜੀਵਨ ਸਿੰਘ ਜੀ ਦੀਆਂ ਅੱਖਾਂ ਵਿਚੋਂ ਵੀ ਜਲ ਆ ਗਿਆ, ਉਹਨਾਂ ਨੇ ਰੁਮਾਲ ਨਾਲ ਪਹਿਲਾਂ ਭੈਣ ਦੇ ਅਤੇ ਫੇਰ ਆਪਣੇ ਅੱਥਰੂ ਪੂੰਝ ਕੇ ਕਿਹਾ :—

"ਮੇਰੀ ਪਿਆਰੀ ਭੈਣ ਅਤੇ ਭਰਾ ਜੀ! ਮੈਂ ਆਪਣੇ ਫਰਜ਼ ਨਾਲੋਂ ਵਧ ਕੇ ਕੁਝ ਨਹੀਂ ਕੀਤਾ, ਵਾਹਿਗੁਰੂ ਨੇ ਮੇਰੀ ਗੱਲ ਰੱਖ ਕੇ ਮੇਰਾ ਜਨਮ ਸਫਲ ਕਰ ਦਿੱਤਾ ਹੈ। ਭੈਣ ਜੀ! ਤੁਹਾਡੇ ਪ੍ਰਤਾਪ ਨਾਲ ਸੰਸਾਰ ਵਿਚ ਮੇਰਾ ਮੂੰਹ ਉੱਜਲਾ ਹੋ ਗਿਆ ਹੈ, ਤੁਹਾਡੀਆਂ ਅਸੀਸਾਂ ਨਾਲ ਅਸੀਂ—ਮੈਂ ਆਸ ਕਰਦਾ ਹਾਂ—ਸੁਖੀ ਸੁਖੀ ਦਿਨ ਕੱਟਾਂਗੇ। ਮੈਂ ਜਦੋਂ ਕਦੇ ਤੁਹਾਨੂੰ ਯਾਦ ਕਰਾਂ ਤਾਂ ਭਾਣਜੇ ਸਮੇਤ ਦਰਸ਼ਨ ਦਿਆ

ਕਰਨਾ, ਕਿਉਂਕਿ ਤੁਹਾਡਾ ਸਾਡਾ ਭੈਣ ਭਰਾ ਦਾ ਸਨਬੰਧ ਹੁਣ ਅਟੱਲ ਹੋ ਚੁਕਾ ਹੈ।"

ਇਸਤਰ੍ਹਾਂ ਆਪਣੀ ਨਿਰਮਾਨਤਾ ਪਰਗਟ ਕਰਦੇ ਹੋਏ ਸਰਦਾਰ ਜਗਜੀਵਨ ਸਿੰਘ ਜੀ ਘਰ ਜਾਣ ਲਈ ਤਿਆਰ ਹੋਏ। ਉਹਨਾਂ ਨੇ ਭਾਈ ਗੁਰਮੁਖ ਸਿੰਘ ਦੀ ਮਾਂ ਨੂੰ ਮੱਥਾ ਟੇਕ ਕੇ ਅਸੀਸ ਲਈ, ਫੇਰ ਭੈਣ ਆਦਿ ਨੂੰ ਸਤਿ ਸ੍ਰੀ ਅਕਾਲ ਕਹਿੰਦੇ ਹੋਏ ਵਿਦਾ ਹੋਏ। ਤੀਜੇ ਦਿਨ ਆਪਣੇ ਪਿੰਡ ਜਾ ਪਹੁੰਚੇ। ਸਾਰਾ ਪਰਵਾਰ ਅਤੇ ਨੌਕਰ ਚਾਕਰ ਆਪਣੇ ਮਾਲਿਕ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਏ। ਸਭਨਾਂ ਨੇ ਮਾਈ ਨੂੰ ਵਧਾਈ ਦਿੱਤੀ। ਆਪਣੀ ਪਤਨੀ ਅਨੰਦ ਕੌਰ ਦੀ ਬਹਾਦਰੀ ਨੂੰ ਸਲਾਹਿਆ।

o

# ੩੯

ਸਰੂਪ ਕੌਰ ਘਰ ਵੱਸ ਕੇ ਫੇਰ ਆਪਣੀ ਸੱਸ ਦੀ ਸੇਵਾ ਤੇ ਘਰ ਦਾ ਕੰਮ ਕਰਨ ਲੱਗੀ। ਜਿਸ ਤਰ੍ਹਾਂ ਪਹਿਲਾਂ ਘਰ ਦੇ ਕਾਰ-ਵਿਹਾਰ ਕਰਦੀ ਸੀ, ਉਸੇ ਤਰ੍ਹਾਂ ਫੇਰ ਉਨ੍ਹਾਂ ਨੂੰ ਕਰਨ ਲੱਗੀ।

ਜਦ ਕਈ ਮਹੀਨੇ ਉਨ੍ਹਾਂ ਨੂੰ ਘਰ ਵੱਸਦਿਆਂ ਹੋ ਗਏ ਤਾਂ ਇਕ ਦਿਨ ਉਹ ਫਕੀਰ ਥਾਣੇਦਾਰ ਇਕਾਂਤ ਸਮਾਂ ਦੇਖ ਕੇ ਭਾਈ ਗੁਰਮੁਖ ਸਿੰਘ ਦੇ ਘਰ ਆਇਆ ਅਤੇ ਸਲਾਮ ਕੀਤੀਓਸੁ। ਭਾਈ ਸਾਹਿਬ ਨੇ ਉਸ ਨੂੰ ਆਦਰ ਨਾਲ ਮੂੜ੍ਹੇ ਉੱਪਰ ਬਿਠਾਇਆ। ਉਸ ਫ਼ਕੀਰ ਨੇ ਕਿਹਾ :–

"ਖ਼ੁਦਾ ਦਾ ਬਹੁਤ ਸ਼ੁਕਰ ਹੈ, ਲੱਖ ਲੱਖ ਸ਼ੁਕਰ ਹੈ ਕਿ ਮੇਰੀ ਮਾਤਾ ਦਾ ਉਜੜਿਆ ਹੋਇਆ ਘਰ ਉਸ ਨੇ ਫੇਰ ਵਸਾ ਦਿੱਤਾ ਹੈ। ਉਸ ਦੇ ਬੜੇ ਕਰਤਬ ਹਨ, ਕਦੀ ਉਹ ਇਨਸਾਨ ਨੂੰ ਅਸਮਾਨ ਤੇ ਚੜ੍ਹਾ ਦਿੰਦਾ ਹੈ ਅਤੇ ਕਦੀ ਹੇਠਾਂ ਡੇਗ ਦਿੰਦਾ ਹੈ, ਇਹ ਸਭ ਉਸ ਦੀਆਂ ਖੇਡਾਂ ਹਨ। ਮੇਰਾ ਭੀ ਅੱਜ ਦਿਲ ਕੀਤਾ ਸੀ ਕਿ ਮੈਂ ਆਪਣੀ ਮਾਤਾ ਦੇ ਘਰ ਜਾ ਕੇ ਉਨ੍ਹਾਂ ਦਾ ਦਰਸ਼ਨ ਕਰ ਆਵਾਂ, ਇਸ ਨੇ ਮੈਨੂੰ ਨਰਕ ਦੀ ਅੱਗ ਵਿਚੋਂ ਹੱਥੋਂ ਹੱਥ ਬਚਾਇਆ ਅਤੇ ਮੇਰਾ ਭਲਾ ਕੀਤਾ। ਖ਼ੁਦਾ ਇਸ ਨੂੰ ਹਰਦਮ ਸਲਾਮਤ ਰੱਖੇ, ਆਪ ਜ਼ਰਾ ਉਨ੍ਹਾਂ ਦਾ ਦਰਸ਼ਨ ਕਰਵਾ ਦਿਉ।"

ਭਾਈ ਗੁਰਮੁਖ ਸਿੰਘ ਜੀ ਨੇ ਆਪਣੇ ਲੜਕੇ ਨੂੰ ਅਵਾਜ਼ ਦੇ ਕੇ ਬਾਹਰ ਸੱਦਿਆ। ਉਸ ਦੇ ਬਾਹਰ ਆਉਂਦਿਆਂ ਹੀ ਫਕੀਰ ਨੇ ਚੁੱਕ ਕੇ ਉਸ ਨੂੰ ਗਲ ਨਾਲ ਲਾਇਆ ਅਤੇ ਸਿਰ ਤੇ ਹੱਥ ਫੇਰਿਆ। ਉਸ ਨੂੰ ਭਾਈ ਜੀ ਨੇ ਕਿਹਾ :– 'ਅੰਦਰ ਜਾ ਕੇ ਮਾਂ ਨੂੰ ਆਖ, ਬਾਹਰ ਫਕੀਰ ਸਾਹਿਬ ਤੁਹਾਨੂੰ ਮਿਲਣ ਲਈ ਬੈਠੇ ਹਨ।' ਲੜਕੇ ਨੇ ਅੰਦਰ ਜਾ ਕੇ ਆਪਣੀ ਮਾਂ ਨੂੰ ਦੱਸਿਆ। ਉਹ ਬਾਹਰ ਆਈ ਤਾਂ ਉਸ ਨੂੰ ਦੂਰੋਂ ਹੀ ਫਕੀਰ ਨੇ ਉਠ ਕੇ ਨਮਸਕਾਰ ਕੀਤੀ ਅਤੇ ਦੁਆ

ਦਿੱਤੀ। ਉਸਨੇ ਖੁਸ਼ ਹੁੰਦਿਆਂ ਹੋਇਆਂ ਕਿਹਾ :–

"ਮਾਤਾ ਜੀ ! ਮੈਂ ਅੱਜ ਆਪ ਨੂੰ ਨਮਸਕਾਰ ਕਰਨ ਅਤੇ ਮੁਬਾਰਕ ਦੇਣ ਆਇਆ ਹਾਂ ਕਿ ਖ਼ੁਦਾ ਨੇ ਅੱਜ ਫੇਰ ਆਪ ਦਾ ਘਰ ਵਸਾਇਆ ਹੈ। ਮੈਨੂੰ ਕਿਸ ਪਾਪ ਤੋਂ ਆਪ ਨੇ ਬਚਾਇਆ ਹੈ ਉਹ ਅਹਿਸਾਨ ਸਾਰੀ ਉਮਰ ਮੈਂ ਨਹੀਂ ਭੁੱਲਾਂਗਾ। ਬੇਸ਼ਕ ਮਾਤਾ ! ਤੂੰ ਸੱਚੀ ਪਾਕਦਾਮਨ ਹੈਂ। ਤੂੰ ਆਪਣੇ ਧਰਮ ਵਾਸਤੇ ਬੜੀਆਂ ਤਕਲੀਫ਼ਾਂ ਪਾਈਆਂ ਹਨ। ਸਭ ਹਿੰਦੂ ਅਤੇ ਮੁਸਲਮਾਨ ਔਰਤਾਂ ਨੂੰ ਚਾਹੀਦਾ ਹੈ ਕਿ ਉਹ ਆਪ ਦੇ ਰਾਹ ਚੱਲਣ। ਤੂੰ ਕੋਈ ਮਾਮੂਲੀ ਔਰਤ ਨਹੀਂ, ਦੇਵੀ ਹੈਂ, ਤੂੰ ਪੂਜਾ ਕਰਨ ਦੇ ਕਾਬਿਲ ਹੈ।"

ਇਸ ਪੁਰ ਭਾਈ ਗੁਰਮੁਖ ਸਿੰਘ ਨੇ ਕਿਹਾ :–

"ਫਕੀਰ ਸਾਹਿਬ ! ਆਪ ਨੇ ਸਾਡੇ ਉਪਰ ਜੋ ਉਪਕਾਰ ਕੀਤਾ ਹੈ ਉਸ ਦੇ ਲਈ ਅਸੀਂ ਤੁਹਾਡੇ ਸਾਰੀ ਉਮਰ ਕਰਜ਼ਦਾਰ ਹਾਂ। ਆਪ ਇਸ ਦੀ ਜੋ ਏਨੀ ਵਡਿਆਈ ਕਰਦੇ ਹੋ, ਇਹ ਭੀ ਤੁਹਾਡੀ ਮਿਹਰਬਾਨੀ ਹੈ। ਮੇਰੀ ਇਹ ਮਰਜ਼ੀ ਹੈ ਕਿ ਤੁਸੀਂ ਹੁਣ ਮੇਰੇ ਪਾਸ ਰਹੋ। ਤੁਸੀਂ ਹੁਣ ਬਹੁਤ ਦੇਸ਼ ਪਰਦੇਸ ਭਉਂ ਚੁਕੇ ਹੋ ਮੇਰਾ ਖ਼ਿਆਲ ਹੈ ਕਿ ਹੁਣ ਬੈਠ ਕੇ ਅਰਾਮ ਕਰੋ।"

"ਨਹੀਂ ਸੁਰਦਾਰ ਜੀ ! ਜਦ ਮੈਂ ਫ਼ਕੀਰੀ ਲੈ ਲਈ ਹੈ, ਤਾਂ ਪਿੰਡ ਵਿਚ ਰਹਿਣ ਦਾ ਮੇਰਾ ਕੋਈ ਕੰਮ ਨਹੀਂ। ਫ਼ਕੀਰਾਂ ਨੂੰ ਜੰਗਲ ਰਹਿਣਾ ਹੀ ਸੋਭਦਾ ਹੈ। ਅੱਛਾ ਮੈਂ ਹੁਣ ਦਰਸ਼ਨ ਕਰ ਲਏ ਹਨ, ਇਸ ਲਈ ਹੁਣ ਮੈਨੂੰ ਇਜਾਜ਼ਤ ਦਿਓ। ਆਪ ਦੋਵੇਂ ਇਸ ਫਾਨੀ ਦੁਨੀਆਂ ਵਿਚ ਮੇਰੇ ਪੂਜਣ ਜੋਗ ਹੋ। ਮੈਂ ਜੰਗਲ ਵੀਰਾਨ ਵਿਚ ਰਹਿ ਕੇ ਖ਼ੁਦਾ ਦੀ ਬੰਦਗੀ ਕਰਾਂਗਾ ਅਤੇ ਤੁਹਾਡਾ ਨਾਮ ਸਿਮਰਾਂਗਾ।"

ਇਹ ਆਖਦੇ ਨੇ ਉਠ ਕੇ ਫੇਰ ਸਲਾਮ ਹੱਥ ਜੋੜ ਕੇ ਕੀਤੀ ਅਤੇ 'ਸ਼ੁਕਰ ਹੈ ਖ਼ੁਦਾ ਅੱਲਾ ਤਾਲਾ ਕਾ ਸ਼ੁਕਰ ਹੈ !' ਆਖਦਾ ਹੋਇਆ ਬਾਹਰ ਚਲਿਆ ਗਿਆ।

o

# ੪੦

ਸਰੂਪ ਕੌਰ ਜਦ ਆਪਣੇ ਘਰ ਵੱਸਣ ਲੱਗੀ ਤਾਂ ਉਸ ਦੀ ਦੁੱਖਾਂ ਅਤੇ ਕਸ਼ਟਾਂ ਵਿਚ ਸਹਿ ਕੇ ਭੀ ਆਪਣਾ ਧਰਮ ਨਾ ਛੱਡਣ ਦੀ ਉਪਮਾਂ ਸੁਣ ਕੇ ਪੰਝੀ ਪੰਝੀ ਕੋਹ ਤੱਕ ਦੀਆਂ ਇਸਤਰੀਆਂ ਉਸ ਦਾ ਦਰਸ਼ਨ ਕਰਨ ਲਈ ਉਸ ਦੇ ਘਰ ਰੋਜ਼ ਆਉਣ ਲੱਗੀਆਂ। ਉਨ੍ਹਾਂ ਵਿਚੋਂ ਕੋਈ ਇਸਤਰੀ ਸਰੂਪ ਕੌਰ ਦਾ ਭਗਤੀ ਭਾਵ ਨਾਲ ਦਰਸ਼ਨ ਕਰ ਕੇ ਆਪਣੀਆਂ ਅੱਖਾਂ ਨੂੰ ਪਵਿੱਤਰ ਕਰਦੀ ਸੀ, ਕੋਈ ਉਸ ਨੂੰ ਕਲਜੁਗ ਦੀ ਸੱਚੀ ਦੇਵੀ ਸਮਝ ਕੇ ਉਸ ਦੀ ਪੂਜਾ ਕਰਦੀ ਸੀ। ਕੋਈ ਇਸਤਰੀ ਵਡਮੁੱਲੀਆਂ ਚੀਜ਼ਾਂ ਲਿਆ ਕੇ ਉਸ ਦੀ ਭੇਟਾ ਰੱਖਦੀ ਸੀ। ਕੋਈ ਉਸ ਨੂੰ ਸਾਖਜਾਤ ਦੇਵੀ ਜਾਣ ਕੇ ਪੁੱਤਰ ਆਦਿਕ ਦੀ ਕਾਮਨਾ ਕਰਦੀ ਸੀ, ਪਰ ਉਹਨਾਂ ਵਿਚ ਕਈ ਇਸਤਰੀਆਂ ਅਜਿਹੀਆਂ ਵੀ ਸਨ ਜੋ ਉਸ ਦੇ ਗੁਣਾਂ ਅਤੇ ਪਤਿਬਰਤਾ ਧਰਮ ਪਾਲਣ ਵੱਲ ਕੁਝ ਖਿਆਲ ਨ ਦੇ ਕੇ ਕੇਵਲ ਉਸ ਦੇ ਹੌਂਸਲੇ ਦੀ ਵਡਿਆਈ ਕਰਦੀਆਂ ਅਤੇ ਉਸ ਦੇ ਦੁੱਖਾਂ ਨੂੰ ਸੁਣ ਸੁਣ ਕੇ ਉਸ ਪਰ ਦਇਆ ਖਾਂਦੀਆਂ ਸਨ। ਇਨ੍ਹਾਂ ਦੋ ਤਰ੍ਹਾਂ ਦੀਆਂ ਇਸਤਰੀਆਂ ਦੇ ਸਿਵਾ ਕੋਈ ਅਜਿਹੀਆਂ ਵੀ ਸਨ, ਜਿਨ੍ਹਾਂ ਨੇ ਸਰੂਪ ਕੌਰ ਨੂੰ ਮੂਰਖ ਸਮਝਿਆ ਅਤੇ ਉਸ ਦੇ ਕਸ਼ਟਾਂ ਦੁੱਖਾਂ ਨੂੰ ਮਖ਼ੌਲ ਠੱਠੇ ਵਿਚ ਉਡਾਇਆ, ਪਰ ਉਸ ਦੇ ਘਰ ਚੱਲ ਕੇ ਜੋ ਇਸਤਰੀ ਆਈ ਉਨ੍ਹਾਂ ਸਭਨਾਂ ਦਾ ਸਰੂਪ ਕੌਰ ਨੇ ਆਦਰ ਕੀਤਾ ਅਤੇ ਮਾਨ ਰੱਖਿਆ। ਜੇ ਕੋਈ ਇਸਤਰੀ ਉਸ ਦੀ ਭੇਟ ਕਰਨ ਲਈ ਲਿਆਈ ਉਸ ਵਿਚ ਆਪਣੀ ਵਲੋਂ ਯਥਾ ਯੋਗ ਕੋਈ ਨਾ ਕੋਈ ਚੀਜ਼ ਮਿਲਾ ਕੇ ਆਦਰ ਸਣੇ ਪ੍ਰਸੰਨਤਾ ਨਾਲ ਉਸ ਨੇ ਉਹ ਚੀਜ਼ ਵਾਪਸ ਕੀਤੀ। ਜਿਨ੍ਹਾਂ ਨੂੰ ਉਸ ਦੀ ਕਥਾ ਸੁਣਨ ਦਾ ਸ਼ੌਕ ਸੀ ਉਨ੍ਹਾਂ ਨੂੰ ਉਸ ਨੇ ਕਥਾ ਸੁਣਾਈ ਅਤੇ ਪਤਿ ਸੇਵਾ ਅਤੇ ਪਤੀ ਭਗਤੀ ਦਾ ਉਪਦੇਸ਼ ਦਿੱਤਾ:

## ਦੰਪਤੀ ਪਿਆਰ

"ਮੇਰੀਓ ਪਿਆਰੀਓ ਭੈਣੋਂ! ਤੁਹਾਡੀ ਸੋਭਾ ਸੁੰਦਰਤਾ ਨਾਲ ਨਹੀਂ, ਸੁੰਦਰਤਾ ਨੇ ਹੀ ਮੈਨੂੰ ਕਿੰਨੇ ਕਸ਼ਟ ਦਿਖਾਲੇ ਹਨ। ਜੇਕਰ ਮੈਂ ਕੋਝੀ ਹੁੰਦੀ ਤਾਂ ਮੇਰੀ ਵੱਲ ਕੋਈ ਅੱਖ ਉਠਾ ਕੇ ਭੀ ਨਾ ਵੇਖਦਾ। ਤੁਸੀਂ ਜੇਕਰ ਸੱਚੀਆਂ ਰੂਪਵੰਤੀਆਂ ਬਣ ਕੇ ਸੰਸਾਰ ਅਤੇ ਸੁਰਗ ਦਾ ਸੱਚਾ ਸੁਖ ਮਾਨਣਾ ਚਾਹੁੰਦੀਆਂ ਹੋ ਤਾਂ ਆਪਣੇ ਪਤੀ ਦੀਆਂ ਪਿਆਰੀਆਂ ਬਣ ਕੇ, ਉਸ ਦੀ ਆਗਿਆ ਅਨੁਸਾਰ ਚਲੋ, ਜਿਹੜਾ ਕੰਮ ਪਤੀ ਦੀ ਮਰਜ਼ੀ ਦੇ ਅਨੁਕੂਲ ਨਾ ਹੋਵੇ ਉਹ ਕਦੇ ਨਾ ਕਰੋ। ਜੇਕਰ ਤੁਹਾਡਾ ਪਤੀ ਅਜਿਹੇ ਕੰਮ ਕਰਨ ਦੀ ਸਲਾਹ ਦੇਵੇ ਜੋ ਪਤਿਬਰਤ ਧਰਮ ਦੇ ਵਿਰੁਧ ਹੈ ਤਾਂ ਉਸ ਨੂੰ ਨਿੰਮਰਤਾ ਨਾਲ ਸਮਝਾ ਬੁਝਾ ਕੇ ਸਹੀ ਰਾਹ ਉੱਪਰ ਲਿਆਓ, ਸਦਾ ਖ਼ੁਸ਼ ਹੋ ਕੇ ਰਹੋ ਅਤੇ ਪਤੀ ਨੂੰ ਖ਼ੁਸ਼ ਰਖੋ। ਤੁਹਾਡੇ ਪਤੀ ਦਾ ਪਤੀ ਵਾਹਿਗੁਰੂ ਹੈ, ਪਰ ਤੁਹਾਡਾ ਕੇਵਲ ਪਤੀ ਹੀ ਗੁਰੂ, ਜਪੁ, ਤਪ ਅਤੇ ਤੀਰਥ ਬਰਤ ਹੈ। ਪਤੀ ਦੇ ਸਿਵਾ ਤੁਹਾਡੇ ਲਈ ਕੋਈ ਜਪ ਨਹੀਂ, ਪਤੀ ਦੇ ਸਿਵਾ ਤੁਹਾਡੇ ਲਈ ਕੋਈ ਤਪ ਨਹੀਂ, ਪਤੀ ਦੇ ਸਿਵਾ ਤੁਹਾਡੇ ਲਈ ਕੋਈ ਯੱਗ ਨਹੀਂ, ਪਤੀ ਦੇ ਸਿਵਾ ਤੁਹਾਡੇ ਲਈ ਕੋਈ ਤੀਰਥ ਨਹੀਂ, ਪਤੀ ਦੇ ਸਿਵਾ ਤੁਹਾਡੇ ਲਈ ਕੋਈ ਬਰਤ ਰੱਖਣਾ ਠੀਕ ਨਹੀਂ, ਤੁਹਾਡੇ ਲਈ ਕੇਵਲ ਤੁਹਾਡਾ ਪਤੀ ਹੀ ਸਭ ਕੁਝ ਹੈ, ਉਸ ਦੀ ਹੀ ਸੇਵਾ ਕਰ ਕੇ ਤੁਸੀਂ ਉਕਤ ਕਰਮਾਂ ਦਾ ਫਲ ਪਰਾਪਤ ਕਰ ਸਕਦੀਆਂ ਹੋ। ਸਿਖੀ ਸਿਦਕ ਦੇ ਪੁੰਜ ਭਾਈ ਗੁਰਦਾਸ ਜੀ ਨੇ ਪਤਿਬਰਤ ਇਸਤਰੀਆਂ ਦੇ ਧਰਮ ਬੜੇ ਹੀ ਖੁਲਾਸੇ ਕਰ ਕੇ ਲਿਖੇ ਹਨ। ਜਿਹਾ ਕਿ :–

ਲੋਗ ਬੇਦ ਗਯਾਨ ਉਪਦੇਸ਼ ਹੈ ਪਤਿਬ੍ਰਤਾ ਕਉ
ਮਨ ਬਚ ਕ੍ਰਮ ਸ੍ਵਾਮੀ ਸੇਵਾ ਅਧਿਕਾਰ ਹੈ।
ਨਾਮ ਇਸਨਾਨ ਦਾਨ ਸੰਜਮ ਨ ਜਾਪ ਤਾਪ
ਤੀਰਥ ਬਰਤ ਪੂਜਾ ਨੇਮ ਨਤਕਾਰ ਹੈ।

ਹੋਮ ਜੱਗ ਭੋਗ ਨਈਬੇਦ ਨਹੀ ਦੇਵੀ ਦੇਵ
ਰਾਗ ਨਾਦ ਬਾਦ ਨ ਸੰਬਾਦ ਆਨ ਦੁਆਰ ਹੈ।
ਤੈਸੇ ਗੁਰ ਸਿੱਖਨ ਮੇਂ ਏਕ ਟੇਕ ਹੀ ਪ੍ਰਧਾਨ
ਆਨ ਗਯਾਨ ਧਯਾਨ ਸਿਮਰਨ ਬਿਭਚਾਰ ਹੈ॥ ੪੮੨॥

ਮਨ ਬਚ ਕ੍ਰਮ ਕੈ ਪਤਿਬ੍ਰਤਾ ਕਰੈ ਜਉ ਨਾਰਿ
ਤਾਹਿ ਮਨ ਬਚ ਕ੍ਰਮ ਚਾਹਤ ਭਤਾਰ ਹੈ।
ਅਭਰਨ ਸ਼ਿੰਗਾਰ ਚਾਰੁ ਸਿਹਜਾ ਸੰਜੋਗ ਭੋਗ
ਸਕਲ ਕੁਟੰਬ ਹੀ ਮੈ ਤਾਕੋ ਜੈ ਜੈ ਕਾਰ ਹੈ।
ਸਹਜ ਆਨੰਦ ਸੁਖ ਮੰਗਲ ਸੁਹਾਗ ਭਾਗ
ਸੁੰਦਰ ਮੰਦਰ ਛਬਿ ਸੋਭਤ ਸੁਚਾਰ ਹੈ।
ਸਤਿਗੁਰ ਸਿਖਨ ਕਉ ਰਾਖਤ ਗ੍ਰਿਹਸਤ ਮੈ ਸਾਵਧਾਨ
ਆਨ ਦੇਵ ਸੇਵ ਭਾਉ ਦੁਬਿਧਾ ਨਿਵਾਰ ਹੈ॥ ੪੮੦॥

ਤੁਸੀਂ ਪਤੀ ਦੀਆਂ ਅਰਧੰਗੀਆਂ ਹੋ, ਤੁਸੀਂ ਉਸ ਦੇ ਪਾਪ ਪੁੰਨ ਦੇ ਅੱਧੇ ਹਿੱਸੇ ਦੀਆਂ ਮਾਲਕ ਹੋ। ਜਦ ਤਕ ਤੁਹਾਡਾ ਵਿਆਹ ਨਹੀਂ ਸੀ ਓਦੋਂ ਤੱਕ ਤੁਸੀਂ ਮਾਤਾ ਪਿਤਾ ਅਤੇ ਭਰਾ ਭਰਜਾਈ ਦੇ ਅਧੀਨ ਸੀਗੀਆਂ, ਵਿਆਹ ਉਪਰੰਤ ਤੁਸੀਂ ਪਤੀ ਦੇ ਅਧੀਨ ਹੋ। ਜੇਕਰ ਤੁਸੀਂ ਉਸ ਦੀ ਆਗਿਆ ਵਿਚ ਚਲੋਗੀਆਂ ਤਾਂ ਉਹ ਤੁਹਾਨੂੰ ਆਪਣੇ ਗਲ ਦਾ ਹਾਰ ਬਣਾ ਲਵੇਗਾ। ਜੇਕਰ ਉਹ ਬੀਮਾਰ ਹੋਵੇ ਤਾਂ ਉਸ ਦੀ ਤਨ ਮਨ ਨਾਲ ਸੇਵਾ ਕਰਕੇ ਉਸ ਦਾ ਦੁੱਖ ਦੂਰ ਕਰੋ, ਜੇਕਰ ਉਸ ਨੂੰ ਕਿਸੇ ਤੁਹਾਡੀ ਗੱਲੋਂ ਦੁਖ ਹੋਇਆ ਹੋਵੇ ਤਾਂ ਉਸ ਨੂੰ ਖ਼ੁਸ਼ ਕਰਨ ਦਾ ਯਤਨ ਕਰੋ ਅਤੇ ਫੇਰ ਕਦੇ ਅਜੇਹਾ ਕੰਮ ਨਾ ਕਰੋ ਜਿਸ ਨਾਲ ਉਸ ਦਾ ਮਨ

ਫੇਰ ਦੁਖੀ ਹੋਵੇ ! ਜੇਕਰ ਪਤੀ ਨਾਲ ਤੁਸੀਂ ਹੱਸ ਕੇ ਬੋਲੋਗੀਆਂ ਤਾਂ ਸਹਿਜ ਹੀ ਉਸ ਦਾ ਦੁੱਖ ਦੂਰ ਹੋ ਜਾਵੇਗਾ। ਉਸ ਦੇ ਰੋਗ ਤੋਂ ਅਤੇ ਉਸ ਦੇ ਕੰਮ ਤੋਂ ਕਦੇ ਘ੍ਰਿਣਾ ਨਾ ਕਰੋ। ਜੇਕਰ ਉਹ ਕੋਈ ਕੁਕਰਮ ਕਰਦਾ ਹੋਵੇ ਤਾਂ ਉਸ ਨੂੰ ਠੀਕ ਰਾਹ ਪੁਰ ਲਿਆਣ ਦਾ ਜਤਨ ਕਰੋ। ਪਤੀ ਭਲਾ ਬੁਰਾ ਜਿਸ ਤਰ੍ਹਾਂ ਦਾ ਹੋਵੇ, ਉਸ ਨੂੰ ਛੱਡ ਕੇ ਪਰ ਪੁਰਖ ਵੱਲ ਨਜ਼ਰ ਨਾ ਕਰੋ। ਪਤੀ ਦੇ ਸਿਵਾ ਸੰਸਾਰ ਵਿਚ ਜਿੰਨੇ ਪੁਰਖ ਹਨ, ਸਭਨਾਂ ਨੂੰ ਅਵਸਥਾ ਅਨੁਸਾਰ ਪਿਤਾ, ਪੁਤ੍ਰ ਅਤੇ ਭਰਾ ਕਰ ਕੇ ਜਾਣੋ। ਵਾਹਿਗੁਰੂ ਨੇ ਜੇਹਾ ਪਤੀ ਦੇ ਦਿੱਤਾ ਹੈ ਉਸੇ ਪੁਰ ਸੰਤੋਖ ਕਰੋ, ਪਰਾਈ ਜੂਠ ਖਾਣ ਨਾਲੋਂ ਘਰ ਦੀ ਸੁੱਕੀ ਰੋਟੀ ਖਾਣੀ ਚੰਗੀ ਹੈ। ਜੇਕਰ ਤੁਸੀਂ ਪਰਾਏ ਪੁਰਖ ਨੂੰ ਚਾਹੋਗੀਆਂ ਤਾਂ ਤੁਹਾਡੇ ਅਤੇ ਵੇਸਵਾ ਵਿਚ ਫੇਰ ਕੀ ਫਰਕ ਰਿਹਾ ? ਵਿਸ਼ਿਆਂ ਵੱਲੋਂ ਤ੍ਰਿਪਤੀ ਕਦੇ ਨਹੀਂ ਹੁੰਦੀ। ਜਿੰਨੇ ਬਹੁਤੇ ਤੁਸੀਂ ਵਿਸ਼ੇ ਭੋਗੋਗੀਆਂ, ਓਨੀ ਬਹੁਤੀ ਤੁਹਾਡੀ ਤ੍ਰਿਸ਼ਨਾ ਵਧਦੀ ਜਾਵੇਗੀ।

ਜੇਕਰ ਕਿਸੇ ਗੱਲੇ ਤੁਹਾਨੂੰ ਪਤੀ ਨਾ ਪਸੰਦ ਹੋਵੇ ਤਾਂ ਸੁਪਨੇ ਵਿਚ ਭੀ ਉਸ ਨੂੰ ਛੱਡਣ ਦੀ ਅਤੇ ਹੋਰ ਵੱਲ ਵੇਖਣ ਦੀ ਇੱਛਾ ਨਾ ਕਰੋ। ਜੇਕਰ ਤੁਸੀਂ ਅੱਜ ਇਕ ਵਿਚ ਕੋਈ ਔਗੁਣ ਵੇਖ ਕੇ ਉਸ ਨੂੰ ਛੱਡ ਦਿਓਗੀਆਂ ਤਾਂ ਕੱਲ੍ਹ ਨੂੰ ਦੂਜੇ ਵਿਚ ਭੀ ਕੋਈ ਔਗੁਣ ਵੇਖ ਕੇ ਉਸ ਨੂੰ ਛੱਡ ਬੈਠੋਗੀਆਂ। ਇਸ ਤਰ੍ਹਾਂ ਜੇਕਰ ਪਤੀ ਬਦਲਦੀਆਂ ਜਾਵੋਗੀਆਂ ਤੇ ਤੁਹਾਡਾ ਇਤਬਾਰ ਮਾਰਿਆ ਜਾਵੇਗਾ, ਅਤੇ ਤੁਸੀਂ ਛੇਕੜ ਉਸ ਦਾ ਬੁਰਾ ਫਲ ਚੱਖੋਗੀਆਂ। ਜਦ ਤੁਸੀਂ ਜਾਣਦੀਆਂ ਹੋ ਕਿ ਬਿਨਾਂ ਪੁੰਨ ਦੇ ਕੰਗਾਲ ਨੂੰ ਰਾਜ ਨਹੀਂ ਮਿਲ ਸਕਦਾ, ਜਦ ਤੁਸੀਂ ਚਾਹੁੰਦੀਆਂ ਹੋਈਆਂ ਭੀ ਗ਼ਰੀਬ ਤੋਂ ਅਮੀਰ ਨਹੀਂ ਹੋ ਸਕਦੀਆਂ, ਤਾਂ ਫੇਰ ਪਰ ਪੁਰਖ ਦੀ ਇੱਛਾ ਕਿਉਂ ਕਰਦੀਆਂ ਹੋ ? ਯਾਦ ਰੱਖੋ, ਜਿਹਾ ਵਰਤਾਵ ਤੁਸੀਂ ਸੱਸ ਸਹੁਰੇ ਨਾਲ ਕਰੋਗੀਆਂ ਉਜੇਹਾ ਹੀ ਤੁਹਾਡੀ ਨੂੰਹ ਭੀ ਤੁਹਾਡੇ ਨਾਲ ਕਰੇਗੀ। ਵਾਹਿਗੁਰੂ ਨੇ ਜੇਕਰ ਤੁਹਾਨੂੰ ਸੰਤਾਨ ਦਿੱਤੀ ਹੈ—ਭਾਵੇਂ ਉਹ ਧੀ ਹੋਵੇ ਜਾਂ ਪੁਤ੍ਰ—ਉਸ ਨੂੰ ਸਦਾ ਸਾਫ-ਸੁਥਰਾ ਰੱਖੋ। ਉਸ ਨੂੰ ਵੇਲੇ ਸਿਰ ਖੁਵਾਓ ਪਿਲਾਓ ਅਤੇ

ਸਿਖਾਓ। ਕਦੇ ਉਸ ਨੂੰ ਰੋਣ ਦਾ ਨਾਮ ਭੀ ਯਾਦ ਨਾ ਕਰਨ ਦਿਓ। ਜੇਕਰ ਤੁਸੀਂ ਉਸ ਨੂੰ ਗਾਲ੍ਹਾਂ ਕੱਢਣੀਆਂ ਸਿਖਾਲੋਗੀਆਂ ਤਾਂ ਇਕ ਦਿਨ ਉਹ ਤੁਹਾਨੂੰ ਭੀ ਗਾਲ੍ਹਾਂ ਦੇਵੇਗਾ। ਇਸ ਲਈ ਅਜਿਹਾ ਕੰਮ ਆਪਣੀ ਸੰਤਾਨ ਨੂੰ ਕਦੇ ਨਾ ਸਿਖਾਓ, ਜਿਸ ਨਾਲ ਉਹ ਤੁਹਾਡੀਆਂ ਜੜ੍ਹਾਂ ਪੁੱਟਣ ਨੂੰ ਤਿਆਰ ਹੋ ਜਾਵੇ। ਜੇਕਰ ਤੁਹਾਡੇ ਘਰ ਸੰਤਾਨ ਹੈ ਹੀ ਨਹੀਂ ਜਾਂ ਹੋ ਕੇ ਮਰ ਜਾਂਦੀ ਹੈ ਤਾਂ ਆਪਣੀ ਪ੍ਰਾਰਬਧ ਉੱਪਰ ਸਬਰ ਕਰੋ। ਠੱਗ ਸਾਧਾਂ ਅਤੇ ਲੁੱਚੇ ਮਲੰਗਾਂ ਪਾਸ ਜਾ ਕੇ ਆਪਣਾ ਸਤ ਧਰਮ ਨਾ ਬਿਗਾੜੋ। ਬਿਨਾਂ ਵਾਹਿਗੁਰੂ ਦੀ ਕ੍ਰਿਪਾ ਦੇ ਕਿਸੇ ਕਰਮ ਨਾਲ ਸੰਤਾਨ ਪੈਦਾ ਨਹੀਂ ਹੁੰਦੀ, ਪਰੰਤੂ ਸੰਤਾਨ ਨਾ ਹੋਣ ਦਾ ਕਾਰਣ ਜੇ ਕੋਈ ਗੁਪਤ ਰੋਗ ਹੈ ਤਾਂ ਨਿਯਮ ਅਨੁਸਾਰ ਕਿਸੇ ਸਿਆਣੇ ਵੈਦ ਪਾਸੋਂ ਉਸ ਦਾ ਇਲਾਜ ਕਰਾ ਕੇ ਸੁਖ ਪ੍ਰਾਪਤ ਕਰੋ, ਪ੍ਰੰਤੂ ਸੰਤਾਨ ਪ੍ਰਾਪਤੀ ਦੀ ਇੱਛਾ ਲਈ ਗੰਦੇ ਅਤੇ ਭੈੜੇ ਕੰਮਾਂ ਤੋਂ ਬਚ ਕੇ ਬੈਠੋ। ਵਹਿਮੀ ਵਿਚਾਰਾਂ ਤੋਂ ਬਚ ਕੇ ਸੰਸਾਰ ਵਿਚ ਰਹੋ, ਤਾਂ ਹੀ ਤੁਹਾਨੂੰ ਸੁਖ ਪ੍ਰਾਪਤ ਹੋਵੇਗਾ। ਵਾਹਿਗੁਰੂ ਨੇ ਜੋ ਕੁਝ ਅੰਨ ਤੁਹਾਡੇ ਖਾਣ ਲਈ ਘਰ ਤੁਹਾਡੇ ਭੇਜਿਆ ਹੈ, ਉਸੇ ਨੂੰ ਸੁਧਾਰ ਬਣਾ ਖਾਓ। ਪਤੀ ਦੀ ਕਮਾਈ ਦੀ ਕੌਡੀ ਕੱਚ ਦੀਆਂ ਗੰਦੀਆਂ ਚੂੜੀਆਂ ਅਤੇ ਖ਼ਰਾਬ ਭੜਕੀਲੇ ਸਾਮਾਨ ਖ਼ਰੀਦ ਕੇ ਬਰਬਾਦ ਨਾ ਕਰੋ। ਜੇਕਰ ਤੁਸੀਂ ਉਸ ਦੀ ਕੌਡੀ ਸੰਭਾਲ ਕੇ ਰੱਖੋਗੀਆਂ ਅਤੇ ਕਿਤੇ ਕਿਸੇ ਭੈੜੇ ਕੰਮ ਵਿਚ ਖ਼ਰਚ ਨਹੀਂ ਕਰੋਗੀਆਂ ਤਾਂ ਪਤੀ ਤੁਹਾਡੇ ਉਪਰ ਇਤਬਾਰ ਕਰੇਗਾ ਅਤੇ ਸਭ ਕੁਝ ਤੁਹਾਡੇ ਆਸਰੇ ਛੱਡ ਦੇਵੇਗਾ। ਤੁਸੀਂ ਘਰ ਦੀਆਂ ਮਾਲਕ ਹੋ। ਤੁਹਾਡੇ ਹੱਥ ਹੀ ਘਰ ਦਾ ਉਜਾੜਨਾ ਅਤੇ ਵਸਾਉਣਾ ਹੈ। ਜਵਾਨ ਦੇਵਰ, ਜੇਠ, ਪਿਤਾ, ਪੁੱਤਰ ਅਤੇ ਭਰਾ ਦੇ ਪਾਸ ਕਦੇ ਇਕੱਲਿਆਂ ਨਾ ਬੈਠੋ, ਕਿਉਂਕਿ ਮਨੁੱਖ ਦੀਆਂ ਇੰਦਰੀਆਂ ਬਹੁਤ ਪਰਬਲ ਹਨ। ਪਤੀ, ਸੱਸ, ਸਹੁਰੇ ਆਦਿਕ ਦੀ ਸੇਵਾ ਤੋਂ ਜਦ ਤੁਹਾਨੂੰ ਵੇਹਲ ਮਿਲੇ ਤਾਂ ਕੋਈ ਦਸਤਕਾਰੀ ਦਾ ਕੰਮ ਕਰੋ ਜਾਂ ਦੂਜੀਆਂ ਨੂੰ ਸਿਖਾਓ। ਜੇਕਰ ਤੁਹਾਡੇ ਘਰ ਧਨ ਪਦਾਰਥ ਬਹੁਤ ਹੈ ਤਾਂ ਉੱਤਮ ਉੱਤਮ ਪੋਥੀਆਂ ਮੰਗਾ ਕੇ ਆਪ ਪੜ੍ਹੋ ਅਤੇ ਦੂਜੀਆਂ

ਨੂੰ ਸੁਣਾਓ। ਗੁਰਬਾਣੀ ਦਾ ਪਾਠ ਕਰੋ। ਕਿਸੇ ਨਵੀਂ ਗੱਲ, ਨਵੇਂ ਕੰਮ ਦਾ ਅਭਿਆਸ ਕਰੋ, ਜਿਸ ਨਾਲ ਇਸਤਰੀ ਜਾਤੀ ਅਥਵਾ ਪੁਰਖਾਂ ਨੂੰ ਹੀ ਲਾਭ ਪਹੁੰਚੇ ਅਤੇ ਤੁਹਾਡਾ ਨਾਮ ਸੰਸਾਰ ਵਿਚ ਅਮਰ ਹੋ ਜਾਵੇ। ਕਦੇ ਖੋਟੀ ਇਸਤਰੀ ਨੂੰ ਆਪਣੇ ਪਾਸ ਨ ਆਉਣ ਦਿਓ। ਨਹੀਂ ਤਾਂ ਉਸ ਦੇ ਸੰਗ ਦਾ ਰੰਗ ਤੁਹਾਨੂੰ ਵੀ ਚੜ੍ਹ ਜਾਵੇਗਾ। ਹੋਰ ਕੋਈ ਜੇਕਰ ਤੁਹਾਨੂੰ ਕੁਝ ਮੰਦਾ ਵੀ ਆਖੇ ਤਾਂ ਸਹਾਰ ਲਵੋ। ਇਹਨਾਂ ਗੱਲਾਂ ਪੁਰ ਭੀ ਆਪ ਜੇਕਰ ਧਿਆਨ ਦੇਵੋਂਗੀਆਂ ਤਾਂ ਤੁਹਾਨੂੰ ਸਭ ਕੁਝ ਬੁਰਾ ਭਲਾ ਆਪਣਾ ਮਲੂਮ ਹੋ ਜਾਵੇਗਾ। ਵਾਹਿਗੁਰੂ ਕਰੇ ਆਪ ਸਦਾ ਸੁਹਾਗਣਾਂ, ਪੁੱਤਰ ਪੋਤਰਿਆਂ ਵਾਲੀਆਂ ਹੋ ਕੇ ਆਪਣੀ ਜ਼ਿੰਦਗੀ ਸੁਖ ਨਾਲ ਬਤੀਤ ਕਰੋ।

# ਜੀਵਨ-ਝਲਕ

## *ਭਾਈ ਸਾਹਿਬ ਭਾਈ ਮੋਹਨ ਸਿੰਘ ਜੀ ਵੈਦ*

ਜਨਮ : 7 ਮਾਰਚ 1881, ਤਰਨ ਤਾਰਨ ।

ਪਿਤਾ ਜੀ : ਵੈਦਰਾਜ ਭਾਈ ਜੈਮਲ ਸਿੰਘ ਜੀ ।

ਵਿਦਿਆ : ਗੁਰਮਤ, ਵੈਦਿਕ, ਸ਼ਾਸਤ੍ਰ, ਜੋਤਿਸ਼, ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਅੰਗਰੇਜ਼ੀ ।

ਸੇਵਾਵਾਂ : ਸਿੰਘ ਸਭਾ ਲਹਿਰ, ਚੀਫ਼ ਖ਼ਾਲਸਾ ਦੀਵਾਨ, ਮਿਉਂਸਿਪਲ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਤਿੱਬੀ ਆਯੁਰਵੈਦਿਕ ਕਾਨਫ਼ਰੰਸ, ਟੈਂਪ੍ਰੰਸ ਫ਼ੈਡਰੇਸ਼ਨ, ਖ਼ਾਲਸਾ ਹਾਈ ਸਕੂਲ, ਕੋਆਪ੍ਰੇਟਿਵ ਬੈਂਕ (ਤ: ਤਾ:) ਦੇਸ਼-ਭਗਤਾਂ ਦੀ ਸਹਾਇਤਾ, ਸਾਹਿਤਕਾਰਾਂ ਨੂੰ ਉਤਸ਼ਾਹ । ਪਹਿਲੀ ਸਰਬ-ਹਿੰਦ ਗੁਰ-ਤੀਰਥ ਯਾਤਰਾ ਟਰੇਨ ।

ਸਾਹਿੱਤ ਰਚਨਾ : ਮਨਮਤ ਪ੍ਰਹਾਰ ਲੜੀ (6), ਪੰਜਾਬੀ ਪ੍ਰਚਾਰ ਰਤਨਾਵਲੀ ਲੜੀ (13), ਸ੍ਵਦੇਸ਼ ਭਾਸ਼ਾ ਪ੍ਰਚਾਰਕ ਲੜੀ (170), ਸਿੱਖ ਹੈਂਡ ਬਿੱਲ (42), ਫੁਟਕਲ ਪੁਸਤਕਾਂ (11), ਦੁਖ ਨਿਵਾਰਨ ਮਾਸਕ ਪੱਤ੍ਰ (1906 ਤੋਂ 1920) ।

ਜੇਲ੍ਹ ਯਾਤਰਾ : 1924-25–ਮੋਰਚਾ ਨਾਭਾ (ਦੂਜਾ ਜੱਥਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), 1936-ਕ੍ਰਿਪਾਨ ਮੋਰਚਾ ।

ਗੁਰਮਤ : ਸ੍ਰੀ ਗੁਰੂ ਗ੍ਰੰਥ ਸਾਹਿਬ ਹਿੰਦੀ ਅੱਖਰਾਂ ਵਿਚ, ਗੁਰਮਤ ਅਖੌਤਾਂ ।

ਨਿੱਜ ਦੀ ਲਾਇਬਰੇਰੀ : ਪੰਜਾਬੀ 8624, ਹਿੰਦੀ 4752, ਉਰਦੂ 2594, ਅੰਗਰੇਜ਼ੀ 2654, (ਪੰਜਾਬੀ ਯੂਨੀਵਰਸਿਟੀ ਜੋਗ ਭੇਟਾ 1966) ।

ਪੁਰਸਕਾਰ : ਪੰਜ ਵਾਰ, 1300 ਰੁਪਏ, ਸਭ ਪ੍ਰਚਾਰ ਹਿਤ ਦਾਨ ਕੀਤੇ ।

ਗੁਰਪੁਰੀ ਸਿਧਾਰੇ : 3 ਅਕਤੂਬਰ 1936 ।